


੧ ੴ ਸਤਿਗੁਰ ਪ੍ਰਸਾਦਿ ॥

ਖੋਜਤ ਖੋਜਤ ਅੰਮ੍ਰਿਤ ਪੀਆ ॥

ਗੁਰਮੁਖ ਜਨਮ ਸਕਾਰਥਾ ਗੁਰਬਾਣੀ ਪੜ੍ਹ ਸਮਝ ਸੁਣੇਹੀ ॥

--{ ਪ੍ਰਯਾ }--

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ

## ਭਾਗ ਤੀਜਾ

* ਅਰਥਾਤ *

ਸੰਖੇਪ

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ

ਅਥਵਾ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦਾਂ ਦਾ ਸੰਪ੍ਰਦਾਈ ਟੀਕਾ

* ਟੀਕਾਕਾਰ *

ਸ੍ਰੀ ਮਾਨ ਸੰਤ ਗੋਬਿੰਦ ਦਾਸ ਜੀ ਉਦਾਸੀਨ ਵਿਰੱਕਤ ਅੰਮ੍ਰਿਤਸਰ

ਜਿਸਨੂੰ

ਭਾਈ ਸੰਤ ਸਿੰਘ ਨਕਸ਼ੇ ਨਵੀਸ, ਕਮੇਟੀ ਸ੍ਰੀ ਅੰਮ੍ਰਿਤਸਰ ਜੀ

ਨੇ

ਗੁਰਬਾਣੀ ਦੇ ਸ਼ੁੱਧ ਅਰਥਾਂ ਦੇ ਪ੍ਰਚਾਰ ਅਤੇ ਗੁਰਬਾਣੀ ਦੇ ਸ਼ੁੱਧ ਅਰਥ ਸਮਝਨ ਹਿਤ ਪ੍ਰੇਮੀਆਂ ਦੇ ਲਾਭ ਲਈ ਬਹੁਤ ਸਾਰਾ ਦਰਬ ਖਰਚ ਕੇ ਤੇ ਬਹੁਤ ਮੇਹਨਤ ਕਰਕੇ ਪੂਰਨ ਪ੍ਰੇਮ ਸਹਿਤ ਛਪਵਾਯਾ

ਸੰ: ੧੯੯੪} {ਸੰ: ੧੯੨੮

ਪਹਿਲੀ ਵਾਰ ੫੦੦} {ਕੀਮਤ ੫) ਪੰਜ ਰੁਪਏ

ੴ ਸਤਿਗੁਰਪ੍ਰਸਾਦਿ॥

## ਪ੍ਰਾਰਥਨਾਂ

ਧੰਨ ਓਹ ਪ੍ਰੇਮੀ ਜਨ ਹਨ ਜਿਨ੍ਹਾਂਦੇ ਮਨ ਵਿਚ ਅਕਾਲ ਪੁਰਖਦੇ ਨਾਮ ਨਾਲਅਤੀਪਿਆਰ ਹੈ ਜੋ ਸਦਾ ਹੀ ਨਿਤਾ ਪ੍ਰਤੀ ਝਲਾਂਘੇ ਉਠਕੇ ਅਸ਼ਨਾਨ ਆਦਕ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਗਿਆ ਅਨੁਸਾਰ(ਝਲਾਂਗੇ ਉਠ ਨਾਮ ਜਪ ਨਿਸ ਬਾਸਰ ਆਰਾਧਿ। ਕਾੜਾ ਤੁਝੈ ਨਹਿ ਬਿਆਪਈ ਨਾਨਕ ਮਿਟੈ ਉਪਾਧਿ) ਬਾਣੀ ਦਾ ਪਾਠ ਸਮੇਂ ਸਮੇਂ ਅਨੁਸਾਰ ਕਰਦੇ ਹਨ ਅਤੇ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਬਿਅਰਥ ਨਹੀਂ ਗਵਾਂਦੇ ਹਨ। ਯਥਾ ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਦੀ ਤੀਸਰੀ ਪਉੜੀ ਵਿਚ ਲਿਖਿਆ ਹੈ ਕਿ–ਚੌਰਾਸੀ ਲਖ ਜੋਨ ਵਿਚ ਉਤਮ ਜਨਮ ਸੁ ਮਾਨਸ ਦੇਹੀ, ਕਿਉਂਕਿ ਇਸ ਜੋਨ ਵਿਚ ਮਾਨੁਖ ਅਪਨੇ ਜਨਮ ਨੂੰ ਸਫਲਾ ਕਰ ਸਕਦਾ ਹੈ, ਤਾਂਤੇ ਹਰ ਇਕ ਪ੍ਰੇਮੀ ਦਾ ਫਰਜ਼ ਹੈ ਕਿ ਅਪਨੇ ਨਿੱਤ ਨੇਮ ਨੂੰ ਹਰ ਰੋਜ਼ ਪੂਰਾ ਕਰੇ। ਯਥਾ ਗੁਰਬਾਨੀ (ਭਜਹੁ ਗੋਬਿੰਦ ਭੂਲ ਮਤ ਜਾਹੁ। ਮਾਨਸ ਜਨਮ ਕਾ ਏਹੀ ਲਾਹੁ) ਤਾਂਤੇ ਹੇ ਸਜਣੋ! ਜੋ ਸੱਜਣ ਬਾਣੀ ਹਰ ਰੋਜ਼ ਪੜ੍ਹਦੇ ਹਨ ਸੋ ਧੰਤਾ ਯੋਗ ਹਨ। ਪਰ ਗੁਰਬਾਣੀ ਦੇ ਵਿਚੋਂ ਜੋ ਆਤਮਕ ਅਨੰਦ ਦਾ ਲਾਭ ਉਠਾਵਨਾ ਸੀ ਸੋ ਵਿਰਲੇ ਹੀ ਉਠਾਂਵਦੇ ਹਨ, ਕਿਉਂਕਿ ਉਨਕੋ ਪਾਠ ਕਾ ਅਰਥ ਮਲੂਮ ਨਹੀਂ ਹੁੰਦਾ ਹੈ ਅਤੇ ਇਸ ਕਰਕੇ ਦਾਸ ਨੇ ਇਹ ਸਲਾਹ ਸੋਚੀ ਹੈ ਕਿ ਜੋ ਬਾਣੀ ਪੜ੍ਹੀ ਜਾਵੇ ਉਸਦਾ ਅਰਥ ਭੀ ਸੁਖੈਨ ਅਰਥਾਂ ਵਿਚ ਛਪਵਾਇਆ ਜਾਵੇ ਤਾਕਿ ਸਾਰਿਆਂ ਸਜਣਾਂ ਨੂੰ ਲਾਭ ਪ੍ਰਾਪਤ ਹੋਵੇ ਔਰ ਜੋ ਬਾਣੀ ਪੜ੍ਹੀ ਜਾਵੇ ਵੋਹ ਅਰਥਾਂ ਸਮੇਤ ਪੜ੍ਹੀ ਜਾਵੇ ਤਾਂਕੇ ਉਸ ਦੇ ਪਾਠ ਅਤੇ ਅਰਥ ਦੀ ਭੀ ਸਮਝ ਆ ਜਾਵੇ ਅਤੇ ਉਸਦਾ ਪਾਠ ਕਰਨਾ ਭੀ ਸਫਲ ਹੋ ਜਾਵੇ। ਬਿਨਾਂ ਅਰਥਾਂ ਦੇ ਸਮਝੇ ਬਾਣੀ ਦੇ ਪੜ੍ਹਨੇ ਨਾਲ ਬਾਣੀ ਦਾ ਤਾਤ ਪਰਜ ਮਲੂਮ ਨਹੀਂ ਹੁੰਦਾ ਹੈ। ਇਸ ਤੇ ਗੁਰਸਿਖਾਂ ਦੇ ਅਰਥ ਸਮਝਣ ਲਈ ਦਾਸ ਨੇ ਨਿੱਤ ਨੇਮ ਦੇ ਪਾਠ ਦਾ ਅਰਥ ਤਿਆਰ ਕਰਵਾਕੇ ਟ ਟਕਿਆਂ ਵਿਚ ਛਪਵਾ ਦਿਤਾ ਹੈ ਤਾਕੇ ਸਜਣਾਂ ਨੂੰ ਆਰਾਮ ਹੋ ਜਾਵੇ ਅਤੇ ਆਪਣੇ ਮਨੋਰਥ ਨੂੰ ਪੂਰਾ ਕਰ ਲੈਨ। ਹਰ ਇਕ ਬਾਣੀ ਦੇ ਗੁਟਕੇ ਅਰਥਾਂ ਸਮੇਤ ਤਿਆਰ ਹਨ, ਜੋ ਚਿਠੀ ਭੇਜਨ ਨਾਲ ਘਰ ਬੈਠਿਆਂ ਬਿਠਾਯਾਂ ਮਿਲ ਸਕਦੇ ਹਨ ਅਤੇ ਹੋਰ ਭੀ ਹਰ ਇਕ ਚੀਜ਼ ਮਿਲ ਸਕਦੀ ਹੈ।

ਪੂਰਨ ਆਸ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੂਯਾ ਜਲਦੀਹੀਤਿਆਰ ਹੋ ਜਾਣਗੇ। ਜਿਨ੍ਹਾਂ ਸਜਨਾਂ ਨੂੰ ਲੋੜ ਹੋਵੇ, ਬਹੁਤ ਛੇਤੀ ਮਾਇਆ ਹੇਠ ਲਿਖੇ ਪਤੇ ਤੇ ਭੇਜ ਦੇਣ ਅਤੇ ਹੋਰ ਹਰ ਪ੍ਰਕਾਰ ਦੀ ਪੁਛ ਗਿਛ ਵੀ ਏਸੇ ਪਤੇ ਤੇ ਕਰਨ:–

**ਜਹਾਂਗੀਰ ਸਪਲਾਈ ਏਜੰਸੀ ਅਖਾੜਾ ਮਹੰਤ ਬ੍ਰਹਮ ਬੂਟਾ ਸਾਹਿਬ ਜੀ**
**ਸ੍ਰੀ ਅੰਮ੍ਰਿਤਸਰ ਜੀ (ਪੰਜਾਬ)**

੧ ਓ ਸਤਿਗੁਰਪ੍ਰਸਾਦਿ ॥

# ਅਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਟੀਕਾ ਪਰਿਯਾ ਮਿਸਰਤ ਲਿਖ੍ਯਤੇ।

॥ ਸਲੋਕ—ਮੰਗਲ ॥

ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ ॥ ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥ ੧ ॥ ਸਲੋਕ ॥ ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥ ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥ ੨ ॥ ਸਲੋਕ ॥ ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ ॥ ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥ ੩ ॥ ਸਲੋਕ ॥ ਆਦਿ ਗੁਰ ਏ ਨਮਹ ॥ ਜੁਗਾਦਿ ਗੁਰ ਏ ਨਮਹ ॥ ਸਤਿਗੁਰ ਏ ਨਮਹ ॥ ਸ੍ਰੀ ਗੁਰਦੇਵ ਏ ਨਮਹ ॥ ਦੋ: ॥ ਗੁਰ ਨਾਨਕ ਸੇ ਆਦਿ ਲੈ ਭਏ ਜੋ ਦਸ ਅਵਤਾਰ ॥ ਤਿਨ ਚਰਨਨ ਪਰ ਬੰਦਨਾ ਹਮਰੀ ਮਨ ਤਨ ਧਾਰ। ਇਤਨਾ ਕੁ ਮੰਗਲ ਕਰਕੇ ਅਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੋ ਜਹਾਜ਼ ਤਿਸਕੇ ਅਰਥਾਂ ਕੀ ਸੰਪਰਦਾ ਜਿਸਤਰ੍ਹਾਂ ਪਰੰਮਪਰਾ ਸੇ ਚਲੀ ਆਂਵਦੀ ਹੈ ਸੋ ਜੈਸੇ ਜੈਸੇ ਸ੍ਰੀ ਮਾਨ ਸਿਰੋਮਣੀ ਭਾਈ ਗਿਆਨੀ ਅਮੀਰ ਸਿੰਘ ਜੀ ਅਫਣ ਸ਼ਾਹੀ ਕਟੜਾ ਕਰਮ ਸਿੰਘ ਜੀ ਮੁਤਸਿਲ ਕੂਚਾ ਸਤੋ ਵਾਲਾ ਕੇ ਧਰਮਸਾਲ ਹੈ ਦਾਸ ਗੋਬਿੰਦ ਨੇ ਸ੍ਰਵਣ ਕਰੀ ਹੈ ਵੈਸੇ ਹੀ ਧਰਮੀਂ ਵਿੱਦਵਾਨਾਂ ਮੇਂ ਪ੍ਰਗਟ ਕਰੀ ਜਾਂਦੀ ਹੈ। ਪ੍ਰਿਥਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇ ਅਰਥਾਂ ਕੀ ਉਥਾਨਕਾ ਸੰਛੇਪ ਤੇ ਐਸੇ ਹੈ ॥ ਕਰਨ ਕਾਰਨ ਜੋਤੀ ਸਰੂਪ ਨਿਮਾਣਿਆਂ ਦੇ ਮਾਣ, ਨਿਓਟਿਆਂ ਕੀ ਓਟ, ਨਿਆਸਰਿਆਂ ਕੇ ਆਸਰੇ, ਨਿਥਾਵਿਆਂ ਕੇ ਥਾਉਂ, ਨਿਗਤਿਆ ਕੀ ਗਤਿ, ਨਿਪਤਿਆਂ ਕੀ ਪਤਿ ਐਸੇ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਜਗਤ ਕੇ ਤਾਰਕ ਰੂਪ ਜਿਨ੍ਹਾਂ ਨੇ ਫਕਤ ਸੰਸਾਰ ਮੇਂ ਇਕ ਹਿੰਦੂ ਧਰਮ ਕੀ ਰੱਖਯਾ ਵਾਸਤੇ ਅਵਤਾਰ ਧਾਰਿਆ ਜੋ ਮਰਯਾਦਾ ਕੇ ਵਿਗਾੜਨੇ ਵਾਲੇ ਤੁਰਕ ਸੇ ਜਿਨ੍ਹਾਂ ਨੇ ਨਾਸ ਕੀਏ ਸੋ ਇਕ ਸਮੇਂ ਮਹਾਰਾਜ ਸ੍ਰੀ ਅਨੰਦ ਪੁਰ ਸਾਹਿਬ ਜੀ ਵਿਖੇ ਦੀਵਾਨ ਮੇਂ ਇਸਥਿਤ ਹੋ ਰਹੇ ਸੇ ਹੋਲੇ ਕੇ ਦਿਨੋਂ ਮੇਂ, ਸ੍ਰੀ ਅਨੰਦ ਪੁਰ ਸਾਹਿਬ ਮੇਂ ਬਹੁਤ ਸੰਗਤਿ ਚਲਕੇ ਆਈ। ਇਕ ਪ੍ਰੇਮੀ ਸਿੱਖਾਂ ਦੇ ਟੋਲੇ ਨੇ ਸਤਿਗੁਰਾਂ ਕੇ ਨਜ਼ਦੀਕ ਉਤਾਰਾ ਕੀਆ, ਉਨ੍ਹਾਂ ਵਿਚੋਂ ਇਕ ਸਿੱਖ ਕੋ ਪਾਂਚ ਬਾਣੀਆਂ ਕੰਠ ਥੀਂ, ਕੌਣ ਸੀਆਂ ? ਦਖਣੀ ਓਅੰਕਾਰ ॥੧॥ ਸਿਧ ਗੋਸਟ ॥੨॥ ਬਡਾ ਅਨੰਦ ॥੩॥ ਸੁਖਮਨੀ ਸਾਹਿਬ ॥੪॥ ਬਾਵਨ ਅੱਖਰੀ ॥੫॥ ਇਹ ਪਾਂਚ ਬਾਣੀਆਂ ਕੰਠ ਥੀਆਂ, ਇਨਕਾ ਪਿਛਲੀ ਰਾਤ੍ਰ ਸੇ ਉਠ ਕੇ ਉਹ ਨਿਯਮ ਸੇ ਪਾਠ ਕਰਦਾ ਸੀ। ਉਸ ਦਿਨ ਵਹੁ ਸਿਖ ਪ੍ਰਿਥਮ ਦਖਣੀ ਓਅੰਕਾਰ ਕਾ ਪਾਠ ਕਰਨੇ ਲਗਾ ਪਾਠ ਕਰਦੇ ਕਰਦੇ ਅਗੇ ਇਹ ਪੰਗਤੀ ਆਈ:—"ਕਰਤੇ ਕੀ ਮਿਤ ਕਰਤਾ ਜਾਣੈ ਕੈ ਜਾਣੈ ਗੁਰ ਸੂਰਾ" ॥ ਅਰਥ ਇਸਕਾ ਏਹ ਹੈ ਕਰਤਾ ਜੋ ਈਸ਼੍ਵਰ ਤਿਸਕੀ ਮਿਤ ਕਹੀਏ ਮਰਯਾਦਾ ਕਰਤਾ ਹੀ ਜਾਨਤਾ ਹੈ, ਕੈ ਕਹੀਏ ਅਥਵਾ ਸਤਿਗੁਰੂ ਜੋ ਸੂਰਬੀਰ ਬ੍ਰਹਮ ਸ੍ਰੋਤ੍ਰੀ ਬ੍ਰਹਮ ਨੇਸ਼੍ਰੀ ਸੋ ਮਰਯਾਦਾ ਕੋ ਜਾਨਤੇ ਹੈਂ, ਦੋਨੋਂ ਸੇ ਭਿੰਨ ਔਰ ਕੋਈ ਨਹੀਂ ਜਾਨਤਾ ਔਰ ਓਹ ਸਿਖ ਐਸੇ ਪੜ੍ਹਦਾ ਸੀ 'ਕੋ' ਜਾਣੈ ਗੁਰ ਸੂਰਾ। ਗੁਰੂ ਸੂਰਬੀਰ ਮਰਜਾਦਾ ਕੋ ਕਿਆ ਜਾਨਤੇ ਹੈਂ, ਕਿੰਤੂ ਨਹੀਂ ਜਾਨਤੇ, ਐਸੇ ਅਸ਼ੁਧ ਪੜ੍ਹੇ। ਐਸੀ ਬਾਣੀ ਸੁਣਕੇ ਮਹਾਰਾਜ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਉਸ ਸਿੱਖ ਕੋ ਉਚੀ ਪੁਕਾਰ ਸੇ ਕਹਿਆ ਐਸੇ ਅਸ਼ੁਧ ਨਾਂ ਪੜ੍ਹ,ਇਕ ਦੋ ਵੇਰੀ ਮਹਾਰਾਜ ਜੀ ਨੇ ਕਹਿਆ ਉਸ ਸਿਖ ਨੇ ਅਵਾਜ਼ ਸੁਣੀ ਨਹੀਂ, ਵੈਸੇ ਹੀ ਬਾਣੀ ਪੜ੍ਹੀ ਜਾਂਦਾ

ਹੈ। ਪੁਨਾ ਸਤਿਗੁਰਾਂ ਨੇ ਔਰ ਦੂਜੇ ਸਿਖ ਕੋ ਕਹਿਆ ਕਿ ਤੂੰ ਪਾਸ ਜਾਕੇ ਉਸ ਸਿਖ ਕੋ ਬਾਣੀ ਪੜ੍ਹਨੇ ਸੇ ਹਟਾ ਦੇਹ, ਉਸ ਸਿਖਨੇ ਜਾਕੇ ਦੋ ਤਿੰਨ ਚਪੇੜ ਮਾਰੇਉਸ ਕੋਬਹੁਤਦੁਖਪੈਦਾ ਹੂਆ,ਦਿਨ ਉਦੇਨਾਲ ਦੀਵਾਨ ਵਿਖੇ ਜਾਕੇ ਉਸ ਸਿੱਖ ਨੇ ਹਥ ਜੋੜਕੇ ਬੇਨਤੀ ਕੀਤੀ ਹੇ ਦੀਨਾ ਨਾਥ ਮੈਂ ਸਤਿਗੁਰ ਨਾਨਕ ਦੇਵ ਜੀ ਕੀਬਾਣੀ ਪੜ੍ਹਦਾ ਸੀ ਇਸ ਸਿੱਖ ਨੇ ਬਗੈਰ ਗੁਨਾਹ ਸੇ ਮੇਰੇ ਜਾਕੇ ਚਪੇੜ ਮਾਰੇ। ਇਤਨੀਸੁਣ ਕੇ ਸਤਿਗੁਰ ਦੇਵਾਂ ਨੇ ਕਹਿਆਹੇ ਭਾਈ ਸਿੱਖ ਤੈਂਨੇ ਜੋ ਹਮਾਰੇ ਚਪੇੜਮਾਰੇ ਹੈਂ ਉਨਕਾਹਮਾਰੇ ਕੋ ਅਬ ਤੱਕ ਦੁਖ ਹੋ ਰਹਿਆ ਹੈ, ਸਿੱਖ ਨੇ ਕਹਿਆ ਹੇ ਦੀਨਾ ਨਾਥ ਮੈਂ ਕਿਆ ਕੀਟ ਹੂੰ ਆਪਕੇ ਚਪੇੜ ਮਾਰਨੇ ਵਾਲਾ, ਸਤਿਗੁਰ ਦੇਵਾਂ ਨੇ ਕਹਿਆ ਹੇ ਸਿੱਖ ਇਹ ਜੋ ਹਮਾਰੇ ਵਡਿਆਂ ਕੀ ਪਵਿੱਤ੍ਰ ਬਾਣੀ ਹੈ ਇਸਕਾ ਜੋ ਅਸ਼ੁੱਧ ਪੜ੍ਹਨਾ ਇਹ ਅੰਗ ਦਾ ਕੱਟਣਾ ਹੈ। ਉਸ ਅੰਗ ਦੇ ਕਟਣੇ ਕਰਕੇ ਹਮਾਰੇ ਕੋ ਦੁਖ ਪੈਦਾ ਹੂਆ। ਸਿੱਖ ਨੇ ਹਥ ਜੋੜਕੇ ਕਹਿਆ ਹੇ ਦੀਨਾਨਾਥ ਮੇਰੇ ਕੋ ਅਰਥ ਬੋਧ ਨਹੀਂ, ਆਪ ਕ੍ਰਿਪਾ ਕਰਕੇ ਅਰਥ ਸ਼੍ਰਵਣ ਕਰਵਾ ਦਿਓ। ਇਤਨੀ ਸੁਣ ਕੇ ਸਤਿਗੁਰ ਦੇਵਾਂ ਨੇ ਕਹਿਆ ਹੇ ਭਾਈ ਅਬ ਤਾਂ ਜੁੱਧ ਕਾ ਸਮਾਂ ਹੈ ਜੁੱਧ ਸ ਪਿਛੋਂ ਸ਼੍ਰਵਣ ਕਰਵਾਵਾਂਗੇ। ਇਤਨੇ ਕੋ ਪਹਾੜੀਆ ਰਾਜਾ ਜੋ ਭੀਮ ਚੰਦ ਨਾਮ ਕਰਕੇ ਤਿਸਕਾ ਭੇਜਿਆ ਹੂਆ ਬ੍ਰਹਮਣ ਆਟੇ ਦੀ ਗਊ ਬਣਾਕੇ ਔਰ ਠਾਕੁਰ ਲੈਕੇ ਅਨੰਦ ਪੁਰ ਸਾਹਿਬ ਵਿਖੇ ਆਇਆ ਸਤਿਗੁਰਾਂ ਅਗੇ ਆਕੇ ਗਊ ਕੀ ਅਰ ਠਾਕੁਰਾਂ ਕੀ ਬ੍ਰਹਮਣ ਨੇ ਸੁਗੰਦ ਚੁੱਕੀ ਕਹਿਆ ਆਪ ਸ੍ਰੀ ਅਨੰਦ ਪੁਰ ਸਾਹਿਬ ਛੋਡਕੇ ਚਲੇ ਜਾਵੋ, ਰਾਜਾ ਭੀਮ ਚੰਦ ਨੇ ਕਹਿਆ ਹੈ ਫੇਰ ਹਮ ਜੁੱਧ ਨਹੀਂ ਕਰਾਂਗੇ। ਉਸੀ ਵਕਤ ਔਰੰਗਜ਼ੇਬ ਕੇ ਖਜ਼ਾਨਚੀ ਔਰ ਮੰਤ੍ਰੀ ਮੁਖੀ ਮੁਖੀ ਆਏ ਤਿਨ੍ਹਾਂ ਨੇ ਭੀ ਤਥਾ ਹੀ ਕਹਿਆ ਕੁਰਾਨ ਕੀ ਕਸਮ ਚੁੱਕੀ, ਮਹਾਰਾਜ ਕੋ ਕਹਿਆ ਆਪ ਸ੍ਰੀ ਅਨੰਦ ਪੁਰ ਸਾਹਿਬ ਜੀ ਛੋਡਕੇ ਚਲੇ ਜਾਵੋ ਫੇਰ ਹਮ ਜੁੱਧ ਨਹੀਂ ਕਰਾਂਗੇ, ਸਤਿਗੁਰਾਂ ਕਾ ਧਰਮ ਨਮਿੱਤ ਅਵਤਾਰ ਸੀ ਉਨ੍ਹਾਂ ਨੇ ਆਪੋ ਆਪਣਾ ਧਰਮ ਚੁੱਕ ਲਿਆ, ਇਸ ਤੇ ਪਰੇ ਹੋਰ ਕਿਆ ਹੈ। ਇਹ ਜਾਨ ਕੇ ਮਹਾਰਾਜ ਸ੍ਰੀ ਅਨੰਦ ਪੁਰ ਸਾਹਿਬ ਕੋ ਛੋਡਕੇ ਚਮਕੌਰ ਸਾਹਿਬ ਮੇਂ ਆਏ, ਉਸ ਵਕਤ ਸਤਿਗੁਰ ਦੇਵਾਂ ਨਾਲ ੪੦ ਚਾਲੀ ਸਿੱਖ ਥੇ ਪੁਨਾ ਉਸ ਵਕਤ ਪਹਾੜੀਏ ਨੇ ਔਰ ਔਰੰਗਜ਼ੇਬ ਨੇ ਬੇਈਮਾਨਗੀ ਕਮਾਈ, ਦਾਹ ਲਖ ਸੈਨਾ ਮਿਲਕੇ ਆਈ ਚਮਕੌਰ ਸਾਹਿਬ ਮੇਂ ਬਹੁਤ ਜੁੱਧ ਹੂਆ। ਓਥੇ ਸੇ ਸਤਿਗੁਰ ਦੇਵ ਜੀ ਮੁਕਤਸਰ ਮੇਂ ਆਏ ਓਥੇ ਭੀ ਬਹੁਤ ਜੁੱਧ ਹੂਆ ਫੇਰ ਦਮਦਮੇਂ ਸਾਹਿਬ ਮੇਂ ਆਏ ਇਸ ਪ੍ਰਕਾਰ ਜਬ ਜੁਧ ਕੀ ਸਮਾਪਤੀ ਹੋਈ ਪੁਨਾ ਸਿਖਾਂ ਨੇ ਹਥ ਜੋੜਕੇ ਬੇਨਤੀ ਕੀਤੀ ਹੇ ਮਹਾਰਾਜ ਆਪਕਾ ਜੋ ਇਕਰਾਰਹੈਕਿ ਜੁਧ ਸੇ ਪਿਛੋਂਅਰਥਸ੍ਰਵਣ ਕਰਵਾਵਾਂਗੇ ਸੋ ਅਬ ਜੁਧ ਕੀ ਸਮਾਪਤੀ ਹੋ ਗਈ ਅਬ ਕ੍ਰਿਪਾ ਕਰਕੇ ਸ੍ਰਵਣ ਕਰਵਾਵੋ। ਇਸ ਬੇਨਤੀ ਕੋ ਸੁਣਕੇ ਮਹਾਰਾਜ ਨੇ ਕਹਿਆ ਹੇ ਭਾਈ ਸਿਖੋ ਜਿਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੋ ਸ੍ਰੀ ਗੁਰੂ ਤੇਗ ਬਹਾਦਰ ਧਰਮ ਕੀ ਚਾਦਰ ਬਜਾਸਾ ਜੀ ਕੋ ਸੌਂਪ ਗਏ ਸੇ ਕਿ ਤੈਂਨੇ ਧੀਰਮਲ ਕੋ ਦੇ ਦੇਣਾ ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਰਤਾਰ ਪੁਰ ਮੇਂ ਧੀਰਮਲ ਪਾਸ ਹੈਂ ਉਸ ਪਾਸੋਂ ਤੁਮ ਜਾਕੇ ਲਿਆਵੋ ਫੇਰ ਸ੍ਰਵਣ ਕਰਵਾਵਾਂਗੇ। ਇਤਨੀ ਸੁਣਕੇ ਸਿਖ ਧੀਰਮਲ ਪਾਸ ਗਏ ਅਗੋਂ ਸੇ ਧੀਰਮਲ ਨੇ ਕਹਿਆ ਕਿ ਦਸਮ ਪਾਤਸ਼ਾਹ ਕੋ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਨਹੀਂ ਦੇਤਾ ਜਦੀ ਔਰ ਕੋਈ ਮੰਗੇ ਤਬ ਦੇ ਦੇਵਾਂਗਾ ਕਿਆ ਕਾਰਨ ਹੈ ਜੈਸੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਜਹਾਜ਼ ਰਚਿਆ ਹੈ ਤੈਸੇ ਹੀ ਉਨ੍ਹਾਂ ਮੇਂ ਸਮਰਥਾ ਨਹੀਂ ? ਓਹ ਰਚ ਲੈਣ ਓਨ੍ਹਾਂ ਕੀ ਹੀ ਗਦੀ ਉਪਰ ਇਸਥਿਤ ਹੈਂ। ਅਰਥਾਤ ਜਵਾਬ ਦੀਆ। ਸਿਖ ਮੁੜ ਵਾਪਸ ਹੂਏ ਜੋ ਧੀਰਮਲ ਨੇ ਵਾਰਤਾ ਕਹੀ ਸੀ ਸੋਈ ਸਿਖਾਂ ਨੇ ਆਕੇ ਮਹਾਰਾਜ ਕੋ ਕਹਿ ਦਿਤੀ। ਉਸ ਵਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਾਂ ਬਹੁਤ ਪਾਸ ਥੇ ਇਕ ਉਦਾਸੀਨ ਸਾਧੂ ਪਾਸ ਲਿਖਿਆ ਹੂਆ ਸੀ ਉਸ ਪਾਸੋਂ ਇਕ ਨੰਦ ਚੰਦ ਨਾਮ ਕਰਕੇ ਇਕ ਮਸੰਦ ਮਹਾਰਾਜ ਕਾ ਮੁਸਾਹਿਬ ਥਾ ਉਸਨੇ ਲ ਲੀਆ ਸੀ ਦਗੇ ਸੇ ਉਸ ਪਾਸੋਂ ਭੀ ਮੰਗਵਾ ਕੇ ਸ੍ਰਵਣ ਕਰਵਾ ਸਕਦੇ ਸੇ। ਪ੍ਰੰਤੂ ਸਤਿਗੁਰ ਦੇਵਾਂ ਨੇ ਵੀਚਾਰਿਆ ਸਿਖਾਂ ਦੇ ਮਨ ਵਿਚ ਇਹ ਸੰਸਾ ਰਹੇਗਾ, ਕਿ ਗੁਰੂ ਸਾਹਿਬ ਵਿਚ ਪਹਿਲੀਆਂ ਪਾਤਸ਼ਾਹੀਆਂ ਵਤ ਸ਼ਕਤੀ ਸਮਰਥਾ ਨਹੀਂ, ਇਸ ਸੰਸੇ ਕਰਕੇ ਸਿਖ ਨਰਕਗਾਮੀ ਹੋਵਨਗੇ ਜੋ ਗੁਰੂ ਸਿਖਾਂ ਨੂੰ ਨਰਕਾਂ ਮੇਂ ਗਮਨ ਕਰਵਾਵਨੇ ਵਾਲੇ ਹੋਵਨ ਓਹ ਗੁਰ ਕਿਆ ਹੈ। ਇਹ ਵਿਚਾਰ ਕੇ ਤਿਸ ਵਕਤ ਸਤਿਗੁਰ ਦੇਵਾਂ ਨੇ ਏਹੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਪਣੇ ਮੁਖਾਰ ਬਿੰਦ ਸੇ ਨੌ ਮਹੀਨੇ ਅਠਾਂ ਦਿਨਾਂ ਮੇਂ ਉਚਾਰਿਆ ਉਚਾਰਕੇ ਸਿਖਾਂ ਕੋ ਸ੍ਰਵਣ ਕਰਵਾਇਆ।ਜਿਸ ਜਿਸਨੇ ਸ਼ਰਧਾ ਪੂਰਬਕ ਪ੍ਰੇਮ ਮੇਂਮਗਨਹੋਕੇਸ੍ਰਵਣ ਕਰਿਆ ਸੋ ਸਭ ਵਿਦੇਹ ਮੁਕਤੀ ਕੋ ਪ੍ਰਾਪਤਿ ਹੂਏ ਐਸੇ ਦੇਖਕੇ ਸਤਿਗੁਰ ਦੇਵਾਂ ਨੇ ਵਿਚਾਰਿਆ ਕਿ ਇਹ ਤਾਂ ਸਭ ਵਿਦੇਹ ਮੁਕਤੀ ਕੋ ਪ੍ਰਾਪਤਿ ਹੂਏ ਅਬ ਸੰਸਾਰ ਵਿਚ ਅਰਥ ਕੌਣ ਪ੍ਰਗਟ ਕਰੇਗਾ ਇਹ ਵਿਚਾਰਕੇ ਭਾਈ ਮਨੀ ਸਿੰਘ ਜੀ ਕੋ ਆਪਣੀ

ਸ਼ਕਤਿ ਸ ਰਖਿਆ ਭਾਈ ਮਨੀ ਸਿੰਘ ਜੀ ਕੋ ਅਛੀ ਤਰਾਂ ਸ੍ਰਵਣ ਕਰਵਾਕ ਹੁਕਮ ਦੀਆ ਆਪ ਸ੍ਰੀ ਅੰਮ੍ਰਿਤਸਰ ਜੀ ਮੇਂ ਜਾਕੇ ਅਰਥਾਂ ਕੀ ਸੰਪ੍ਰਦਾ ਚਲਾਵੋ ਇਸ ਆਗਯਾ ਕੋ ਮਾਨਕੇ ਭਾਈ ਮਨੀ ਸਿੰਘ ਜੀ ਸ੍ਰੀ ਅੰਮ੍ਰਿਤਸਰ ਜੀ ਮੇਂ ਆਵਤੇ ਭਏ ਤਿਨਾਂ ਨੇ ਸੰਪ੍ਰਦਾ ਚਲਾਈ ਇਸ ਪ੍ਰਕਾਰ ਅਰਥਾਂ ਕੀ ਸੰਪ੍ਰਦਾ ਸੰਸਾਰ ਮੇਂ ਖਿਲਰੀ ਹੈ। ਇਤੀ॥

## ੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

੧ ਓ ਇਕ ਜੋ ਅਦ੍ਵਤੀ! ਪ੍ਰਮੇਸ਼੍ਵਰ ਸੋ ਆਪਣੀ ਇੱਛਾਨੁਸਾਰ ਓਅੰ ਕੋ ਪ੍ਰਾਪਤ ਹੂਆ ਯਥਾ-ਏਕੋਹੰ ਤਦੀਖਜਤ ਬਹੁਸਯਾ ਪ੍ਰਖਾਯੇਯ, ਰਹੋ ਵਿਚਾਰ। ਓਅੰ ਅਗੋ ਚਾਰ ਮਾਤ੍ਰਾਂ ਕਾ ਹੈ॥ ਯਥਾ ਦੋ:॥ ਅਕਾਰ ਉਕਾਰ ਮਕਾਰ ਪੁਨਿ ਅਰਧ ਬਿੰਦੁ ਪਹਿਚਾਨ॥ ਚਾਰੋਂ ਕੋ ਸਮਦਾਇ ਕਰ ਓਅੰਕਾਰ ਪਹਿਚਾਨ॥ ਅਰਥ॥ ਸਪਸ਼ਟ ਯਥਾ॥ **(ਸਤਿਨਾਮੁ)** ਉਸ ਕਾ ਨਾਮ ਰੂਪ ਸਤ ਹੈ ਔਰ ਨਾਮ ਰੂਪ ਝੂਠੇ ਹੈਂ॥ ਪ੍ਰਸ਼ਨ॥ਨਾਮ ਰੂਪ ਤਾਂ ਸਭ ਨ ਸ ਰੂਪ ਹੈ॥ ਉ:॥ ਤਿੰਨ ਕਾਲ ਜਿਸਕਾ ਨਾਸ ਨਾ ਹੋਵੇ ਉਸਕੋ ਸੱਤ ਕਹੀਏ ਹੈ ਨਾਮ ਕਹੀਏ ਪ੍ਰਸਿੱਧ ਹੀ। ਵਾ 'ਨ' ਆਮ ਯਾਨੇ ਨਹੀਂ ਉਸ ਮੇਂ ਆਮੇਂ ਰੋਗ। ਵਾ ਆਮ ਖਾਸ ਪ੍ਰਪੰਚ ਉਸ ਮੇਂ ਨਹੀਂ। ਚਾਰ ਵਾ ਨਾਮ ਵਿਚ ਹੈ ਰੂਪ ਕਾ ਅਧਯਾਹਾਰ ਕਰਨਾ ਯਥਾ ਨਾਮ ਰੂਪ ਕਾ ਕਰਤਾ ਹੈ। ਵਾ **(ਕਰਤਾ)** ਉਤਪਤੀ ਪਾਲਨਾ ਸੰਘਾਰ ਕਰੇ ਸੋ ਕਹੀਏ ਕਰਤਾ ਵਾ ਤਾਰਨਾ ਕਰੇ ਸੋ ਕਹੀਏ ਕਰਤਾ ਵਾ ਜਿਸਕੇ ਕਰਕਹੀਏ ਹੱਥ ਮੈਂ ਜੀਵਾਂ ਦੀ ਖਾਨ ਪਾਨ ਰੂਪੀ ਤਾਰ ਹੋਵੇ ਸੋ ਕਹੀਏ ਕਰਤਾ ਵਾ ਤਾੜਨਾ ਕਰੇ ਸੋ ਕਹੀਏ ਕਰਤਾ। ਪੰਜ। **(ਪੁਰਖੁ)** ਪੂਰਨ ਹੈ। ਵਾ 'ਪੁੰ' ਨਰਕਾਂ ,ਸੇ ਰਖੇ ਸੋ ਪੁਰਖ ਹੈ। ਵਾ ਇਕ ਹੀ ਪੁਰਖ ਹੈ ਹੋਰ ਜੀਵ ਸਭ ਉਸ ਕੀਆਂ ਨਾਰੀਆਂ ਹੈਂ ਯਥਾ "ਇਕਾ ਪੁਰਖ ਸਬਾਈ ਨਾਰ' ਵਾ ਪੁਰੀਆਂ ਵਿਚ 'ਖੈ' ਕਹੀਏ ਸੈਨ ਕਰੇ ਸੋ ਪੁਰਖ। ਵਾ ਪੁਰੀਆਂ ਕੋ 'ਖੈ' ਕਹੀਏ ਨਾਸ ਕਰੇ ਸੋ ਪੁਰਖ। ਵਾ 'ਖੈ' ਕਹੀਏ ਅਕਾਸ ਵਤ ਪੂਰਨ ਹੋਵੇ ਸੋ ਪੁਰਖ। ਵਾ ਪੌਰਖ ਵਾਲਾ ਹੈ। ਵਾ ਪੁਰਖਾਂ ਵਿਚ ਉਤਮ ਹੋਵੇ ਸੋ ਕਹੀਏ ਪੁਰਖ, ਵਾ ਪੁਰਸ਼ਾਰਥ ਵਾਲਾ ਹੋਵੇ ਸੋ ਪੁਰਖ। ਪੁਰਖ ਪਦਕੇ ਨੌ। **(ਨਿਰਭਉ)** ਭੈ ਥੀਂ ਰਹਿਤ ਹੈ। ਵਾ ਭਵਨੇ ਸੇ ਨਿਰ ਕਹੀਏ ਰਹਿਤ ਹੈ। ਵਾ ਭਵ ਉਤਪਤੀ ਸੇ ਨਿਰ ਕਹੀਏ ਰਹਿਤ ਹੈ। ਵਾ ਨਿਰ ਵਿਸ਼ੇਸ਼ ਕਰਕੇ ਭਵ ਕਹੀਏ ਕਲਜਾਨ ਸਰੂਪ ਹੈ। ਵਾ ਦੁਸ਼ਟਾਂ ਕੋ ਨਿਰਾ ਹੀ ਭਉ ਰੂਪ ਹੈ॥ ਪੰਜ॥ **(ਨਿਰਵੈਰ)** ਵੈਰ ਥੀਂ ਰਹਿਤ ਹੈ। ਵਾ ਵੈਲਦਾਰੀਆਂ ਤੇ ਰਹਿਤ ਹੈ। ਵਾ ਦੁਸ਼ਟਾਂ ਕੋ ਨਿਰਾ ਹੀ ਵੈਰ ਰੂਪ ਹੈ। ਤਿੰਨ। **(ਅਕਾਲ ਮੂਰਤ)** ਉਸ ਕੀ ਮੂਰਤੀ ਕਾਲ ਰਹਿਤ ਹੈ॥ ਪ੍ਰਸ਼ਨ॥ ਮੂਰਤੀ ਤਾਂ ਸਭ ਨਾਸ ਰੂਪ ਹੈ। ਉ:। "ਅਕਾਲ" ਮੂਰਤੀ, ਕਹੀਏ ਸਰੂਪ ਹੈ। ਵਾ 'ਐੜੇ' ਵਿਚੋਂ ਵਿਸ਼ਨੂ 'ਕਕੇ' ਵਿਚੋਂ ਬ੍ਰਹਮਾਂ 'ਲਲੇ' ਵਿਚੋਂ ਸ਼ਿਵਜੀ ਇਹ ਤ੍ਰਿਧਾ ਮੂਰਤੀ ਧਾਰੀ। ਪ੍ਰਸ਼ਨ:ਆਪਕੀ ਤ੍ਰਿਦਾ ਮੂਰਤੀਮੇਂ ਪ੍ਰੀਤੀ ਹੈ। ਵਾ ਜਿਸਨੇ ਧਾਰੀਆਂ ਹੈਂ ਉਸਮੇਂ ਪ੍ਰੀਤੀਹੈ॥ਉੱਤਰ॥ਜੋ ਦੇਸ ਕਾਲ ਵਸਤੂ ਪ੍ਰਛੇਦ ਰਹਿਤ ਹੈ।ਵਾ ਦੁਰਭਿਖ ਕਾਲਥੀਂ ਰਹਿਤ ਹੈ।ਵਾ ਜਮਕਾਲਥੀਂ ਰਹਿਤਹੈ।ਵਾ ਸਰਬ ਰੂਪਹੋਨੇ ਸੇ ਦੇਸ ਕਾਲ ਆਦਿਕ ਇਨ੍ਹਾਂ ਸਭਨਾਂਵਿਚ ਆ ਰਹਿਆ ਹੈ। ਵਾ 'ਅ' 'ਕ' ਕਹੀਏ ਦੁਖ ਉਸਮੇਂ ਲੈਹੈ ਯਾਨੇ ਹੈ ਨਹੀਂ ਵਾ 'ਅ' 'ਕ' ਦੁਖਾਂ ਵਿਚਭੀ ਓਹੀ ਲੀਨ ਹੋ ਰਿਹਾ ਹੈ। ਹੇ ਸਿਧੋ ਉਸ ਵਿਚ "ਮੂ" ਮੇਰਾ 'ਰਤਿ' ਪ੍ਰੀਤੀ ਹੈ। ਅੱਠ॥ **(ਅਜੂਨੀ)** ਜੂਨ ਰਹਿਤ ਹੈ ਵਾ 'ਅੱਜ' ਮਾਇਆ ਵਾ ਅੱਜ ਬ੍ਰਹਮਾਂ ਇਹ ਉਸਤੇ 'ਊਨੋ' ਕਹੀਏ ਨਯੂਨ ਹੈਂ ਵਾ ਵਿਸ਼ੇਸ਼ ਕਰਕੇ ਜੂਨੀ ਕਹੀਏ ਕਾਰਨ ਰੂਪ ਹੈ। ਚਾਰ। ਵਾ **(ਸੈਭੰ)** ਅਜੂਨੀ ਸੈ ਕਹੀਏ ਹੈ ਅਤੇ 'ਭੰ' ਕਹੀਏ ਪ੍ਰਕਾਸ਼ ਰੂਪ ਹੈ ਵਾ ਸਮੂਚੇ 'ਸੈਭੰ' ਕਹੀਏ ਸੁਤੇ ਪ੍ਰਕਾਸ ਹੈ ਵਾ ਸੈਂਕੜਿਆਂ ਕੋ 'ਭੰ' ਕਹੀਏ ਨਾਸ ਕਰਨੇ ਵਾਲਾ ਹੈ ਵਾ ਸੈ ਨਾਮ ਸੰਸਿਆਂ ਕੋ ਭੰਗਨ ਕਰਨੇ ਵਾਲਾ ਹੈ **(ਗੁਰਪ੍ਰਸਾਦਿ)** ਗੁਰ ਪੂਜ ਹੈ ਵਾ 'ਗੋ' ਅੰਧਕਾਰ ਵਿਚ 'ਰੂ' ਪ੍ਰਕਾਸ਼ ਕਰਨ ਵਾਲਾ ਹੈ, ਪ੍ਰਸਾਦਿ ਕਹੀਏ ਮੰਦਰ ਕੀ ਨਿਆਈ ਅਧਿਸ਼ਠਾਨ ਰੂਪ ਹੈ ਵਾ ਬੈਕੁੰਠ ਸਚਖੰਡ ਹੈ, ਸਤਿਸੰਗਤ, ਸੰਸਾਰ ਇਹ ਉਸਕੇ ਚਾਰ ਪ੍ਰਸਾਦਿ ਕਹੀਏ ਮੰਦਰ ਹੈਂ, ਗੁਰਨਾਮ ਵਡੇ ਵਾ ਸ੍ਵਾਦਾਂ ਸੇ ਪਰੇ ਹੈ ਵਾ ਗੁਰ ਚੇਤਨ ਪ੍ਰਸਾਦਿ ਅਨੰਦ ਔਰ ਸਤਿ ਭਾਵ ਸਤਿਚਿਤ ਅਨੰਦ ਰੂਪ ਹੈ। ਪੁਨਾ ਇਸ ਮੰਤ੍ਰ ਵਿਚ ਸਿਧਾਂ ਨੇ ਅਤੀ ਬਿਆਪਤੀ ਔਰ ਗੌਰਵਤਾ ਆਦੀ ਦੋਸ਼ ਪ੍ਰਵੇਸ਼ ਕੀਏ।

# ਉਥਾਨਕਾ ਸੋਦਰ ਦੀ

ਜਿਸ ਵੇਲੇ ਸ੍ਰੀ ਗੁਰੂ ਜੀ ਸੁਲਤਾਨ ਪੁਰ ਵਿਖੇ ਬੇਈਂ ਮੇਂ ਚੁਭੀ ਮਾਰਕੇ ਸਚ ਖੰਡ ਵਿਖੇ ਗਏ ਤਿਸ ਵੇਲੇ "ਅਕਾਲ ਪੁਰਖ" ਨੇ ਪ੍ਰਛਨਾ ਕੀਤਾ ਮੇਰਾ ਘਰ ਅਤੇ ਦਰਵਾਜ਼ਾ ਆਪ ਨੇ ਕੇਹੜਾ ਨਿਸਚੇ ਕੀਆ ਹੈ ? ਤਿਸ ਵੇਲੇ ਸੀ ਗੁਰੂ ਜੀ ਨੇ (ਉਤਰ)ਵਿਚਇਹ ਉਚਾਰਨ ਕੀਤਾ।*

---

* ਸੋਦਰ ਦਾ ਪਾਠ ਤਿੰਨ ਵਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਆਉਂਦਾ ਹੈ।(੧) ਜਪੁਜੀ ਸਾਹਿਬ ਵਿਖੇ, (੨) ਰਹਿਰਾਸ ਵਿਖੇ, (੩) ਆਸਾ ਰਾਗ ਵਿਖੇ। ਸੋ ਤਿੰਨਾਂ ਦੀ ਉਥਾਨਕਾ ਵਖਰੀ ੨ ਹੈ, ਪਹਿਲਾ (੧) ਜਪੁਜੀ ਸਾਹਿਬ ਵਾਲਾ ਸਿਧਾਂ ਨਾਲ ਹੋਇਆ ਹੈ ਪ੍ਰਸ਼ਨ ਉਤਰ ਵਿਖੇ। ਦੂਜਾ (੨) ਰਹਿਰਾਸ ਵਾਲਾ ਜਦ ਬੇਂਈ ਮੈਂ ਚੁਭੀ ਮਾਰਕੇ ਸਚ ਖੰਡ ਵਿਖੇ ਗਏ ਸਨ, ਤਦ ਹੋਇਆ। ਤੀਜਾ (੩) ਆਸਾ ਰਾਗ ਵਾਲਾ ਜਿਸ ਵੇਲੇ ਧਰੂਲੋਕ ਕੇ ਰਸਤੇ ਸ੍ਰੀ ਗੁਰੂ ਜੀ ਸਚ ਖੰਡ ਗਏ ਸਨ, ਤਿਸ ਵੇਲੇ ਉਚਾਰਿਆ ਹੈ। ਕਈ ਮਹਾਤਮਾਂ ਐਸੇ ਕਹਿੰਦੇ ਹਨ ਕਿ ਰਹਿਰਾਸ ਵਾਲਾ ਸੋਦਰ ਜਿਸ ਵੇਲੇ ਸ੍ਰੀ ਗੁਰੂ ਜੀ ਧਰੂਲੋਕ ਦੇ ਰਸਤੇ ਸਚ ਖੰਡ ਵਿਖੇ ਗਏ ਹਨ, ਉਸ ਵੇਲੇ ਉਚਾਰਿਆ ਹੈ। ਅਤੇ "ਆਸਾ ਰਾਗ ਵਾਲਾ" ਜਿਸ ਵੇਲੇ ਸ੍ਰੀ ਗੁਰੂ ਜੀ ਤਿੰਨਾਂ ਦਿਨਾਂ ਤੋਂ ਬਾਦ ਬੇਂਈਂ ਨਦੀ ਵਿਚੋਂ ਬਾਹਰ ਨਿਕਲੇ ਤਾਂ ਉਸ ਵੇਲੇ ਬੀਬੀ ਨਾਨਕੀ ਜੀ ਨੇ ਪ੍ਰਛਨਾਂ ਕੀਤਾ ਹੈ "ਭ੍ਰਾਤਾ ਜੀ" ਆਪ ਕਿਥੇ ਗਏ ਸੀ ? ਤਾਂ ਉਸ ਵੇਲੇ ਸ੍ਰੀ ਗੁਰੂ ਜੀ ਨੇ ਇਹ ਸੋਦਰ ਆਸਾ ਰਾਗ ਵਾਲਾ ਉਚਾਰਨ ਕੀਤਾ ਹੈ ਜੈਸੇ ਸੁਣਿਆਂ ਤੇ ਪੜ੍ਹਿਆ ਹੈ ਤੈਸੇ ਲਿਖ ਦਿਤਾ ਹੈ ਪਾਠ ਦਾ ਤਿੰਨ ਹੀ ਜਗ੍ਹਾ ਵਿਚ ਫਰਕ ਹੈ। ਸੋ ਪਾਠ ਦੇ ਫਰਕ ਦਾ ਨਕਸ਼ਾ ਅਗਲੇ ਸਫੇ ਪਰ ਦੇ ਦਿਤਾ ਹੈ।

| ਤੁੱਕਾਂ ਦਾ ਨੰਬਰ | ਜਪੁਜੀ ਸਾਹਿਬ | ਰਹਿਰਾਸ | ਪਾਠ ਦਾ ਨੰਬਰ |
|---|---|---|---|
| ੧ | ਸੋਦਰੁ ਕੇਹਾ | ਸੋਦਰੁ ਤੇਰਾ ਕੇਹਾ | ੧ |
| ੨ | ਵਾਜੇ ਨਾਦ | ਵਾਜੇ ਤੇਰੇ ਨਾਦ | ੨ |
| ੨ | ਕੇਤੇ ਵਾਵਣਹਾਰੇ | ਕੇਤੇ ਤੇਰੇ ਵਾਵਣ-ਹਾਰੇ | ੩ |
| ੩ | ਕੇਤੇ ਰਾਗ ਪਰੀ | ਕੇਤੇ ਤੇਰੇ ਰਾਗ ਪਰੀ | ੪ |
| ੩ | ਕਹੀਅਨਿ | ਕਹੀਅਹਿ | ੫ |
| ੩ | ਕੇਤੇ ਗਾਵਣਹਾਰੇ | ਕੇਤੇ ਤੇਰੇ ਗਾਵਣ-ਹਾਰੇ | ੬ |
| ੪ | ਗਾਵਹਿ ਤੁਹਨੋ | ਗਾਵਨਿ ਤੁਧਨੋ | ੭ |
| ੫ | ਗਾਵਹਿ ਚਿਤੁ ਗੁਪਤੁ ਲਿਖ ਜਾਣਹਿ | ਗਾਵਨਿ ਤੁਧਨੋ ਚਿਤ ਗੁਪਤੁ ਲਿਖ ਜਾਣਨਿ | ੮ |
| ੫ | ਵੀਚਾਰੇ | ਬੀਚਾਰੇ | ੯ |
| ੬ | ਗਾਵਹਿ ਈਸਰੁ | ਗਾਵਨਿ ਤੁਧਨੋ ਈਸਰੁ | ੧੦ |
| ੬ | ਸੋਹਨਿ ਸਦਾ ਸਵਾਰੇ | ਸੋਹਨਿ ਤੇਰੇ ਸਦਾ ਸਵਾਰੇ | ੧੧ |
| ੭ | ਗਾਵਹਿ ਇੰਦ ਇੰਦਾ-ਸਣਿ | ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ | ੧੨ |
| ੮ | ਗਾਵਹਿ ਸਿਧ ਸਮਾਧੀ | ਗਾਵਨਿ ਤੁਧਨੋ ਸਿਧ ਸਮਾਧੀ | ੧੩ |
| ੮ | ਗਾਵਨਿ ਸਾਧ਼ਵੀਚਾਰੇ | ਗਾਵਨਿ ਤੁਧਨੋ ਸਾਧ ਬੀਚਾਰੇ | ੧੪ |
| ੯ | ਗਾਵਹਿ ਜਤੀ ਸਤੀ ਸੰਤੋਖੀ | ਗਾਵਨਿ ਤੁਧਨੋ ਜਤੀ ਸਤੀ ਸੰਤੋਖੀ | ੧੫ |
| ੯ | ਗਾਵਹਿ ਵੀਰ ਕਰਾਰੇ | ਗਾਵਨਿ ਤੁਧਨੋ ਵੀਰ ਕਰਾਰੇ | ੧੬ |
| ੧੦ | ਗਾਵਹਿ ਪੰਡਿਤ | ਗਾਵਨਿ ਤੁਧਨੋ ਪੰਡਤਿ | ੧੭ |
| ੧੧ | ਗਾਵਹਿ ਮੋਹਣੀਆ | ਗਾਵਨਿ ਤੁਧਨੋ ਮੋਹ-ਣੀਆਂ | ੧੮ |
| ੧੧ | ਸੁਰਗਾ | ਸੁਰਗੁ | ੧੯ |
| ੧੨ | ਗਾਵਨਿ ਰਤਨ ਉਪਾਏ | ਗਾਵਨਿ ਤੁਧਨੋ ਰਤਨ ਉਪਾਏ | ੨੦ |
| ੧੩ | ਗਾਵਹਿਜੋਧਮਹਾਬਲ ਸੂਰਾ ਗਾਵਹਿ ਖਾਣੀ ਚਾਰੇ | ਗਾਵਨਿ ਤੁਧਨੋ ਜੋਧ ਮਹਾਬਲ ਸੂਰਾ ਗਾਵ-ਨਿ ਤੁਧਨੋ ਖਾਣੀਚਾਰੇ | ੨੧ |
| ੧੪ | ਗਾਵਹਿ ਖੰਡ ਮੰਡਲ ਵਰਭੰਡਾ | ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ | ੨੨ |
| ੧੬ | ਹੋਰਿ ਕੇਤੇ ਗਾਵਨਿ | ਹੋਰਿ ਕੇਤੇ ਤੁਧਨੋ ਗਾਵਨਿ | ੨੩ |
| ੨੦ | ਕਰਿ ਕਰਿ ਵੇਖੈਕੀਤਾ ਆਪਣਾ | ਕਰਿ ਕਰਿ ਵੇਖੈ ਕੀਤਾ ਆਪਣਾ | ੨੪ |
| ੨੦ | ਜਿਵ ਤਿਸਦੀ | ਜਿਉ ਤਿਸਦੀ | ੨੫ |
| ੨੧ | ਹੁਕਮ ਨ ਕਰਣਾ ਜਾਈ | ਫਿਰਿ ਹੁਕਮ ਨ ਕਰਣਾ ਜਾਈ | ੨੬ |
| ੨੨ | ਸੋ ਪਾਤਿਸ਼ਾਹੁ ਸਾਹਾ ਪਾਤਿਸਾਹਿਬੁ | ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ | ੨੭ |

ਤੁਕਾਂ ਕੁਲ ਬਾਈ ਹਨ।

| ਜਪੁਜੀ ਸਾਹਿਬ | ਰਹਿਰਾਸ | ਰਾਗ ਆਸਾ |
|---|---|---|
| ਪੰਡਿਤ ਪੜਨਿ | | ਪੰਡਿਤ ਪੜਹਿ |
| ਗਾਵਨਿ ਰਤਨ ਉਪਾਏ ਤੇਰੇ ਅਠ ਸਠਿ ਤੀਰਥ ਨਾਲੇ | ਗਾਵਨਿ ਤੁਧਨੋ ਰਤਨ ਉਪਾਏ ਤੇਰੇ ਅਠ ਸਠਿ ਤੀਰਥ ਨਾਲੇ | ਗਾਵਨਿ ਤੁਧਨੋ ਰਤਨ ਉਪਾਏ ਤੇਰੇ ਜੇਤੇ ਅਠਸਠਿ ਤੀਰਥ ਨਾਲੇ |
| ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ | | ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ |
| ਕਰਿ ਕਰਿ ਵੇਖੈ ਕੀਤਾ ਆਪਣਾ | ਕਰਿ ਕਰਿ ਵੇਖੈ ਕੀਤਾ ਆਪਣਾ | ਕਰਿ ਕਰਿ ਵੇਖੈ ਕੀਤਾ ਅਪਣਾ |

੧ ਓ ਸਤਿਗੁਰਪ੍ਰਸਾਦਿ ॥

# ਉਥਾਨਕਾ

ਜਦੀ ਗੁਰੂ ਨਾਨਕ ਦੇਵ ਜੀ ਸੁਲਤਾਨਪੁਰੇ ਮੇਂ ਰਹਿ ਕਰ ਹਟ ਕੀਆ, ਅਨੇਕ ਗਰੀਬਾਂ ਔਰ ਸੰਤਾਂ ਕੋ ਅਨੇਕ ਪਦਾਰਥ ਦਿਤੇ। ਇਕ ਕਾਲ ਬਿਖੇ ਗੁਰੂ ਜੀ ਅੰਮ੍ਰਿਤ ਵੇਲੇ ਵੇਈਂ ਨਦੀ ਮੇਂ ਇਸ਼ਨਾਨ ਕਰਨ ਵਾਸਤੇ ਗਏ ਇਕ ਦਾਸ ਗੁਰੂ ਜੀ ਕੇ ਸਾਥ ਬਸਤ੍ਰ ਲੈਕੇ ਗਿਆ ਸੀ, ਜਦੀ ਗੁਰੂ ਜੀ ਨੇ ਨਦੀ ਮੇਂ ਪਰਵੇਸ਼ ਕੀਆ ਤਬ ਬ੍ਰਨ ਦੇਵਤਾ ਆਕੇ ਗੁਰੂ ਜੀ ਕੇ ਚਰਣ ਕਵਲੋਂ ਉਪਰ ਨਮਸਕਾਰ ਕਰੀ ਔਰ ਹੱਥ ਜੋੜਕੇ ਬੇਨਤੀ ਕੀਤੀ ਹੇ ਭਗਵਨ ਆਪਨੇ ਜਿਸ ਕਾਰਜ ਵਾਸਤੇ ਅਵਤਾਰ ਧਾਰਿਆ ਹੈ। ਉਸ ਕਾਰਜ ਨਮਿੱਤ ਹੇ ਪ੍ਰਭੋ ਆਪ ਕੋ ਸ੍ਰੀ ਅਕਾਲ ਪੁਰਖ ਨੇ ਬੁਲਾਇਆ ਹੈ ਆਪ ਕ੍ਰਿਪਾ ਕਰਕੇ ਚਲੋ। ਤਬ ਗੁਰੂ ਸਾਹਿਬ ਜੀ ਬ੍ਰਨ ਦੇਵਤਾ ਕੀ ਬੇਨਤੀ ਸੁਣਕੇ ਨਦੀ ਮੇਂ ਟੁਬੀ ਲਗਾਈ, ਗੁਰੂ ਜੀ ਆਗੇ ਆਗੇ ਸਚ ਖੰਡ ਮੇਂ ਗਏ ਔਰ ਬ੍ਰਨ ਦੇਵਤਾ ਪੀਛੇ ਰਹਿ ਗਿਆ, ਔਰ ਗੁਰੂ ਸਾਹਿਬ ਜੀ ਨੇ ਪ੍ਰਮਾਤਮਾ ਅਕਾਲ ਪੁਰਖ ਵਾਹਿਗੁਰੂ ਸਿਰਜਨਹਾਰ ਕੋ ਨਮਸਕਾਰ ਕੀਤੀ ਔਰ ਮਹਾਰਾਜ ਅਕਾਲ ਪੁਰਖ ਬੜੇ ਪ੍ਰਸੰਨ ਹੂਏ ਔਰ ਕਥਨ ਕੀਆ ਆਪ ਹਮਾਰੀ ਉਸਤਤ ਉਚਾਰਨ ਕਰਕੇ ਸੰਸਾਰ ਕੋ ਸੁਨਾਉ ਜਿਸ ਕਰਕੇ ਜੀਵ ਕਲੂਕਾਲ ਕੇ ਸੁਖ ਕੋ ਪ੍ਰਾਪਤਿ ਹੋਵੇਂ ਤਾਂ ਗੁਰੂ ਸਾਹਿਬ ਨੇ ਸ੍ਰੀ ਅਕਾਲ ਪੁਰਖ ਸਾਹਿਬ ਜੀ ਕੇ ਆਗੇ ਉਸਤਤ ਕਰੀ ਸੋਦਰ ਰਾਗ ਆਸਾ ਮਹਲਾ ੧ ॥ ਯਦੀ ਗੁਰੂ ਸਾਹਿਬ ਜੀ ਸਚ ਖੰਡ ਮੇਂ ਪੌਂਹਚੇ ਥੇ ਉਸ ਵਕਤ ਪ੍ਰਭਾਤ ਕਾ ਸਮਾ ਥਾ ਇਸੀ ਕਾਰਨ ਤੇ ਗੁਰੂ ਸਾਹਿਬ ਜੀ ਨੇ ਆਸਾ ਰਾਗ ਮੇਂ ਉਸਤਤ ਕਰੀ ਔਰ ਇਸ ਪ੍ਰਕਾਰ ਕੀ ਉਸਤਤੀ ਸੁਨ ਕਰ ਮਹਾਰਾਜ ਨੇ ਗੁਰੂ ਜੀ ਕੋ ਕਥਨ ਕੀਆ ਕਿ ਆਪ ਸੰਸਾਰ ਮੇਂ ਜਾ ਕਰ ਇਸ ਬਾਣੀ ਕਾ ਪ੍ਰਚਾਰ ਕਰੋ। ਯੇਹ ਸੁਨ ਕਰ ਗੁਰੂ ਜੀ ਤੀਸਰੇ ਦਿਨ ਵੇਈਂ ਨਦੀ ਸੇ ਬਾਹਿਰ ਨਿਕਸੇ ਔਰ ਦਾਸ ਬਸਤ੍ਰ ਲੈਕੇ ਉਡੀਕ ਰਿਹਾ ਥਾ ਔਰ ਨਗਰ ਮੇਂ ਬਹੁਤ ਰੌਲਾ ਪੜ ਰਿਹਾ ਥਾ ਕਿ ਗੁਰੂ ਜੀ ਕਹਾਂ ਛਿਪ ਗਏ ਹੈਨ ਔਰ ਸਬ ਨਗਰ ਨਵਾਸੀਓਂ ਕਾ ਦਿਲ ਘਬਰਾ ਗਿਆ ਥਾ ਜੈਰਾਮ ਕੇ ਸੰਯੁਕਤ ਔਰ ਇਕ ਬੀਬੀ ਨਾਨਕੀ ਜੀ ਕਾ ਚਿਤ ਨਹੀਂ ਡੋਲਾ ਥਾ ਕਿਉਂਕਿ ਵੋਹ ਜਾਨਤੀ ਥੀ ਕਿ ਗੁਰੂ ਸਾਹਿਬ ਜੀ ਪ੍ਰਮੇਸ਼੍ਵਰ ਕਾ ਰੂਪ ਹੈਂ ਜਬ ਗੁਰੂ ਸਾਹਿਬ ਜੀ ਵਾਪਸ ਆਏ ਨਗਰ ਨਿਵਾਸੀਓਂ ਕੋ ਬੜੀ ਖੁਸ਼ੀ ਹੋਈ ਜਬ ਗੁਰੂ ਸਾਹਿਬ ਜੀ ਘਰ ਆਏ ਤਬ ਬੀਬੀ ਨਾਨਕੀ ਜੀ ਨੇ ਪੁਛਿਆ ਹੇ ਭ੍ਰਾਤਾ ਜੀ ਆਪ ਕਿਸ ਅਸਥਾਨ ਮੇਂ ਗਏ ਥੇ ਤਬ ਗੁਰੂ ਸਾਹਿਬ ਜੀ ਨੇ ਕਹਿਆ ਕਿ ਸਚਖੰਡ ਮੇਂ ਗਏ ਥੇ ਪ੍ਰਮੇਸ਼੍ਰ ਕੇ ਪਾਸ। ਤਬ ਬੀਬੀ ਜੀ ਨੇ ਪੁਛਾ ਵੋਹ ਪ੍ਰਮੇਸ਼੍ਰ ਕੈਸਾ ਹੈ ਜਿਸ ਕਾ ਆਪ ਦਰਸ਼ਨ ਕਰਨੇ ਵਾਸਤੇ ਗਏ ਥੇ ਔਰ ਕੈਸਾ ਸਮਰਥ ਹੈ। ਤਾਂ ਗੁਰੂਜੀ ਨੇ ਉਚਰਿਆ ਵੋਹ ਪ੍ਰਮੇਸ਼੍ਰ ਬੜਾ ਬੇਅੰਤ ਹੈ ਔਰ ਬੜਾ ਸਮਰਥ ਹੈ। ਤਬ ਬੀਬੀ ਜੀ ਨੇ ਕਹਿਆ ਭ੍ਰਾਤਾ ਜੀ ਸਾਨੂੰ ਭੀ ਉਸ ਅਕਾਲ ਪੁਰਖ ਕੀ ਮਹਿਮਾਂ ਸੁਨਾਓ। ਤਬ ਗੁਰੂ ਸਾਹਿਬ ਜੀ ਨੇ।

**ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ**

ਏਹ ਸਾਰਾ ਸ਼ਬਦ ਬੀਬੀ ਜੀ ਕੋ ਸੁਨਾਯਾ ਬੀਬੀ ਜੀ ਨੇ ਸੁਨਕੇ ਕਹਿਆ ਜੋ ਆਪ ਨੇ ਕਥਨ ਕੀਆ ਹੈ ਸੋ ਸਤ ਹੈ।

**੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

ਇਕ ਜੋ ਓਅੰਕਾਰ ਮੰਗਲ ਸਰੂਪ ਸਤਾਂ ਨਾਮਾਂ ਵਾਲਾ ਜਿਸ ਕਾ ਮੰਤ੍ਰ ਹੈ।

ਵੋਹ ਕੌਨ ਸੇ ਸਤ ਨਾਮ ਹੈਂ ੧ ਕਰਤਾ ੨ ਪੁਰਖੁ ੩ ਨਿਰਭਉ ੪ ਨਿਰਵੈਰੁ ੫ ਅਕਾਲ ਮੂਰਤਿ ੬ ਅਜੂਨੀ ੭ ਸੈਭੰ ਐਸੇ ਮੰਤ੍ਰ ਕੀ ਸਫਲਤਾ ਹੋਤੀ ਹੈ ਗੁਰਪ੍ਰਸਾਦਿ ਗੁਰਾਂ ਕੀ ਕ੍ਰਿਪਾਦੁਾਰੇ।

ੴ ਸਤਿਗੁਰਪ੍ਰਸਾਦਿ ॥

# ਰਾਗ ਆਸਾ

ਰਾਗੁ ਆਸਾ ਮਹਲਾ ੧ ਘਰ ੧ ਸੋਦਰੁ

**ਸੋਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥**

ਹੇ ਭਗਵੰਤ ਤੇਰਾ ਵਹੁ ਦਰਵਾਜਾ ਅਰ ਵਹੁ ਘਰੁ ਕੈਸਾ ਹੈ ਜਿਸ ਮੈਂ ਬੈਠ ਕਰਕੇ ਸਰਬ ਜੀਵੋਂ ਕੀ ਖਬਰ ਲੇ ਰਿਹਾ ਹੈਂ ਭਾਵ ਵਾਸਤਵ ਤੇ ਤੇਰਾ ਘਰੁ ਅਰੁ ਦਰੁ ਕਛੁ ਕਹਾ ਨਹੀਂ ਜਾਤਾ ਵਾ ਦਰੁ ਸਤਿਸੰਗ ਅਰੁ ਘਰੁ ਸ੍ਵਰੂਪ ਵਾ ਘਰੁ ਬੈਕੁੰਠ ਦਰੁ ਸੰਸਾਰ, ਸੋ ਅਬ ਤੇਰੇ ਦਰੁ ਕੀ ਰਚਨਾ ਕਹਤੇ ਹੈਂ:—

**ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ ॥**

ਹੇ ਅਸੰਖ ਭਾਵ ਬੇਅੰਤ ਰੂਪ ਤੇਰੇ ਦ੍ਵਾਰ ਪਰ ਅਨੇਕ ਹੀ ਨਾਦ ਆਦਿਕ ਵਾਜੇ ਹੈਂ ਅਰੁ ਤੇਰੇ ਦ੍ਵਾਰ ਪਰ (ਕੇਤੇ) ਬਹੁਤੇ ਹੀ ਤਿਨ ਵਾਜਿਓਂ ਕੇ ਵਜਾਵਣਹਾਰੇ ਹੈਂ ॥

**ਕੇਤੇ ਤੇਰੇ ਰਾਗੁ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ ॥**

ਤੇਰੇ ਦਵਾਰੇ ਪਰ ਕਿਤਨੇ ਹੀ ਰਾਗ ਰਾਗਨੀਓਂ ਕੇ ਸਹਿਤ ਕਹੀਤੇ ਹੈਂ ਔਰ ਕਿਤਨੇ ਹੀ ਤੇਰੇ ਦ੍ਵਾਰ ਪਰ ਤਿਨ ਰਾਗਾਂ ਅਰੁ ਰਾਗਨੀਓਂ ਕੇ ਗਾਵਨੇ ਵਾਲੇ ਹੈਂ ਗਾਵਨੇ ਵਾਲਿਓਂ ਕੋ ਸੰਖੇਪ ਸੇ ਕਹਿਤੇ ਹੈਂ।

**ਗਾਵਨਿ ਤੁਧਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮ ਦੁਆਰੇ ॥**

ਤੁਝਕੋ ਪਵਨ ਅਰ ਪਾਣੀ ਪੁਨਹ:—ਬਸੰਤਰ ਗਾਵਤਾ ਹੈ ਅਰੁ ਧਰਮ ਰਾਜ ਭੀ ਤੇਰੇ ਦਵਾਰ ਪਰ ਤੇਰਾ ਜਸ ਗਾਵਤਾ ਹੈ।

**ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ ਵੀਚਾਰੇ ॥**

ਜੋ ਜੀਵੋਂ ਕੇ ਗੁਪਤਿ ਕਰਮੋਂ ਕੋ ਲਿਖਿ ਜਾਨਤਾ ਹੈ ਸੋ ਚਿਤੁ ਗੁਪਤੁ ਜੀ ਤੇਰੇ ਜਸ ਕੋ ਗਾਵਤੇ ਹੈਂ ਅਰੁ ਲਿਖਿ ਲਿਖਿ ਕਰ ਧਰਮ ਅਧਰਮ ਕਾ ਵੀਚਾਰੁ ਕਰਤੇ ਹੈਂ। ਭਾਵ ਸੇ ਤਿਸ ਮੈਂ ਸੁਧੀ ਅਸੁਧੀ ਕਾ ਵੀਚਾਰ ਕਰਤੇ ਹੈਂ ਵਾ ਜਿਸਕੇ ਲਿਖੇ ਲੇਖੋਂ ਕੋ ਜੋ ਵੀਚਾਰਤਾ ਹੈ ਸੋ ਧਰਮ ਰਾਜਾ ਤੇਰੇ ਜਸ ਕੋ ਗਾਵਤਾ ਹੈ।

**ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ ॥**

ਤੁਝਕੋ ਈਸ਼੍ਵਰ ਅਰ ਬ੍ਰਹਮਾਂ ਜੀ ਸਹਿਤ ਦੇਵੀਓਂ ਕੇ ਜੋ ਤੇਰੇ ਬਨਾਏ ਹੂਏ ਹੈਂ ਸਦੀਵ ਗਾਇਨ ਕਰਤੇ ਹੂਏ ਸੋਭਤੇ ਹੈਂ।

**ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰ ਨਾਲੇ ॥**

ਦੇਵਤਿਓਂ ਕੇ ਸਹਿਤ ਜੋ ਇੰਦ੍ਰ ਪਦ ਕੀ ਗੱਦੀ ਹੈ ਤਿਸ ਪਰ ਬੈਠੇ ਹੂਏ ਇੰਦ੍ਰ ਵਾ ਦੇਵਤਿਓਂ ਕੇ ਦਲ ਸਹਤ ਵਾ ਦੇਵਤੇ ਆਦਰ ਨਾਲ ਤੇਰੇ ਦਰਵਾਜੇ ਪਰ ਗਾਵਤੇ ਹੈਂ।

**ਗਾਵਨਿ ਤੁਧਨੋ ਸਿਧਿ ਸਮਾਧੀ ਅੰਦਰਿ ਗਾਵਨਿ ਤੁਧਨੋ ਸਾਧ ਬੀਚਾਰੇ ॥**

ਹੇ ਭਗਵੰਤ ਸਮਾਧੀ ਮੈਂ ਇਸ ਥਿਤ ਹੋਕੇ ਸਿਧਿ ਭੀ ਤੇਰੇ ਜਸ ਗਾਵਤੇ ਹੈਂ ਪੁਨਹ:—ਵੀਚਾਰਵਾਨ ਸਾਧ ਭੀ ਤੁਝਕੋ ਗਾਵਤੇ ਹੈਂ।

**ਗਾਵਨਿ ਤੁਧਨੋ ਜਤੀ ਸਤੀ ਸੰਤੋਖੀ ਗਾਵਨਿ ਤੁਧਨੋ ਵੀਰ ਕਰਾਰੇ ॥**

ਤੁਝਕੋ ਜਤੀ ਅਰੁ ਸਤਵਾਦੀ ਪੁਨਾ ਸੰਤੋਖੀ ਗਾਵਤੇ ਹੈਂ ਪੁਨਾ ਤਕੜੇ ਸੂਰਮੇ ਵਾ ਬਵੰਜਾ ਬੀਰ ਭੀ ਤੁਝਕੋ ਗਾਵਤੇ ਹੈਂ।

**ਗਾਵਨਿ੍ ਤੁਧਨੋ ਪੰਡਿਤ ਪੜੇ ਰਖੀਸਰੁ ਜੁਗੁ ਜੁਗੁ ਵੇਦਾ ਨਾਲੇ ॥**

ਜੁਗੋਂ ਜੁਗੋਂ ਮੇਂ ਵੇਦੋਂ ਕੇ ਸਹਿਤ ਪਡਤ ਅਰੁ ਵਿਦਜਾਰਥੀ ਪੁਨਾ ਰਿਖੀਸਰ ਤੁਝਕੋ ਗਾਵਤੇ ਹੈਂ।

**ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ ਪਇਆਲੇ ॥**

ਹੇ ਮਨ ਮੋਹਨ ਪ੍ਰਮੇਸ਼੍ਵਰ ਵਾ ਮਨਕੇ ਮੋਹਨੇ ਵਾਲੀਆਂ ਇਸਤ੍ਰੀਆਂ ਸ੍ਵਰਗ ਮੈਂ ਅਰੁ (ਮਛ) ਭਾਵ ਮੱਧਲੋਕ ਮੈਂ ਅਰੁ ਪਾਤਾਲ ਮੈਂ ਤੁਝਕੋ ਗਾਵਤੀ ਹੈਂ।

**ਗਾਵਨਿ੍ ਤੁਧਨੋ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥**

ਹੇ ਭਗਵੰਤ ਤੇਰੇ ਜਿਤਨੇ ਉਤਪੰਨਜ ਕੀਏ ਹੂਏ ਧੇਨ ਧਨੰਤ੍ਰ ਆਦੀ ਰਤਨ ਤੁਝਕੋ ਗਾਵਤੇ ਹੈਂ ਅਠਾਹਠ ਤੀਰਥਿ ਅਰੁ ਨਾਲੇ ਭੀ ਭਾਵ ਨਦੀ ਨਾਲੇ ਕੇ ਅਭਿਮਾਨੀ ਦੇਵਤਾ ਤੁਝਕੋ ਗਾਵਤੇ ਹੈਂ।

**ਗਾਵਨਿ੍ ਤੁਧਨੋ ਜੋਧ ਮਹਾਬਲ ਸੂਰਾ ਗਾਵਨਿ ਤੁਧਨੋ ਖਾਣੀ ਚਾਰੇ ॥**

(ਜੋਧ) ਰਥੀ (ਮਹਾਬਲਿ) ਮਹਾਂ ਰਥੀ (ਸੂਰਾ) ਅਤਿਰਥੀ ਤੁਝਕੋ ਗਾਵਤੇ ਹੈਂ ਪੁਨਾਃ–ਅੰਡਜ ਆਦਿ ਚਾਰੋ ਖਾਣੀਓਂ ਕੇ ਜੀਵ ਤੁਝਕੋ ਗਾਵਤੇ ਹੈਂ।

**ਗਾਵਨਿ੍ ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ ॥**

ਅਰ ਨਵੋ ਖੰਡ ਅਰੁ ਮੰਡਲ ਦੀਪ ਅਰੁ ਬ੍ਰਹਮੰਡ ਭਾਵ ਤਿਨ ਮੈਂ ਨਿਵਾਸ ਕਰਨੇ ਵਾਲੇ ਜੀਵ ਵਾ ਤਿਨਕੇ ਅਭਮਾਨੀ ਦੇਵਤਾ ਗਾਵਤੇ ਹੈਂ।

**ਸੇਈ ਤੁਧਨੋ ਗਾਵਨਿ੍ ਜੋ ਤੁਧੁ ਭਾਵਨਿ੍ ਰਤੇ ਤੇਰੇ ਭਗਤਿ ਰਸਾਲੇ ॥**

ਸੋਈ ਤੁਝਕੋ ਗਾਵਤੇ ਹੈਂ ਜੋ ਤੁਝਕੋ ਭਾਵਤੇ ਹੈਂ। ਭਾਵ ਉਨਕਾ ਗਾਵਨਾ ਸਫਲ ਹੈ। ਸੋ ਗਾਵਨੇ ਵਾਲੇ *(ਰਸਾਲੇ) ਸੰਬੂਹ ਭਗਤ ਤੇਰੇ ਮੇਂ ਰਤੇ ਹੂਏ ਹੈਂ।

**ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ॥**

ਤੈਨੂੰ ਔਰ(ਕੇਤੇ)ਬਹੁਤੇਹੀਗਾਵਤੇ ਹੈਂਸੋਸਭ ਮੇਰੇ ਚਿੰਤਨਮੇਂਨਹੀਂ ਆਵਤੇਹੈਂਸ੍ਰੀਗੁਰੂਜੀਕਹਿਤੇਹੈਂ ਮੈਂ ਤਿਨਕਾ ਕਿਆ ਵੀਚਾਰ ਕਰੂੰ ਭਾਵ ਅਗਿਣਤਹੈਂ,ਜੋਬੀਬੀਨਾਨਕੀ ਕਹੇ ਸੋ ਪਰਮੇਸ਼੍ਵਰਕਬਬਾ ਅਰਕੈਸਾਹੈਤਿਸਪਰਕਹਿਤੇਹੈਂ।

**ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥**

ਸੋਈ ਪਰਮੇਸ਼੍ਵਰ ਸਦੀਵ ਪਹਿਲੇ ਥਾ ਅਰ ਸੋਈ ਸਚਾ ਸਰੂਪ ਅਬ ਹੈ ਅਰ ਸੋਈ ਅਗੇ ਭੀ ਹੋਵੇਗਾ ਪੁਨਾਃ–ਵਹੁ ਸਚਾ ਹੈ ਅਰ ਉਸਦੀ (ਨਾਈ) ਵਡਿਆਈ ਭੀ ਸਚੀ ਹੈ।

**ਹੈਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥**

ਪਿਛੇ ਹੈ ਸੀ ਅਬ ਹੈ ਅਰੁ ਅਗੇ ਨੂੰ ਭੀ ਹੋਵੇਗਾ, ਜਿਸ ਪਰਮੇਸ਼੍ਵਰ ਨੇ ਸੰਸਾਰ ਰਚਨਾ ਰਚੀ ਹੈ ਸੋ ਨਹੀਂ ਜਾਤਾ ਅਰੁ ਰਚਨਾ ਚਲੀ ਜਾਵੇਗੀ।

**ਰੰਗੀ ਰੰਗੀ ਭਾਤੀ ਜਿਨਸੀ ਮਾਇਆ ਜਿਨਿ ਉਪਾਈ ॥**

ਵਹੁ ਰਚਨਾ ਕੈਸੀ ਹੈ ਅਨੇਕ ਰੰਗੋਂ ਕੀ ਅਰ ਤਰਹ ੨ ਕੀ ਜਿਨਸਾਂ ਭਾਵ ਪਸੂ ਪੰਛੀ ਆਦਿ ਭੇਦੋਂ ਕਰਕੇ ਮਾਯਾ ਦੁਆਰੇ ਜਿਸਨੇ ਉਤਪਤਿ ਕਰੀ ਹੈ।

**ਕਰਿ ਕਰਿ ਦੇਖੈ ਕੀਤਾ ਆਪਣਾ ਜਿਉ ਤਿਸਦੀ ਵਡਿਆਈ ॥**

ਆਪਣਾ ਕੀਤਾਹੂਆਜੋਪ੍ਰਪੰਚਹੈਤਿਸਕੋ ਰਚਕਰਕੇਜੈਸੇਤਿਸਕੀ(ਵਡਿਆਈ)ਇਛਾਹੋਤੀਹੈ ਤੈਸੇਦੇਖਤਾ ਹੈਭਾਵਪਾਲਤਾਹੈ।

---

* ਵਾ (ਰਸਾਲੇ) ਰਸ ਪ੍ਰੇਮ ਕਾ ਘਰ।

**ਜੋ ਤਿਸੁ ਭਾਵੈ ਸੋਈ ਕਰਸੀ ਫਿਰਿ ਹੁਕਮੁ ਨ ਕਰਣਾ ਜਾਈ॥**

ਜੋ ਤਿਸ ਪਰਮੇਸ੍ਵਰ ਕੋ ਭਾਵਤਾ ਹੈ ਤੀਨੋਂ ਕਾਲੋਂ ਮੈਂ ਸੋਈ ਹੋਤਾ ਹੈ ਪੁਨਾਃ–ਤਿਸ ਪਰ ਕਿਸੀ ਸੇ ਹੁਕਮ ਨਹੀਂ ਕਰਾ ਜਾਤਾ ਹੈ।

**ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥ ੧ ॥**

ਸੋ ਸਾਹੋਂ ਅਰੁ ਪਾਤਿਸਾਹੋਂ ਕਾ ਪਾਤਿਸਾਹੁ ਹੈ। ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸਕੀ ਆਗਯਾ ਵਿਚ ਰਹਿਣਾ ਸ੍ਰੇਸਟ ਹੈ ॥ ੧ ॥

ਰਾਗੁ ਆਸਾ ਮਹਲਾ ੪ ॥ ਸੋ ਪੁਰਖੁ

**ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ ਅਗਮਾ ਅਗਮ ਅਪਾਰਾ ॥**

ਪੁਰਖ ਨਾਮ ਵੈਰਾਟ ਕਾ ਹੈ ਵਾ ਸੋ ਸਚ ਖੰਡ ਨਿਵਾਸੀ ਸਭ ਕਾ ਨਿਰੰਕਾਰ ਪੁਰਖ ਹੈ ਤਿਸਕੇ ਸਨਮੁਖ ਬੇਨਤੀ ਕਰਤੇ ਹੈਂ ਹੇ ਹਰੀ ਨਿਰੰਜਨ ਅਪਾਰ ਪੁਰਖ ਸੋ ਤੂੰ ਮਨ ਬਾਨੀ ਸੇ ਅਗਮ ਪੁਰਖ ਹੈਂ।

**ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ ਹਰਿ ਸਚੇ ਸਿਰਜਣਹਾਰਾ ॥**

ਹੇ ਹਰਿ ਜੀ ਸਚੇ ਸਿਰਜਣਹਾਰਾ ਤੀਨੋਂ ਕਾਲੋਂ ਮੈਂ ਵਾ ਮਨ ਬਾਨੀ ਕਰ ਸਭੀ ਜੀਵ ਨਿਜ ਨਿਜ ਕਾਮਨਾ ਅਨੁਸਾਰ ਤੇਰੇ ਕੋ ਹੀ ਧਿਆਵਤੇ ਹੈਂ।

**ਸਭਿ ਜੀਅ ਤੁਮਾਰੇ ਜੀ ਤੂੰ ਜੀਆ ਕਾ ਦਾਤਾਰਾ ॥**

ਹੇ ਹਰਿ ਜੀ ਸਭ ਜੀਵ ਤੁਮਾਰੇ ਉਤਪੰਨ ਕੀਏ ਹੂਏ ਹੈਂ ਅਰੁ ਤੂੰ ਹੀ ਸਭ ਜੀਵੋਂ ਕਾ ਦਾਤਾ ਹੈਂ ਅਰੁ ਮੈਂ ਐਸੇ ਉਪਦੇਸ਼ ਕਰਤਾ ਰਹਾਂਗਾ।

**ਹਰਿ ਧਿਆਵਹੁ ਸੰਤਹੁ ਜੀ ਸਭਿ ਦੂਖ ਵਿਸਾਰਣ ਹਾਰਾ ॥**

ਹੇ ਭਾਈ ਸੰਤਜਨੋ ਜੋ ਪਰਮੇਸ੍ਵਰ ਸਭ ਦੁਖੋਂ ਕੇ ਵਿਸਾਰਨੇ ਹਾਰਾ ਭਾਵ ਦੁਖ ਦੂਰ ਕਰਕੇ ਸੁਖ ਦੇਨੇਹਾਰਾ ਹੈਂ ਤਿਸ ਹਰਿਜੀ ਕੋ ਧਿਆਵਨਾ ਕਰੋ।

**ਹਰਿ ਆਪੇ ਠਾਕੁਰੁ ਹਰਿ ਆਪੇ ਸੇਵਕੁ ਜੀ ਕਿਆ ਨਾਨਕ ਜੰਤ ਵਿਚਾਰਾ ॥੧॥**

ਹੇ ਸੰਤੋ ਹਰੀ ਆਪੇ ਹੀ ਠਾਕੁਰ ਹੈ ਅਰ ਹਰਿ ਜੀ ਆਪੇ ਹੀ ਸੇਵਕ ਹੈ।

ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ (ਬਿਚਾਰਾ) ਭਾਵ ਤੁਛ ਜੀਵ ਕਿਆ ਹੂੰ ਜੋ ਤਿਸਕਾ ਜਸ ਬਰਨਨ ਕਰ ਸਕੂੰ।

**ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ ਹਰਿ ਏਕੋ ਪੁਰਖੁ ਸਮਾਣਾ ॥**

ਹੇ ਹਰਿ ਪੁਰਖੁ ਜੀ ਸਭ ਘਟੋਂ ਘਟੋਂ ਕੇ ਅੰਤਰ ਨਿਰੰਤਰ ਏਕ ਰਸ ਤੂਹੀ ਏਕ ਸਮਾਇ ਰਿਹਾ ਹੈ।

**ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ ॥**

ਏਕ ਦਾਤੇ ਬਨੇ ਹੂਏ ਹੈਂ ਅਰ ਏਕ ਭਿਛਕ ਹੈਂ, ਹੇ ਹਰਿ ਜੀ ਏਹ ਸਭ (ਵਿਡਾਣਾ) ਅਸਚਰਜ ਤੇਰੇ ਹੀ ਚੋਜ ਤਮਾਸ਼ੇ ਹੈਂ।

**ਤੂੰ ਆਪੇ ਦਾਤਾ ਆਪੇ ਭੁਗਤਾ ਜੀ ਹਉ ਤੁਧੁ ਬਿਨੁ ਅਵਰੁ ਨ ਜਾਣਾ ॥**

ਤੂੰ ਆਪਹੀਦਾਤਾ ਹੈਂ ਅਰੁਆਪਹੀ ਪਦਾਰਥੋਂ ਕੋ ਭੋਗਤਾ ਹੈ ਮੈਂ ਤੇਰੇਸੇਬਿਨਾਂ ਔਰਦੂਸਰੇਕੋਨਹੀਂਜਾਨਤਾ ਹੂੰ।

**ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ ਤੇਰੇ ਕਿਆ ਗੁਣ ਆਖਿ ਵਖਾਣਾ ॥**

ਹੇ ਪਾਰਬ੍ਰਹਮ ਜੀ ਤੂੰ ਤੀਨੋਂ ਕਾਲੋਂ ਮੈਂ ਬੇਅੰਤ ਹੈਂ ਮੈਂ ਤੇਰੇ ਗੁਨੋਂ ਕੋ ਮੁਖਸੇ ਕਿਆ ਬਰਨਨ ਕਰੂੰ ਭਾਵ ਮੇਰੇ ਸੇ ਕਹੇ ਨਹੀਂ ਜਾਤੇ।

**ਜੋ ਸੇਵਹਿ ਜੋ ਸੇਵਹਿ ਤੁਧੁ ਜੀ ਜਨੁ ਨਾਨਕੁ ਤਿਨ ਕੁਰਬਾਣਾ ॥੨॥**

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਤੇਰੇ ਦਾਸ ਮਨ ਕਰਕੇ ਸੇਵਤੇ ਹੈਂ ਅਰ ਬਾਣੀ ਕਰਕੇ ਭੀ ਸੇਵਤੇ ਹੈਂ ਮੈਂ ਤਿਨ ਤੇਰੇ ਦਾਸੋਂ ਪਰ ਸੇ ਬਲਿਹਾਰਨੇ ਜਾਤਾ ਹੂੰ ॥ ੨ ॥

**ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ ਸੇ ਜਨ ਜੁਗ ਮਹਿ ਸੁਖਵਾਸੀ ॥**

ਹੇ ਹਰਿ ਜੀ ਜੋ ਤੁਝਕੋ ਮਨ ਕਰਕੇ ਧਯਾਵਤੇ ਹੈਂ ਅਰ ਬਾਣੀ ਕਰਕੇ ਧਯਾਵਤੇ ਹੈਂ ਸੋ ਦਾਸ ਸੰਸਾਰ ਮੇਂ ਸਦਾ ਸੁਖੀ ਬਸਤੇ ਹੈਂ।

**ਸੇ ਮੁਕਤੁ ਸੇ ਮੁਕਤੁ ਭਏ ਜਿਨ ਹਰਿ ਧਿਆਇਆ ਜੀ ਤਿਨ ਟੂਟੀ ਜਮ ਕੀ ਫਾਸੀ ॥**

ਹੇ ਹਰਿ ਜੀ ਜਿਨੋਂ ਨੇ ਤੁਝਕੋ ਧਯਾਇਆ ਹੈ ਸੋਈ ਸੰਸਾਰ ਸੇ ਮੁਕਤਿ ਭਏ ਹੈਂ। ਫਿਰ ਮੁਕਤਿ ਕੀ ਇਛਾ ਸੇ ਭੀ ਮੁਕਤਿ ਹੂਏ ਹੈਂ ਵਾ ਪੀਛੇ ਔਰ ਅਬ ਸੋ ਪੁਰਖ ਮੁਕਤਿ ਹੁਏ ਹੈਂ ਅਰ ਤਿਨਕੀ ਆਵਾਗਵਨ ਰੂਪ ਜਮਕੀ ਫਾਸੀ ਟੂਟ ਗਈ ਹੈ।

**ਜਿਨਿ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀਉ ਤਿਨ ਕਾ ਭਉ ਸਭੁ ਗਵਾਸੀ ॥**

ਹੇ ਨਿਰਭਜ ਹਰਿ ਜੀ ਜਿਨੋਂ ਜਿਨੋਂ ਨੇ ਸੰਸਾਰ ਸੇ ਨਿਰਭੈ ਹੋਕਰ ਤੁਝਕੋ ਧਯਾਇਆ ਹੈ ਤਿਨਕਾ ਸਰਬ ਪ੍ਰਕਾਰ ਕਾ ਭੈ ਦੂਰ ਕਰ ਦੇਤੇ ਹੋ ਅਰ ਕਰੋਗੇ।

**ਜਿਨ ਸੇਵਿਆ ਜਿਨ ਸੇਵਿਆ ਮੇਰਾ ਹਰਿ ਜੀ ਤੇ ਹਰਿ ਹਰਿ ਰੂਪ ਸਮਾਸੀ ॥**

ਹੇ ਮੇਰੇ ਸੁਆਮੀ ਹਰੇ ਕਰਣੇ ਹਾਰੇ ਹਰਿ ਜੀ ਜਿਨੋਂ ਨੇ ਤੁਝਕੋ ਮਨ ਅਰ ਬਾਣੀ ਕਰਕੇ ਸੇਵਨ ਕੀਆ ਹੈ, ਸੋ ਪੁਰਖ ਤੇਰੇ ਸਰੂਪ ਮੈਂ ਸਮਾਏ ਹੈਂ ਔਰ ਸਮਾਵੇਂਗੇ।

**ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ ਜੀ ਜਨੁ ਨਾਨਕੁ ਤਿਨ ਬਲਿ ਜਾਸੀ ॥੩॥**

ਹੇ ਹਰਿ ਜੀ ਜਿਨੋਂ ਨੇ ਮਨ ਅਰ ਬਾਣੀ ਕਰਕੇ ਤੁਝਕੋ ਧਿਆਇਆ ਹੈ ਸੋ ਧੰਨਜ ਹੈਂ। ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਦਾਸੁ ਤਿਨਕੇ ਊਪਰ ਸੇ ਬਲਿਹਾਰਨੇ ਜਾਤਾ ਹੂੰ ਅਰ ਜਾਊਂਗਾ।

**ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ ਭਰੇ ਬੇਅੰਤ ਬੇਅੰਤਾ ॥**

ਹੇ ਬੇਅੰਤ ਹਰਿ ਜੀ ਤੇਰੀ ਭਗਤੀ ਕੇ ਖਜ਼ਾਨੇ ਭਾਵ ਭਗਤੋਂ ਕੇ ਰਿਦੇ ਤੀਨੋਂ ਕਾਲੋਂ ਮੇਂ ਬੇਅੰਤ ਹੀ ਭਰੇ ਹੂਏ ਹੈਂ।

**ਤੇਰੇ ਭਗਤਿ ਤੇਰੇ ਭਗਤਿ ਸਲਾਹਨਿ ਤੁਧ ਜੀ ਹਰਿ ਅਨਿਕ ਅਨੇਕ ਅਨੰਤਾ ॥**

ਹੇ ਅਨੰਤ ਹਰਿ ਜੀ ਤੇਰੇ ਅਨੇਕ ਭਗਤ ਤੇਰੀ ਤੀਨੋਂ ਕਾਲੋਂ ਮੇਂ (ਸਲਾਹਨਿ) ਸੋਭਾ ਕਰਤੇ ਹੈਂ।

**ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ ਤਪ ਤਾਪਹਿ ਜਪਹਿ ਬੇਅੰਤਾ ॥**

ਹੇ ਬੇਅੰਤ ਹਰਿ ਜੀ ਤੇਰੀ ਅਨੇਕ ਪਰਕਾਰ ਕੀ ਪੂਜਾ ਹੈ ਅਰ ਤੇਰੀ ਪਰਾਪਤੀ ਕੇ ਵਾਸਤੇ ਅਨੇਕ ਹੀ ਪੁਜਾਰੀ ਪੂਜਾ ਕਰਤੇ ਹੈਂ ਅਨੇਕ ਤੇਰੇ ਹੇਤ ਤਪ ਤਾਪਤੇ ਹੈਂ ਅਰ ਅਨੇਕ ਹੀ ਤੇਰਾ ਜਾਪ ਕਰਤੇ ਹੈਂ।

**ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿਮ੍ਰਿਤਿ ਸਾਸਤ ਜੀ ਕਰਿ ਕਿਰਿਆ ਖਟ ਕਰਮ ਕਰੰਤਾ ॥**

ਹੇ ਅਕਾਲ ਪੁਰਖ ਜੀ ਤੇਰੇ ਸਵਰੂਪ ਕੇ ਕਥਨ ਕਰਨ ਵਾਲੇ ਅਨੇਕ ਹੀ ਸ਼ਾਸਤ੍ਰ ਅਰ ਬਹੁਤੀਆਂ ਸਿਮ੍ਰਿਤੀਆਂ ਹੈਂ ਅਰ ਅਨੇਕ ਹੀ ਤੇਰੇ ਭਗਤ ਤਿਨ ਸਿਮ੍ਰਿਤੀਓਂ ਅਰ ਸ਼ਾਸਤ੍ਰੋਂ ਕੋ ਪੜ੍ਹਤੇ ਹੈਂ ਅਰ ਏਕ ਜੱਗ ਆਦੀ ਕਰਮੋਂ ਕੀ ਕਿਰਿਆ ਕਰਤੇ ਹੈਂ ਅਰ ਏਕ†ਖਟ ਕਰਮ ਕਰਤੇ ਹੈਂ।

**ਸੇ ਭਗਤ ਸੇ ਭਗਤ ਭਲੇ ਜਨੁ ਨਾਨਕ ਜੀ ਜੋ ਭਾਵਹਿ ਮੇਰੇ ਹਰਿ ਭਗਵੰਤਾ ॥੪॥**

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਮੇਰੇ ਹਰੀਭਗਵੰਤ ਜੀ ਜੋ ਤੁਝ ਕੋ ਭਾਵਤੇ ਹੈਂ ਸੋ ਭਗਤ ਤੀਨੋਂ ਕਾਲੋਂ ਮੇਂ ਭਲੇ ਹੈ ॥ ੪ ॥

†ਆਪਣੇ ਕੋ (ਕਰੰਤਾ) ਕਰਤਾ ਮਾਨ ਕਰ ਖਟ ਕਰਮ ਰੂਪ ਕਿਰਿਆ ਕੋ ਕਰਤੇ ਹੈਂ।

**ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ ਤੁਧੁ ਜੇਵਡੁ ਅਵਰੁ ਨ ਕੋਈ ॥**

ਹੇ ਪੁਰਖ ਤੂੰ ਸਭ ਕੀ ਆਦਿ ਹੈ ਅਰ (ਅਪਰੰਪਰ) ਚੀਟੀ ਤੇ ਬ੍ਰਹਮਾ ਪ੍ਰਯੰਤ ਸਭਕਾ ਕਰਤਾ ਹੈਂ। ਤੇਰੇ ਜੇਡਾ ਵਡਾ ਔਰ ਕੋਈ ਨਹੀਂ ਹੈ।

**ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲੁ ਕਰਤਾ ਸੋਈ ॥**

ਤੂੰ ਜੁਗੋਂ ਜੁਗੋਂ ਮੇਂ ਏਕ ਹੀ ਹੈਂ ਤੂੰ ਨਿਤਯ ਪ੍ਰੀ ਏਕੋ ਏਕ ਸਵਰੂਪ ਹੈਂ ਸੋਈ ਤੂੰ ਅਚਲ ਕੂਟਸਥ ਕਰਤਾ ਪੁਰਖ ਹੈ।

**ਤੁਧੁ ਆਪੇ ਭਾਵੈ ਸੋਈ ਵਰਤੈ ਜੀ ਤੂੰ ਆਪੇ ਕਰਹਿ ਸੁ ਹੋਈ ॥**

ਜੋ ਤੈਨੂੰ ਆਪ ਭਾਵਤਾ ਹੈ ਸੋਈ ਵਰਤਾਰਾ ਵਰਤਦਾ ਹੈ ਅਰ ਜੋ ਤੂੰ ਆਪ ਕਰੇਂਗਾ ਸੋਈ ਬਾਤ ਹੋਵੇਗੀ।

**ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ ਤੁਧੁ ਆਪੇ ਸਿਰਜ ਸਭ ਗੋਈ ॥**

ਤੁਧੁ ਨੇ ਆਪ ਹੀ ਸਭ ਸ੍ਰਿਸ਼ਟਿ ਉਤਪਤਿ ਕਰੀ ਹੈ ਫਿਰ ਤੁਝ ਨੇ ਹੀ ਸਿਰਜੀ ਹੋਈ ਸ੍ਰਿਸਟੀ ਅਪਨੇ ਮੈਂ (ਗੋਈ) ਮਿਲਾਈ ਹੈ। ਭਾਵ ਉਤਪਤਿ ਪਾਲਨਾ ਪਨਾ:-ਪ੍ਰਲੂ ਭੀ ਤੂਹੀਂ ਕਰਤਾ ਹੈਂ।

**ਜਨੁ ਨਾਨਕ ਗੁਣ ਗਾਵੈ ਕਰਤੇ ਕੇ ਜੀ ਜੋ ਸਭਸੈ ਕਾ ਜਾਣੋਈ ॥ ੫ ॥ ੧ ॥ ੨ ॥**

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਤੂੰ ਸਭਕਾ ਜਨਨੇ ਵਾਲਾ ਵਾ ਜਾਨਨੇ ਵਾਲਾ ਹੈਂ। ਹੇ ਕਰਤਾ ਪੁਰਖ ਜੀ ਮੈਂ ਆਪਕੇ ਗੁਣ ਗਾਵਤਾ ਹੂੰ ॥੫॥੧॥੨॥

—o—

ੴ ਸਤਿਗੁਰਪ੍ਰਸਾਦਿ ॥

**ਰਾਗੁ ਆਸਾ ਮਹਲਾ ੧ ਚਉਪਦੇ ਘਰੁ ੨**

ਬਾਬਾ ਕਾਲੂ ਪ੍ਰਤੀ ਉਤਰ ਅਰ ਬੇਨਤੀ ਰੂਪ ਭਗਵੰਤ ਕੀ ਮਹਿਮਾ ਉਚਾਰਨ ਕਰਤੇ ਹੈਂ।

**ਸੁਣਿ ਵਡਾ ਆਖੈ ਸਭ ਕੋਈ ॥**

ਸੰਤੋਂ ਅਰ ਸ਼ਾਸਤਰੋਂ ਸੇ ਸੁਣ ਕਰਕੇ ਸਭ ਕੋਈ ਤੇਰੇ ਕੋ ਵਡਾ ਕੈਹਤਾ ਹੈ।

**ਕੇਵਡੁ ਵਡਾ ਡੀਠਾ ਹੋਈ ॥**

ਤੂੰ (ਕੇਵਡ)ਕਿਤਨਾ ਕੁ ਵਡਾ ਹੈ ਜਬ ਕਿਸੀ ਨੇ ਮਨ ਬਾਣੀ ਕੇ ਵਿਸ਼ੇ ਕਰਕੇ ਦੇਖਾ ਹੋਇ ਤੋ ਕਹੇ ਕਿ ਇਤਨਾਵਡਾਹੈ

**ਕੀਮਤਿ ਪਾਇ ਨ ਕਹਿਆ ਜਾਇ ॥**

ਜਿਨ ਸੰਤੋਂ ਨੇ ਤੇਰੀ (ਕੀਮਤਿ) ਮਰਯਾਦਾ ਪਾਈ ਭਾਵ ਸਤ ਚਿਤ ਅਨੰਦ ਰੂਪ ਜਾਨਾ ਭੀ ਹੈ ਤੋਭੀ ਤਿਨ ਸੇ ਰਸਨਾ ਕਰ ਇਦੰਤਾ ਕਰਕੇ ਤੂੰ ਕਹਾ ਨਹੀਂ ਜਾਤਾ ਹੈਂ।

**ਕਹਣੈ ਵਾਲੇ ਤੇਰੇ ਰਹੇ ਸਮਾਇ ॥ ੧ ॥**

ਅਰ ਜੋ ਕਹਿਣੇ ਵਾਲੇ ਤੇਰੇ ਸੰਤ ਹੈਂ ਸੋ ਤੇਰੇ ਮੈਂ ਅਭੇਦ ਹੋ ਰਹੇ ਹੈਂ।

**ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ॥**

ਹੇ ਮੇਰੇ ਵਡੇ ਸਵਾਮੀ ਤੂੰ (ਗਹਿਰ ਗੰਭੀਰਾ) ਡੂੰਘਾ ਅਰ ਨਿਰਹਲ ਗੁਣੋਂ ਕਾ ਸਮੁੰਦਰ ਹੈਂ।

**ਕੋਈ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥ ੧ ॥ ਰਹਾਉ ॥**

ਇਸ ਬਾਤ ਕੋ ਕੋਈ ਜਾਣ ਨਹੀਂ ਸਕਤਾ ਜੋ ਤੇਰਾ ਕਿਤਨਾ ਵਡਾ ‡(ਚੀਰਾ) ਵਿਸਥਾਰ ਹੈ।

‡(ਚੀਰਾ) ਹਦ ਹੈ ਵਾ ਦਫਤਰ ਵਾ ਪਰਵਾਨਾ ਹੈ।

**ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥**

ਸਭ ਸੁਰਤੀਓਂ ਨੇ ਮਿਲ ਕਰਕੇ ਆਪਣੀ ਬਿਰਤੀ ਕਮਾਈ ਲਗਾਈ। ਪਰੰਤੂ ਕੰਮ ਹੀ ਆਈ ਹੈ, ਕਹਿ ਨਹੀਂ ਸਕੀ ਅੰਤ ਕੋ ਬਿਅੰਤ ਤਾਈ ਕਹੀ।

**ਸਭ ਕੀਮਤਿ ਮਿਲਿ ਕੀਮਤਿ ਪਾਈ ॥**

ਜੋ ਸਭ ਕੀ ਮਤੀ ਭਾਵ ਜੋਤਸ਼ੀ ਹੈਂ ਉਨ੍ਹੋਂ ਨੇ ਮਿਲ ਕਰ ਤੇਰੀ ਕੀਮਤ ਪਾਉਣੇ ਮੇਂ ਬਲ ਲਗਾਇਆ ਹੈ ਪਰੰਤੂ (ਕੀ) ਕਿਆ (ਮਤਿ)ਬੁਧੀ ਪਾਈ ਅਰਥਾਤ ਕੁਛ ਨਾ ਪਾਈ ਭਾਵ ਬਿਅੰਤ ਹੀ ਕਹਾ।

**ਗਿਆਨੀ ਧਿਆਨੀ*ਗੁਰ ਗੁਰ ਹਾਈ ॥**

ਗਿਆਨੀ ਸ਼ਾਸਤਰ ਬੇਤਾ ਧਿਆਨੀ ਪ੍ਰਾਣਾਯਾਮੀ ਗੁਰ ਅਰ (ਗੁਰਹਾਈ) ਗੁਰਭਾਈ ਵਾ ਜੋ (ਗੁਰਹਾਈ) ਗੁਰੋਂ ਕੇ ਭੀ ਗੁਰ ਬਡੋਂ ਸੇ ਭੀ ਬਡੇ ਹੈਂ।

**ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥ ੨ ॥**

ਇਨਮੇ ਭੀ ਤੇਰੀ ਤਿਲ ਮਾਤਰ ਵਡਿਆਈ ਕਹੀ ਨਹੀਂ ਜਾਤੀ।

**ਸਭਿ ਸਤ ਸਭਿ ਤਪ ਸਭਿ ਚੰਗਿਆਈਆ ॥**

ਸਤਵਾਦ ਆਦਿ ਸਭ ਪਰਕਾਰ ਕੇ ਗੁਣ ਹੋ। ਸਭ ਪ੍ਰਕਾਰ ਕੇ ਤਪ ਅਰ ਸਭ ਪ੍ਰਕਾਰ ਕੀਆਂ ਭਲਿਆਈਆਂ ਹੋ।

**ਸਿਧਾ ਪੁਰਖਾ ਕੀਆ ਵਡਿਆਈਆ**

ਸਿਧੋਂ ਪੁਰਸ਼ੋਂ ਕੀਆਂ ਜੋ ਸਿਧੀਆਂ ਰੂਪ ਵਡਿਆਈਆਂ ਹੈ।

**ਤੁਧੁ ਵਿਣੁ ਸਿਧੀ ਕਿਨੈ ਨ ਪਾਈਆ ॥**

ਤੇਰੀ ਕ੍ਰਿਪਾ ਸੇ ਬਿਨਾਂ ਸੋ ਸਿਧੀਆਂ ਭਾਵ ਪੂਰਬੋਕਤ ਗੁਣੋਂ ਕੀ ਪ੍ਰਾਪਤੀਆਂ ਕਿਸੀ ਨੇ ਨਹੀਂ ਪਾਈਆਂ ਹੈਂ।

**ਕਰਮਿ ਮਿਲੈ ਨਾਹੀ ਠਾਕਿ ਰਹਾਈਆਂ ॥ ੩ ॥**

ਤੇਰੀ ਕਿਰਪਾ ਸੇ ਮਿਲਤੀਆਂ ਹੈਂ (ਨਾਹੀ ਠਾਕਿ ਰਹਾਈਆਂ) ਕਿਸੀ ਕੀਆਂ ਰੋਕੀਆਂ ਹੂਈਆਂ ਰੁਕਤੀਆਂ ਨਹੀਂ ਹੈਂ ਵਾ ਕਿਰਪਾ ਸੇ ਬਿਨਾਂ ਰੋਕੀ ਰਹਿਤੀ ਹੈਂ।

**ਆਖਣ ਵਾਲਾ ਕਿਆ ਵੇਚਾਰਾ ॥**

ਜੋ ਜੀਵ ਕਹੇ ਮੈਂ ਤੇਰੀ ਉਸਤਤੀ ਕਹੂੰਗਾ ਤੋ ਕਹਿਣ ਵਾਲਾ ਕਯਾ (ਵਿਚਾਰਾ)ਤੁਛ ਹੈ।ਜੋਸਮਗਰ ਉਸਤਤੀ ਕਹਿਸਕੇ।

**ਸਿਫਤੀ ਭਰੇ ਤੇਰੇ ਭੰਡਾਰਾ ॥**

ਕਿਉਂਕਿ ਹੇ ਭਗਵੰਤ ਤਰੀ ਉਸਤਤੀ ਕੇ ਭੰਡਾਰੇ ਭਾਵ ਸੰਤੋਂ ਕੇ ਰਿਦੇ ਭਰੇ ਹੂਏ ਹੈਂ।

**ਜਿਸੁ ਤੂੰ ਦੇਹਿ ਤਿਸੈ ਕਿਆ ਚਾਰਾ ॥**

ਜਿਸਕੋ ਤੂੰ ਆਪਨੀ ਉਸਤਤੀ ਕਰਨੇ ਕੀ ਬੁਧੀ ਦੇਤਾ ਹੈਂ ਤਿਸਕੇ ਸਾਥ ਕਿਸੀ ਕਾ ਕਿਆ (ਚਾਰਾ) ਬਲ ਹੈ।

**ਨਾਨਕ ਸਚੁ ਸਵਾਰਣ ਹਾਰਾ ॥ ੪ ॥ ੧ ॥**

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਸਚ ਰੂਪ ਤੂੰਹੀ ਸਭ ਭਾਂਤ ਸੇ ਬਨਾਵਨੇਹਾਰਾ ਹੈਂ ਭਾਵ ਸੇ ਤੂੰ ਸਮਰਥ ਹੈਂ ॥ ੪ ॥ ੧ ॥

**ਆਸਾ ਮਹਲਾ ੧**

ਮਾਤਾ ਤ੍ਰਿਪਤਾ ਜੀ ਕੇ ਪ੍ਰਸ਼ਨ ਕਾ ਉਤ੍ਰ ਰੂਪ ਸਬਦ ਉਚਾਰਤੇ ਹੈਂ। ਹੇ ਮਾਤਾ ਜਿਸ ਸਚੇ ਸਾਹਿਬ ਕਾ ਸਚਾ ਨਾਮ ਹੈ ਸੋ ਮੁਝਕੋ ਕਿਉਂ ਬਿਸਰ ਜਾਵੇ ਭਾਵ ਨਹੀਂ ਬਿਸਰਤਾ।

*(ਗੁਰ) ਦਵਤਾ (ਗੁਰਹਾਈ) ਦੈਂਤ।

## ਆਖਾ ਜੀਵਾ ਵਿਸਰੈ ਮਰਿ ਜਾਉ ॥

ਹੇ ਮਾਤਾ ਜੀ ਮੈਂ (ਆਖਾ) ਕਹਿਤਾ ਹੂੰ ਤੋ ਜੀਵਤਾ ਹੂੰ ਔਨਾਮ ਕੇ ਵਿਸਰੇ ਮਰ ਜਾਵਾਂ ਅਰਥਾਤ ਜੀਵ ਨਹੀਂ ਸਕਤਾ ਹੂੰ, ਪਰੰਤੂ ਸਤਿਨਾਮ ਕਹਿਣਾ ਬਡਾ ਕਠਿਨ ਹੈ।

## ਆਖਣਿ ਅਉਖਾ ਸਾਚਾ ਨਾਉ ॥

ਪਰੰਤੂ ਸਤਿਨਾਮ ਕਹਿਣਾ ਬਡਾ ਕਠਨ ਹੈ ।

## ਸਾਚੇ ਨਾਮ ਕੀ ਲਾਗੈ ਭੂਖ ॥

ਹੇ ਮਾਤਾ ਜੀ ਜਿਸਕੋ ਸਾਚੇ ਨਾਮ ਕੀ ਭੁਖ ਭਾਵ ਚਾਹ ਲਾਗਤੀ ਹੈ।

## ਤਿਤ ਭੂਖੈ ਖਾਇ ਚਲੀਅਹਿ ਦੂਖ ॥੧॥

ਵੋਹ ਭੂਖ ਕੈਸੀ ਹੈ ਜਿਸਕੇ ਲਗਣ ਸੇ ਜਨਮ ਮਰਣ ਕੇ ਦੁਖੋਂ ਕੋ ਖਾਇ ਜਾਈਤਾ ਹੈ। ਵਾ ਜਬ ਨਾਮੁ (ਖਾਇ) ਭਾਵ ਜਪੀਏ ਤਬ ਸਭੀ ਦੁਖ ਚਲੇ ਜਾਤੇ ਹੈਂ ।

## ਸੋ ਕਿਉ ਵਿਸਰੈ ਮੇਰੀ ਮਾਇ ॥

ਹੇ ਮੇਰੀ ਮਾਤਾ ਜੀ (ਸੋ) ਵੋਹ ਕਿਉਂ ਵਿਸਰੇ ।

## ਸਾਚਾ ਸਾਹਿਬੁ ਸਾਚੈ ਨਾਇ ॥ ੧ ॥ ਰਹਾਉ ॥

ਓਹ ਸੱਚਾ ਸਾਹਿਬ ਹੈ ਅਤੇ ਓਸਦਾ ਨਾਮ ਭੀ ਸਚਾ ਹੈ।

## ਸਾਚੇ ਨਾਮੁ ਕੀ ਤਿਲੁ ਵਡਿਆਈ ॥

ਉਸ ਸਚੇ ਨਾਮ ਦੀ ਤਿਲ ਭਰ ਵਡਿਆਈ।

## ਆਖਿ ਥਕੇ ਕੀਮਤਿ ਨਹੀ ਪਾਈ ॥

ਕਹਿ ਕਹਿਕੇ ਵਿਦਵਾਨ ਥਕ ਗਏ ਪਰ ਕੀਮਤਿ ਨਹੀਂ ਪਾਈ ਹੈ। ਭਾਵ–ਵਡਿਆਈ ਦਾ ਤਿਲ ਮਾਤਰ ਭੀ ਅੰਤ ਨਹੀਂ ਪਾ ਸਕੇ।

## ਜੇ ਸਭਿ ਮਿਲਿਕੈ ਆਖਣਿ ਪਾਹਿ ॥

ਜੇਕਰ ਸਾਰੇ ਹੀ ਮਿਲਕੇ ਕਹਿਣ ਲਗ ਪੈਣ ਤਾਂ ਭੀ ਉਸਕਾ ਅੰਤ ਨਹੀਂ ਆ ਸਕਤਾ।

## ਵਡਾ ਨ ਹੋਵੈ ਘਾਟਿ ਨ ਜਾਇ ॥ ੨ ॥

ਹੇ ਮਾਤਾ ਜੀ ਵਾਹਿਗੁਰੂ ਉਸਤਤੀ ਕਰਨੇ ਸੇ ਵਡਾ ਨਹੀਂ ਹੁੰਦਾ ਹੈ ਅਤੇ ਨਿੰਦਿਆ ਸੁਣਕੇ ਇਤਰ ਜੀਵੋਂ ਵਤ ਘਟਦਾ ਨਹੀਂ ਹੈ ॥ ੨ ॥

## ਨ ਓਹ ਮਰੈ ਨ ਹੋਵੈ ਸੋਗੁ ॥

ਨਾ ਉਹ ਵਾਹਿਗੁਰੂ ਮਰਦਾ ਹੈ ਅਤੇ ਨਾ ਉਸਕੋ ਸੋਗ ਹੁੰਦਾ ਹੈ।

## ਦੇਦਾ ਰਹੈ ਨ ਚੂਕੈ ਭੋਗੁ ॥

ਵਾਹਿਗੁਰੂ ਜਗਤ ਨੂੰ ਖਾਨ ਪਾਨ ਦੇਂਦਾ ਰਹਿੰਦਾ ਹੈ ਅਤੇ ਕਦੀ ਭੀ ਵਾਹਿਗੁਰੂ ਭੁਲਦਾ ਨਹੀਂ ਹੈ।

## ਗੁਣੁ ਏਹੋ ਹੋਰੁ ਨਾਹੀ ਕੋਇ ॥ ੩ ॥

ਇਹੋ ਜਿਹਾ ਗੁਣ ਹੋਰ ਕਿਸੇ ਵਿਚ ਨਹੀਂ ਹੈ।

ਨਾ ਕੋ ਹੋਆ ਨਾ ਕੋ ਹੋਇ॥ ੩ ॥

ਵਾਹਿਗੁਰੂ ਜੈਸਾ ਨਾ ਕੋਈ ਪਿਛੇ ਹੋਇਆ ਹੈ ਅਤੇ ਨਾ ਕੋਈ ਅਗੇ ਹੋਵੇਗਾ ॥ ੩ ॥

ਜੇਵਡੁ ਆਪਿ ਤੇਵਡੁ ਤੇਰੀ ਦਾਤਿ ॥

ਜੇਡਾ ਵਡਾ ਆਪ ਤੂੰ ਹੈਂ ਤੇਡੀ ਵਡੀ ਤੇਰੀ ਦਾਤ ਹੈ ।

ਜਿਨਿ ਦਿਨੁ ਕਰਿਕੈ ਕੀਤੀ ਰਾਤਿ ॥

ਹੇ ਮਾਤਾ ਜੀ ਜਿਸ ਵਾਹਿਗੁਰੂ ਨੇ ਦਿਨ ਬਣਾਕੇ ਫਿਰ ਬਿਸਰਾਮ ਵਾਸਤੇ ਰਾਤ ਬਨਾਵਣੀ ਕੀਤੀ ਹੈ।

ਖਸਮੁ ਵਿਸਾਰਹਿ ਤੇ ਕਮਜਾਤਿ ॥

ਐਸੇ ਵਾਹਿਗੁਰੂ ਨੂੰ ਜੋ ਵਿਸਾਰ ਦੇਂਦੇ ਹਨ ਓਹ ਬਦਕਾਰ ਹਨ। ਭਾਵ ਸ਼ੰਕਰ ਵਰਨ ਹੈਂ।

ਨਾਨਕ ਨਾਵੈ ਬਾਝੁ ਸਨਾਤਿ ॥ ੪ ॥ ੨ ॥

ਸ੍ਰੀ ਗੁਰੂ ਸਾਹਿਬ ਜੀ ਕਹਿਤੇ ਹੈਂ ਤਿਸ ਵਾਹਿਗੁਰੂ ਦੇ ਨਾਮ ਤੋਂ ਬਿਨਾਂ ਸਭ ਹਚ ਨੀਚ ਹੈਨ।

ਆਸਾ ਮਹਲਾ ੧ ॥

ਜੇ ਦਰਿ ਮਾਗਤੁ ਕੂਕ ਕਰੇ ਮਹਲੀ ਖਸਮੁ ਸੁਣੇ ॥

ਦ੍ਰਿਸ਼ਟਾਂਤ–ਜੇ ਕੋਈ ਪੁਰਸ਼ ਉਚੀ ਕੂਕ ਕਰਕੇ ਕਿਸੀ ਕੇ ਦਰਵਾਜ਼ੇ ਅਗੋਂ ਮੰਗੇ ਮਹਲੀ ਨਾਮ ਮਹਲ ਵਾਲਾ ਖਸਮ ਉਸਕੀ ਪੁਕਾਰ ਕੋ ਸੁਣ ਲੇਵੇ।

ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ॥

ਅਗੇ ਸੇ ਉਸ ਖਸਮ ਦੇ ਅਖਤਿਆਰ ਹੈ ਚਾਹੇ ਉਹ ਧੀਰਜ ਤਾਈ ਦੇਵੇ ਤੇ ਚਾਹੇ ਧਕੇ ਦੇਵੇ। ਇਕ ਵਡਿਆਈ ਤਾਂ ਬਰਜ਼ਰੂਰ ਹੀ ਦੇਤਾ ਹੈ। ਚਾਹੇ ਧੀਰਜਤਾਈ, ਚਾਹੇ ਧਕੇ। ਇਸੀ ਪਰਕਾਰ ਪ੍ਰਮੇਸ਼੍ਰਰ ਕੇ ਅਖਤਿਆਰ ਹੈ ਚਾਹੇ ਧੀਰਜਤਾਈ ਦੇਵੇ ਚਾਹੇ ਧਕੇ ਦੇਵੇ ਵਾ:–

ਜੇ ਦਰਿ ਮਾਗਤੁ ਕੂਕ ਕਰੇ ਮਹਲੀ ਖਸਮੁ ਸੁਣੇ ॥

ਸਪਸ਼ਟ

ਭਾਵੈ ਧੀਰਕ ਭਾਵੈ ਧਕੇ॥

ਭਾਵੇਂ ਓਹ ਧੀਰਜ-ਤਾਈ ਦੇਵੇ। ਭਾਵੇਂ ਧਕੇ ਦੇਵੇ ਹੇ ਪਿਆਰੇ ਪ੍ਰਮੇਸ਼ਰ ਕੈਸਾ ਹੈ।

ਏਕ ਵਡਾਈ ਦੇਇ ॥ ੧ ॥

ਫ਼ਕਤ ਏਕ ਵਡਾਈ ਹੀ ਦੇਤਾ ਹੈ।

ਜਾਨਹੁ ਜੋਤਿ ਨ ਪੂਛਹੁ ਜਾਤੀ ਅਗੈ ਜਾਤਿ ਨਹੇ॥

ਹੇ ਪਿਆਰੇ ਗੁਰਾਂ ਕੀ ਜਾਤੀ ਕੁਜਾਤੀ ਨਾ ਪੁਛੋ ਉਨ੍ਹਾਂ ਦੁਆਰੇ ਜੋਤੀ ਪ੍ਰਮਾਤਮਾਂ ਕੋ ਜਾਨ ਲੇਵੇਂ, ਹੇ ਭਾਈ ਅਗੇ ਪ੍ਰਲੋਕ ਮੈਂ ਜਾਤੀ ਕੀ ਪਛਾਨ ਨਹੀਂ ਹੋਤੀ ਵਾ ਜਾਤੀ ਕਾ ਆਗੇ ਨਾਮ ਤਿਆਗ ਹੈ।

॥ ੧ ॥ ਰਹਾਉ ॥ ਆਪਿ ਕਰਾਇ ਆਪਿ ਕਰੇਇ ॥

ਆਪ ਹੀ ਉਤਪੰਨ ਕਰਦਾ ਹੈ ਤੇ ਆਪ ਹੀ ਕਰਮ ਕਰਾਏ।

ਆਪਿ ਉਲਾਮੑੇ ਚਿਤਿ ਧਰੇਇ ॥

ਹੇ ਪ੍ਰਮੇਸ਼ਰ ਤੂੰ ਆਪ ਹੀ ਜੀਵਾਂ ਰੂਪੀ ਬਾਲਕਿਆਂ ਦੇ ਉਲਾਂਬੇ ਚਿਤ ਵਿਖੇ ਧਾਰਤਾ ਹੈਂ ।

ਜਾ ਤੂੰ ਕਰਣਹਾਰੁ ਕਰਤਾਰੁ ॥

ਹੇ ਕਰਤਾਰ ਜਬ ਤੂੰ ਆਪ ਹੀ ਸਭ ਕੁਛ ਕਰਨੇਹਾਰਾ ਹੈਂ।

ਕਿਆ ਮੁਹਤਾਜੀ ਕਿਆ ਸੰਸਾਰੁ ॥ ੨ ॥

ਸੰਸਾਰ ਜੋ ਕਿਆਨਾਮ ਮਿਥਯਾ ਹੈ ਇਸਕੀ ਸਾਡੇ ਕੋ ਫੇਰ ਮੁਛੰਦਗੀ ਕਿਆ ਹੈ ॥ ੨ ॥

ਆਪਿ ਉਪਾਏ ਆਪੇ ਦੇਇ ॥ ਆਪੇ ਦੁਰਮਤਿ ਮਨਹਿ ਕਰੇਇ ॥
ਗੁਰਪਰਸਾਦਿ ਵਸੈ ਮਨਿ ਆਇ ॥ ਦੁਖੁ ਅਨ੍ਹੇਰਾ ਵਿਚਹੁ ਜਾਇ ॥ ੩ ॥ ਸਪਸ਼ਟ

ਸਾਚੁ ਪਿਆਰਾ ਆਪਿ ਕਰੇਇ ॥

ਸਚਾ ਨਾਮ ਪਰਮੇਸ਼ਰ ਨੇ ਆਪ ਪਿਆਰਾ ਕੀਆ ਹੈ ਅਰਥਾਤ ਮਹਿਮਾ ਵਾ ਸਚੇ ਨਾਮ ਜਪਨੇ ਵਾਲਿਆਂ ਮੇਂ ਆਪ ਓਹ ਪਿਆਰ ਕਰਤਾ ਹੈ।

ਅਵਰੀ ਕਉ ਸਾਚੁ ਨ ਦੇਇ ॥

ਅਵਰੇ ਹੋਇਆਂ ਕੋ ਸਚਾ ਨਾਮ ਜਪਨਾ ਨਹੀਂ ਦੇਤਾ।

ਜੇ ਕਿਸੈ ਦੇਇ ਵਖਾਣੈ ਨਾਨਕੁ ਆਗੈ ਪੂਛ ਨ ਲੇਇ ॥ ੪ ॥੩॥

ਜਦ ਕਿਸੀ ਕੋ ਆਪਨਾ ਨਾਮ ਜਪਨਾ ਨਹੀਂ ਦੇਤਾ ਹੈ ਗੁਰੂ ਜੀ ਵਿਖਾਨਤੇ ਹੈਂ ਅਗੇ ਉਸ ਪਾਸੋਂ ਲੇਖਾ ਨਹੀਂ ਪੂਛ ਲੇਤੇ। ਕਿਸੀ ਨੇ ਆਨਕੇ ਆਖਿਆ ਕੇ ਚਲੋ ਆਪ ਰਾਸ ਦੇਖੋ। ਤਿਸ ਵਕਤ ਗੁਰੂ ਜੀ ਨੇ ਆਖਿਆ ਕੇ ਹੇ ਭਾਈ ਏਕ ਔਰ ਹੀ ਅਸਚਰਜ ਰਾਸ ਪੜ੍ਹ ਰਹੀ ਹੈ ਸੋ ਸੁਨ।

ਆਸਾ ਮਹਲਾ ੧ ॥ ਤਾਲ ਮਦੀਰੇ ਘਟ ਕੇ ਘਾਟ ॥

ਤਾਲ ਨਾਮ ਹੈ ਕੈਂਸੀਆਂ ਕਾ ਮਦੀਰੇ ਨਾਮ ਹੈ ਛੈਣਿਆਂ ਕਾ, ਅੰਤ੍ਰੀਵ ਘਟ ਰਿਦੇ ਕੇ ਘਾਟ ਨਾਮ ਅਸਥਾਨ ਵਿਖੇ ਆਸਾ ਤ੍ਰਿਸਨਾ ਰੂਪੀ ਕੈਂਸੀਆਂ ਵਜ ਰਹੀਆਂ ਹੈਂ ਤੇ ਸੰਕਲਪ ਬਿਕਲਪ ਵਾ ਰਾਗ ਦ੍ਵੈਸ਼ ਇਹ ਛੈਣੇ ਖੜਕ ਰਹੇ ਹੈਂ॥ ਪ੍ਰਸ਼ਨ—ਢੋਲ ਵਜਤਾ ਹੋਤਾ ਹੈ। ਉਤ੍ਰ:—

ਢੋਲਕ ਦੁਨੀਆ ਵਾਜਹਿ ਵਾਜ ॥

ਢੋਲਕ ਨਾਮ ਹੈ ਢੋਲਕ ਦਾ ਦ੍ਵੈਤ ਰੂਪੀ ਢੋਲਕ ਦਾ ਵਾਜਾ ਦੁਨੀਆਂ ਵਿਖੇ ਵਜ ਰਹਿਆ ਹੈ। ਵਾ ਦੁਨੀਆਂ ਰੂਪੀ ਢੋਲਕ ਦਾ ਵਾਜਾ ਵਜ ਰਹਿਆ ਹੈ। ਪ੍ਰਸ਼ਨ—ਨਾਰਦ ਨਚਤਾ ਹੋਤਾ ਹੈ। ਉਤ੍ਰ:—

ਨਾਰਦੁ ਨਾਚੈ ਕਲਿਕਾ ਭਾਉ ॥

ਕਲੂ ਕਾ ਜੋ ਭਾਉ ਨਾਮ ਪ੍ਰਤਾਪ ਤੇਜ ਵਧ ਰਹਿਆ ਹੈ ਏਹੀ ਨਾਰਦ ਨਚ ਰਹਿਆ ਹੈ। ਵਾ ਕਲੂ ਕਾਲ ਕੇ ਭਾਉ ਮੈਂ ਮਨ ਰੂਪੀ ਨਾਰਦ ਨਚ ਰਹਿਆ ਹੈ।

ਜਤੀ ਸਤੀ ਕਹ ਰਾਖਹਿ ਪਾਉ ॥੧॥

ਜਤੀ ਸਤੀ ਜੋ ਸੰਸਾਰ ਮੈਂ ਲੋਕ ਹੈਂ ਸੋ ਕਿਥੇ ਪੈਰ ਕੋ ਰਖਣ।

ਨਾਨਕ ਨਾਮ ਵਿਟਹੁ ਕੁਰਬਾਣੁ ॥ ਅੰਧੀ ਦੁਨੀਆ ਸਾਹਿਬੁ ਜਾਣੁ ॥੧॥ਰਹਾਉ॥

ਸਾਹਿਬ ਕੇ ਜਾਨਨੇ ਕੀ ਤਰਫ ਸੇ ਦੁਨੀਆਂ ਅੰਧੀ ਹੋ ਰਹੀ ਹੈ ਵਾ ਹੇ ਅੰਧੀ ਦੁਨੀਆਂ ਸਾਹਿਬ ਕੋ ਜਾਨਨਾ ਕਰੋ, ਪੂਰਬੋਕਤ ਜੋ ਆਖਿਆ ਸੀ ਕਿ ਕਲਜੁਗ ਕਾ ਜੋ ਭਾਉ ਤੇਜ਼ ਪ੍ਰਤਾਪ ਹੈ ਏਹੀ ਨਾਰਦ ਨਚ ਰਹਿਆ ਹੈ ਸੋ ਤੇਜ਼ ਪ੍ਰਤਾਪ ਕਥਨ ਕਰਤੇ ਹੈਂ।

## ਗੁਰੂ ਪਾਸਹੁ ਫਿਰਿ ਚੇਲਾ ਖਾਇ ॥

ਇਹ ਕਲਜੁਗ ਮੈਂ ਬਾਰਤਾ ਪ੍ਰਸਿੱਧ ਹੀ ਬਰਤ ਰਹੀ ਹੈ ॥ ਗੁਰੂ ਦੇ ਪਾਸਹੁ ਲੈ ਕਰਕੇਚੇਲਾ ਖਾਤਾਹੈ ਭੋਜਨ ਅਛੇ ਅਛ।

## ਤਾਮਿ ਪਰੀਤਿ ਵਸੈ ਘਰਿ ਆਇ ॥

ਤਾਮ ਨਾਮ ਹੈ ਭੋਜਨ ਕਾ, ਉਸ ਭੋਜਨ ਕੀ ਪਰੀਤੀ ਕਰਕੇ ਚੇਲਾ ਗੁਰਾਂ ਕੇ ਗ੍ਰਿਹ ਵਿਖੇ ਆਕੇ ਵਸਤਾ ਹੈ, ਜਦੀ ਗੁਰੂ ਕੁਛ ਖਾਨੇ ਪੀਨੇ ਕੋ ਨਾਂ ਦੇਵਣ ਤਾਂ ਨਜੀਕ ਨਹੀਂ ਢੁਕਤਾ। ਵਾ ਭੋਜਨ ਮਿਲੇ ਇਸਤੇ ਚੇਲੇ ਕੇ ਰਿਦੇ ਘਰ ਮੈਂ ਗੁਰਾਂ ਕੀ ਪ੍ਰੀਤੀ ਆਕੇ ਵਸਦੀ ਹੈ।

## ਜੇ ਸਉ ਵਰ੍ਹਿਆ ਜੀਵਣੁ ਖਾਣੁ ॥

ਹੇ ਭਾਈ ਜਦੀ ਸੌ ਵਰਸ ਗੁਰਾਂ ਪਾਸ ਚੇਲਾ ਜੀਂਵਦਾ ਰਹੇ ਤੇ ਖਾਣਿਆਂ ਕੋ ਖਾਵੇ ਤੇ ਗੁਰਾਂ ਮੈਂ ਸਰਧਾ ਨਾ ਹੋਵੇ ਤਾਂ ਉਸਕਾ ਜੀਵਣਾ ਤੇ ਖਾਣਾ ਸਭ ਨਿਸਫਲ ਹੈ।

## ਖਸਮ ਪਛਾਣੈ ਸੁ ਦਿਨੁ ਪਰਵਾਣੁ ॥੨॥

ਜਿਸ ਦਿਨ ਗੁਰਾਂ ਕੋ ਖਸਮ ਕਾ ਰੂਪ ਕਰਕੇ ਪਛਾਨੇ ਵਾ ਉਨ੍ਹਾਂ ਦੁਆਰੇ ਖਸਮ ਕੋ ਪਛਾਨੇ ਸੋ ਦਿਨ ਹੀ ਪ੍ਰਵਾਨਨੀਕ ਹੈ। ਅਬ ਗੁਰੂ ਕਾ ਪ੍ਰਕਾਰ ਕਥਨ ਕਰਤੇ ਹੈਂ ਕੇ ਕਲਜਗ ਕੇ ਗੁਰੂ ਕੈਸੇ ਹੋਵਣਗੇ।

## ਦਰਸਨਿ ਦੇਖਿਐ ਦਇਆ ਨ ਹੋਇ ॥

ਹੇ ਪਿਆਰੇ ਚੇਲਾ ਬਰਸ ਦੋ ਬਰਸ ਪਿਛੋਂ ਗੁਰਾਂ ਪਾਸ ਗਇਆ ਤੇ ਰੁਪਜਾ ਧੇਲੀ ਕਢਕ ਮਥਾ ਨਹੀਂ ਟੇਕਿਆ ਗੁਰ ਕੋ, ਫਕਤ ਆਕੇ ਦਰਸ਼ਨ ਹੀ ਕੀਤਾ ਗੁਰਾਂ ਕਾ, ਤਾਂ ਉਨਕੇ ਮਨ ਵਿਖੇ ਦਇਆ ਨਹੀਂ ਹੋਤੀ ਕੇ ਮੇਰਾ ਚੇਲਾ ਚਿਰ ਪਿਛੋ ਆਕੇ ਮਿਲਿਆ ਹੈ ਅਰਥਾਤ ਆਦਰ ਨਹੀਂ ਕਰਤੇ ਹੈਂ।

## ਲਏ ਦਿਤੇ ਵਿਣੁ ਰਹੈ ਨ ਕੋਇ ॥

ਚੇਲਾ ਲਏ ਸੇ ਬਿਨਾਂ ਨਹੀਂ ਰਹਿਤਾ ਤੇ ਗੁਰੂ ਦਿਤੇ ਸੇ ਬਿਨਾਂ ਨਹੀਂ ਰਹਿਤੇ। ਵਾ ਗੁਰੂ ਲਏ ਸੇ ਬਿਨਾਂ ਨਹੀਂ ਰਹਿਤੇ ਤੇ ਚੇਲਾ ਦਿਤੇ ਸੇ ਬਿਨਾਂ ਨਹੀਂ ਰਹਿਤਾ। ਅਬ ਕਲਜੁਗ ਕੇ ਰਾਜਿਆਂ ਕੀ ਦਸ਼ਾ ਕਥਨ ਕਰਤੇ ਹੈਂ।

## ਰਾਜਾ ਨਿਆਉ ਕਰੇ ਹਥਿ ਹੋਇ ॥

ਹੇ ਪਿਆਰੇ ਰਾਜਾ ਤਾਂ ਨਿਆਉ ਕਰਤਾ ਹੈ ਜਦੀ ਕੋਈ ਰੁਪਜਾ ਧੇਲੀ ਉਸਕੇ ਹਥ ਵਿਖੇ ਹੋਵੇ ਭਾਵ ਦੇਵੇ ਉਸਕੋ।

## ਕਹੈ ਖੁਦਾਇ ਨ ਮਾਨੈ ਕੋਇ ॥੩॥

ਕਿਸੀ ਨੇ ਆਖਿਆ ਕੇ ਮੇਰੇ ਪਾਸ ਲੈਣੇ ਦੇਣੇ ਕੋ ਕੁਛ ਨਹੀਂ ਆਪ ਖੁਦਾ ਕੇ ਆਸਰੇ ਸੇ ਮੇਰਾ ਨਿਆਉਂ ਕਰ ਦੇਵੋ ਅਰਥਾਤ ਖੁਦਾ ਨਮਿਤ ਖੁਦਾ ਕਾ ਕਹਿਆ ਨਹੀਂ ਮਾਨਤੇ।

## ਮਾਣਸ ਮੂਰਤਿ ਨਾਨਕ ਨਾਮੁ ॥ ਕਰਣੀ ਕੁਤਾ ਦਰਿ ਫੁਰਮਾਨੁ ॥

ਗੁਰੂ ਜੀ ਕਹਿਤੇ ਹੈਂ ਜਿਸਕੀ ਕੁਤਿਆਂ ਵਤ ਕਰਨੀ ਹੈ ਓਹੁ ਨਾਮ ਮਾਤ੍ਰ ਹੀ ਮਾਣਸ ਕੀ ਮੂਰਤੀ ਹੈ, ਉਂਞ ਤੋ ਉਸਕੋ ਕੁੱਤਾ ਜਾਨੋਂ। ਇਹ ਪ੍ਰਮੇਸ਼ਰ ਕੇ ਦਰ ਕਾ ਫੁਰਮਾਨ ਹੈ।

ਪ੍ਰਸ਼ਨ-ਤਰਨਾਂ ਕੈਸੇ ਹੋਵੇ ਇਸ ਜੀਵਕਾ। ਉਤਰਃ-

## ਗੁਰਪਰਸਾਦਿ ਜਾਣੈ ਮਿਹਮਾਨ ॥ ਤ ਕਿਛੁ ਦਰਗਹ ਪਾਵੈ ਮਾਨ ॥ ਸਪਸ਼ਟ

## ਆਸਾ ਮਹਲਾ ੧ ॥

## ਜੇਤਾ ਸਬਦੁ ਸੁਰਤਿ ਧੁਨਿ ਤੇਤੀ ਜੇਤਾ ਰੂਪ ਕਾਇਆ ਤੇਰੀ ॥

ਜਿਤਨਾ ਕੁ ਸੰਸਾਰ ਮੇਂ ਸਬਦ ਹੋ ਰਹਿਆ ਹੈ। ਵਾ ਸਬਦ ਬੇਦ ਚਾਰੋਂ ਸੁਰਤ ਪ੍ਰੀਤੀ ਵਾ ਹ੍ਯਾਤ ਤੇ ਜਿਤਨੀ ਕੁ ਧੁਨੀ

ਬਾਣੀ ਹੋ ਰਹੀ ਹੈ ਤੇ ਜੇਤਾ ਕਰੂਪ ਹੈ ਤੇ ਕਾਇਆਂ ਇਹ ਜਿਤਨੀਆਂ ਹੈਂ ਤੇਤੀ ਨਾਮ ਤਿਤਨੀਆਂ ਤੇਰੀਆਂ ਹੈਂ ॥ ੧ ॥ ਵਾ ਜਿਤਨੀ ਸੁਰਤ ਹੈ ਤੇ ਜਿਤਨਾਂ ਰੂਪ ਕਾਇਆ ਹੈ ਤਿਤਨੀ ਤੇਰੇ ਸਬਦ ਕੀ ਧੁਨੀ ਸੇ ਉਤਪੰਨ ਹੋਈਆਂ ਹੈਂ ਏਕਹੀ ਬਹੁ ਕ੍ਰਿਜਾਮੇ।

**ਤੂੰ ਆਪੇ ਰਸਨਾ ਆਪੇ ਬਸਨਾ ਅਵਰ ਨ ਦੂਜਾ ਕਹਉ ਮਾਈ ॥ ੧ ॥**

ਹੇ ਪ੍ਰਮੇਸ਼ਰ ਤੂ ਆਪ ਹੀ ਰਸਨਾ ਰੂਪ ਹੈਂ ਤੇ ਆਪ ਹੀ ਰਸਨਾਂ ਮੇਂ ਬਾਕ ਰੂਪ ਹੋਕੇ ਬਸ ਰਸਿਆ ਹੈਂ ॥੧॥ ਵਾ ਤੂੰ ਆਪ ਹੀ ਰਸ ਰੂਪ ਹੈਂਨਾ ਨਿਸਚੇ ਕਰਕੇ ਤੇ ਆਪ ਹੀ ਤੂੰ ਰਸਾਂ ਮੇਂ ਬਸਨਾ ਬਸ ਰਹਿਆ ਹੈਂ ॥੨॥ ਵਾ ਤੂੰ ਆਪੇ ਆਪਹੀ ਮਹਾਤਮਾ ਰੂਪ ਹੋਕੇ ਰਸਨਾ ਨਾਮ ਰਸਾਂ ਕੀ ਤਰਫ ਸੇ ਬਸ ਕਰ ਰਹਿਆ ਹੈਂ।

**ਜੈਸਾ ਵਰਤੈ ਤੈਸੋ ਕਹੀਐ ਸਭ ਤੇਰੀ ਵਡਿਆਈ ॥ ੩ ॥**

ਜੈਸੇ ਕਰਮਾਂ ਵਿਖੇ ਇਹ ਜੀਵ ਵਰਤਦਾ ਹੈ ਤੈਸਾ ਹੀ ਕਹਿਆ ਜਾਤਾ ਹੈ ਸਭ ਤੇਰੀ ਵਡਿਆਈ ਨਾਮ ਇਛਿਆਵਿਖੇ ਹੈ।

**ਕਲਿ ਕਲਵਾਲੀ ਮਾਇਆ ਮਦੁ ਮੀਠਾ ॥**

ਕਲਜੁਗ ਕੀ ਜੋ ਕਿਰਿਆ ਹੈ ਏਹੀ ਕਲਵਾਲੀ ਮਟੀ ਹੈ ਵਾ ਇਹੀ ਕਲਾਲਨ ਹੈ ਮਾਇਆ ਰੂਪੀ ਸ਼ਰਾਬ ਮੀਠੀ।

**ਆਸਾ ਮਹਲਾ ੧ ॥**

ਅਬ ਗੁਰਮੁਖਾਂ ਦੀ ਰਾਸ ਵਰਨਨ ਕਰਤੇ ਹੈਂ।

**ਵਾਜਾ ਮਤਿ ਪਖਾਵਜ ਭਾਉ ॥**

ਭਾਉ ਨਾਮ ਪ੍ਰੇਮ ਪੂਰਬਕ ਜੋ ਆਤਮਵਸੈਨੀ ਮਤੀ ਹੈ ਏਹੀ ਪਖਾਵਜ ਵਾਜਾ ਹੈ ਅਰਥਾਤ ਜੋੜੀ ॥੧॥ ਵਾ ਮਤੀ ਵਾਜਾ ਹੈ ਤੇ ਜੋ ਭਾਉ ਕਰਨਾਂ ਹੈ ਇਹ ਪਖਾਵਜ ਹੈ ਜੀਵ ਵਜਾਵਨੇ ਵਾਲਾ ਹੈ।

**ਹੋਇ ਅਨੰਦੁ ਸਦਾ ਮਨਿ ਚਾਉ ॥**

ਅਨੰਦ ਹੋਤਾ ਹੈ ਤਨ ਵਿਖੇ ਤੇ ਸਦਾ ਚਾਉ ਹੋਤਾ ਹੈ ਮਨ ਵਿਖੇ ਵਾ ਸਦਾ ਮਨ ਚਾਉ ਨਾਮ ਹੈ ਪ੍ਰੇਮਸ਼ਰ ਕਾ ਅਨੰਦਹੋਤਾਹੈ।

**ਏਹਾ ਭਗਤਿ ਏਹੋ ਤਪ ਤਾਉ ॥ ਇਤ ਰੰਗਿ ਨਾਚਹੁ ਰਖਿ ਰਖਿ ਪਾਉ ॥ ੧ ॥**

ਇਤਰੰਗ ਨਾਮ ਇਸ ਪ੍ਰਕਾਰ ਨਾਚਹੁ ਨਾਮ ਤਦਾ ਕਾਰ ਹੋਵੋ। ਮਨਬੁਧੀ ਰੂਪੀ ਪੈਰਾਂ ਕੋ ਰਖ ਰਖ ਨਾਮ ਟੇਕ ਰੋਕ ਕੇ।

**ਪੂਰੇ ਤਾਲ ਜਾਣੈ ਸਾਲਾਹ ॥**

ਇਹੀ ਤਾਲ ਨਾਮ ਤਾਰਕਾ ਪੂਰਨਾ ਹੈ ਜੋ ਉਸ ਕੀ ਸਲਾਹ ਸਿਫਤ ਕਰਨੀ ਜਾਨਨੀ ਹੈ।

**ਹੋਰੁ ਨਚਣਾ ਖੁਸੀਆ ਮਨ ਮਾਹਿ ॥ ੧ ॥ ਰਹਾਉ ॥**

ਇਸ ਤੇ ਬਿਨਾਂ ਜੇਹੜਾ ਹੋਰ ਨਚਣਾਂ ਹੈ ਮਨ ਕੀਆਂ ਖੁਸ਼ੀਆਂ ਕਰਕੇ ਸੋ ਨਿਸਫਲ ਹੈ।

**ਸਤੁ ਸੰਤੋਖੁ ਵਜਹਿ ਦੁਇ ਤਾਲ ॥**

ਸਤ ਤੇ ਸੰਤੋਖ ਇਹ ਦੋ ਤਾਲ ਨਾਮ ਕੈਂਸੀਆਂ ਵਜ ਰਹੀਆਂ ਹੈਂ।

**ਪੈਰੀ ਵਾਜਾ ਸਦਾ ਨਿਹਾਲ ॥**

ਸਦਾ ਰੂਪ ਕੋ ਜੇਹੜਾ ਨਿਹਾਲ ਨਾਮ ਦੇਖਕੇ ਨਿਹਾਲ ਦੁਖਾਂ ਸੇ ਰਹਿਤ ਹੋਨਾਂ ਏਹੀ ਪੈਰਾਂ ਦੇ ਵਾਜੇ ਹੈਂ ਘੁੰਘਰੂ।

**ਰਾਗੁ ਨਾਦੁ ਨਹੀ ਦੂਜਾ ਭਾਉ ॥**

ਰਾਗ ਕਾ ਨਾਦ ਨਾਮ ਅਲਾਪਨਾਂ ਏਹੀ ਹੈ ਜੋ ਦੂਜਾ ਭਾਉ ਨਾ ਹੋਣਾ।

**ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੨॥**

ਇਤਰੰਗ ਨਾਮ ਇਸ ਪ੍ਰਕਾਰ ਨਾਚਹੁ ਨਾਮ ਤਦਾਕਾਰ ਹੋਵੋ ਮਨਬੁਧੀ ਰੂਪੀ ਪੈਰਾਂ ਕੋ ਰਖ ਰਖ ਨਾਮ ਰੋਕ ਰੋਕ ਕੇ ਸੰਸਾਰ ਵਲੋਂ।

ਬਹਦਿਆ ਉਠਦਿਆ ਨੀਤਾ ਨੀਤਿ ॥ ਭਉ ਫੇਰੀ ਹੋਵੈ ਮਨ ਚੀਤਿ ॥

ਬੈਠਦਿਆਂ ਤੇ ਉਠਦਿਆਂ ਕੇ ਮਨ ਵਿਖੇ ਜੋ ਚੀਤ ਨਾਮ ਚੇਤਨ ਕਾ ਭਉ ਨਾਮ ਖੌਫ ਹੋਣਾ ਹੈ ਨਿਤਾਪ੍ਰਤੀ ਏਹੀ ਫੇਰੀ ਕਾ ਲੈਣਾ ਹੈ। ਵਾ ਮਨ ਚਿਤ ਮੈਂ।

ਲੇਟਣਿ ਲੇਟਿ ਜਾਣੈ ਤਨੁ ਸੁਆਹੁ ॥

ਧਰਤੀ ਪਰ ਲੇਟਨੀ ਕਾ ਏਹੀ ਲੇਟਨਾਂ ਹੈ ਸਰੀਰ ਕੋ ਜੋ ਰਾਖ ਜਾਨਨਾ ਹੈ।

ਇਤੁਰੰਗਿ ਨਾਚਹੁ ਰਖਿ ਰਖਿ ਪਾਉ ॥ ੩ ॥ ਸਪਸ਼ਟ

ਪ੍ਰਸ਼ਨ–ਉਨ ਕੀ ਸਭਾ ਲਗਤੀ ਹੈ। ਉਤ੍ਰ:–

ਸਿਖ ਸਭਾ ਦੀਖਿਆ ਕਾ ਭਾਉ ॥

ਗੁਰਾਂ ਕੀ ਦੀਖਿਆ ਨਾਮ ਸਿਖਜਾ ਮੈਂ ਸਿਖ ਜੋ ਭਾਉ ਕਰਤਾ ਹੈ ਏਹੀ ਸਭਾ ਹੈ। ਵਾ ਸਿਖਾਂ ਕਾ ਇਕੱਠਾ ਹੋਨਾਂ ਇਹ ਸਭਾ ਹੈ ਤੇ ਜੋ ਸਿਖਿਆ ਮੈਂ ਪ੍ਰੇਮ ਕਰਨਾ ਹੈਂ ਇਹ ਭਾਉ ਨਾਮ ਹਾਵ ਭਾਵ ਹੈਂ।

ਗੁਰਮੁਖਿ ਸੁਣਣਾ ਸਾਚਾ ਨਾਉ ॥ ਸਪਸ਼ਟ

ਪ੍ਰਸ਼ਨ–ਉਸ ਤਰਫ ਵੇਲਾਂ ਲੈਂਦੇ ਹੈਂ। ਉਤ੍ਰ:–

ਨਾਨਕ ਆਖਣੁ ਵੇਰਾ ਵੇਰ॥

ਏਹੀ ਵੇਲ ਹੈਂ ਜੋ ਉਸ ਕਾ ਬਾਰੰਬਾਰ ਜਸ ਆਖਨਾ ਹੈ।

ਇਤੁਰੰਗਿ ਨਾਚਹੁ ਰਖਿ ਰਖਿ ਪਾਉ ॥ ੪ ॥ ੬ ॥ ਸਪਸ਼ਟ

ਆਸਾ ਮਹਲਾ ੧

ਪਉਣੁ ਉਪਾਇ ਧਰੀ ਸਭ ਧਰਤੀ ਜਲ ਅਗਨੀ ਕਾ ਬੰਧੁ ਕੀਆ। ਅੰਨਵੇ ॥

ਅਕਾਸ ਕਾ ਅਧਿਆਹਾਰ ਕਰਨਾਂ। ਅਕਾਸ ਪੌਨ ਅਗਨੀ ਤੇ ਜਲ ਇਨਾਂ ਦੁਆਰੇ ਸਭ ਧਰਤੀ ਉਪਾਇ ਧਰੀ ਹੈ। ਕੈਸੀ ਆਪ ਨੇ ਹੁਕਮ ਵਿਖੇ ਬੰਧਨੀ ਕੀਤੀ ਹੈ ॥ ੧ ॥ ਵਾ।

ਪਉਣੁ ਉਪਾਇ ਧਰੀ ਸਭ ਧਰਤੀ ਜਲ ਅਗਨੀ ਕਾ ਬੰਧੁ ਕੀਆ ॥ ਅੰਨਵੇ

ਅਕਾਸ ਧਰਤੀ ਪੌਨ ਤੇ ਜਲ ਤੇ ਅਗਨੀ ਇਨਕਾ ਬੰਧ ਨਾਮ ਬੰਧੇਜ ਕੀਆ ਨਾਮ ਕਰਕੇ ਅਰਥਾਤ ਪੰਚੀਸ ਕਰਨ ਕਰਕੇ ਸਭ ਸ੍ਰਿਸ਼ਟੀ ਉਤਪੰਨ ਕਰੀ ਹੈ ॥ ੨ ॥ ਕਿਸੀ ਨੇ ਆਕੇ ਆਖਿਆ ਕਿ ਪ੍ਰਮੇਸ਼੍ਵਰ ਰਾਵਨ ਕੋ ਮਾਰਕੇ ਵਡਾ ਹੂਆ ਹੈ ਦੂਸਰੇ ਨੇ ਆਖਿਆ ਕਿ ਨਹੀਂ ਕਾਲੀ ਨਾਗ ਕੋ ਨਥਕੇ ਵਡਾ ਹੁਆ ਹੈ। ਤਿਸ ਪਰ ਗੁਰੂ ਜੀ ਸਬਦ ਉਚਾਰਤੇ ਹੈਂ।

ਅੰਧੁਲੈ ਦਹਿਸਿਰਿ ਮੂੰਡੁ ਕਟਾਇਆ ਰਾਵਣੁ ਮਾਰਿ ਕਿਆ ਵਡਾ ਭਇਆ ॥ ੧ ॥

ਕਿਆ ਉਪਮਾ ਤੇਰੀ ਆਖੀ ਜਾਇ ॥ ਤੂੰ ਸਰਬੇ ਪੂਰਿ ਰਹਿਆ ਲਿਵਲਾਇ॥੧॥ਰਹਾਉ॥

ਸਰਬ ਮੈਂ ਜੋ ਪੂਰਨ ਹੋ ਰਹਿਆ ਹੈ ਹੇ ਜੀਵ ਤੂੰ ਤਿਸ ਵਿਖੇ ਬ੍ਰਿਤੀ ਲਗਾ।

ਜੀਅ ਉਪਾਇ ਜੁਗਤਿ ਹਥਿ ਕੀਨੀ ॥

ਜੀਵਾਂ ਕੋ ਉਤਪੰਨ ਕਰਕੇ ਉਨਕੀ ਜੁਗਤੀ ਖਾਨ ਪਾਨ ਆਪਨੇ ਹਥ ਅਧੀਨ ਕੀਤੀ ਹੋਈ ਹੈ।

ਕਾਲੀ ਨਥਿ ਕਿਆ ਵਡਾ ਭਇਆ ॥

ਏਕ ਸਮੇਂ ਕਾਲੀ ਨਾਗ ਨੇ ਜਮਨਾਂ ਜੀ ਵਿਖੇ ਬਿਸ ਘੋਲ ਦਿਤੀ ਜੋ ਗਊ ਜਲ ਪੀਵਿਆ ਕਰੇ ਸੋ ਮ੍ਰਿਤੂ ਕੋ ਪ੍ਰਾਪਤ ਹੋਇਆ ਕਰੇ। ਤਿਸ ਵਕਤ ਕ੍ਰਿਸ਼ਨ ਜੀ ਨੇ ਬਿਚਾਰਿਆ ਕਿ ਇਸ ਕੋ ਬੰਦੋਬਸਤ ਕਰਨੀ ਚਾਹੀਏ ਜਮਨਾ ਜੀ ਮੈਂ ਪ੍ਰਵੇਸ਼

ਕੀਆ ਕ੍ਰਿਸ਼ਨ ਜੀ ਨੇ। ਜਿਸ ਅਸਥਾਨ ਕਾਲੀ ਨਾਗ ਪੜਾ ਸੀ ਉਸਕੇ ਉਪਰ ਚੜ੍ਹਕੇ ਵੈਣਨ ਕੀਆ ਬਹੁਤ ਦੁਖਤ ਹੂਆ ਜਾਨਕੇ ਨਾਗਨੀਆਂ ਪਤਾਲ ਵਿਚੋਂ ਮੋਤੀ ਆਦਕਾਂ ਦਾ ਥਾਲ ਲੈਕੇ ਆਈਆਂ ਕ੍ਰਿਸ਼ਨ ਜੀ ਪਾਸ। ਆਖਿਆ ਉਨ੍ਹਾਂ ਨੇ ਕਿ ਆਪ ਛੋਡ ਦੇਵੋ ਤਿਸ ਵਕਤ ਕ੍ਰਿਸ਼ਨ ਜੀ ਨੇ ਆਖਿਆ ਕਿ ਜਮਨਾਂ ਛੋਡਕੇ ਤੁਮ ਸਮੁੰਦ੍ਰ ਵਿਖੇ ਚਲੇ ਜਾਵੋ ਇਸ ਪ੍ਰਕਾਰ ਸੇ ਹੇ ਭਾਈ ਕਾਲੀ ਨਾਗ ਕੋ ਨਥਕੇ ਪ੍ਰਮਾਤਮਾਂ ਨੇ ਕਿਆ ਵਡਾ ਹੋਵਨਾ ਸੀ ਉਹ ਤਾਂ ਅਗੇ ਹੀ ਵਡਾ ਹੈ।

## ਕਿਸੁ ਤੂੰ ਪੁਰਖੁ ਜੋਰੂ ਕਉਣ ਕਹੀਐ ॥

ਹੇ ਪ੍ਰਮਾਤਮ ਦੇਵ ਕਿਸ ਕਾ ਤੇਰੇ ਕੋ ਪੁਰਖ ਕਹੀਏ ਤੇ ਕੌਨ ਕੋਈ ਤੇਰੀ ਨਾਰੀ ਕਹੀਏ। ਅਰਥਾਤ ਨਾਂ ਕੋਈ ਤੇਰੀ ਇਸਤ੍ਰੀ ਹੈ ਤੇ ਨਾਂ ਤੂੰ ਕਿਸੀ ਕਾ ਪੁਰਖ ਹੈਂ ॥ ੧ ! ਵਾ। ਕਿਸ ਨਾਮ ਕੌਨ ਸਾ ਤੇਰਾ ਪੁਰਖ ਨਾਮ ਪਿਤਾ ਕਹੀਏ ਤ ਕੌਨ ਕੋਈ ਤੇਰੀ ਜੋਰੂ ਨਾਮ ਮਾਤਾ ਕਹੀਏ ॥ ਅਰਥਾਤ ਨਾ ਕੋਈ ਤੇਰਾ ਪਿਤਾ ਹੈ ਤੇ ਨਾ ਕੋਈ ਤੇਰੀ ਮਾਤਾ ਹੈ ॥ ੨॥ ਵਾ। ਕਿਸ ਨਾਮਕਿਸ ਤਰ੍ਹਾਂ ਤੇਰੇ ਕੋ ਪੁਰਖ ਕਹੀਏ ਤੇ ਕਿਸਤਰ੍ਹਾਂ ਤੇਰੇ ਕੋ ਜੋਰੂ ਇਸਤ੍ਰੀ ਕਹੀਏ ਅਰਥਾਤ ਇਹ ਨਹੀਂ ਕਹਿਆ ਜਾਂਦਾ ਕੇ ਤੂੰ ਪੁਰਖ ਹੀ ਹੈ ਇਸਤ੍ਰੀ ਰੂਪ ਨਹੀਂ।

## ਸਰਬ ਨਿਰੰਤਰਿ ਰਵਿ ਰਹਿਆ ॥੨॥

ਸਰਬ ਕੇ ਅੰਤ੍ਰ ਏਕ ਰਸ ਤੂੰ ਹੀ ਰਮ ਰਹਿਆ ਹੈਂ॥੩॥

ਏਕ ਸਮੇਂ ਵਿਖੇ ਜਿਤ ਨੇਕ ਗੁਆਲੇ ਸ੍ਰੀ ਕ੍ਰਿਸ਼ਨ ਨਾਲ ਰਹਿਨੇ ਵਾਲੇ ਥੇ ਸੋ ਰੋਟੀਆਂ ਲੱਡੂ ਇਤਿਆਦਿਕ ਭੋਜਨ ਬਾਂਧਕੇ ਲਿਆਏ ਜਿਸ ਵਕਤ ਬਛੇ ਚੁਗਾਵਨੇ ਕੋ ਬਾਹਰ ਆਏ ਪ੍ਰਾਤਾਕਾਲ ਤੇ ਸ੍ਰੀ ਕ੍ਰਿਸ਼ਨ ਜੀ ਕੁਛ ਖਾਨੇ ਪੀਨੇ ਕੋ ਲਿਆਏ ਨਹੀਂ ਮੱਧਜਾਨ ਕਾਲ ਵਿਖੇ ਉਹ ਸਭ ਗੁਆਲੇ ਜਿਸ ਵਕਤ ਅੰਨ ਛਕਨੇ ਲਗੇ ਸ੍ਰੀ ਕ੍ਰਿਸ਼ਨ ਜੀ ਉਨ੍ਹਾਂ ਕੇ ਮੁਖ ਵਲ ਦੇਖਨ। ਉਨ੍ਹਾਂ ਨੇ ਵਿਚਾਰਿਆ ਕੇ ਇਨ ਕੋ ਭੀ ਖਾਨੇ ਕੋ ਦੇਵੋ, ਉਨ ਸਭਨਾਂ ਨੇ ਅਧਾ ਅਧਾ ਟੁਕੜਾ ਦੀਆ ਏਕ ਲੜਕੇ ਨੇ ਕਿਆ ਕੀਆ ਸ੍ਰੀ ਕ੍ਰਿਸ਼ਨ ਜੀ ਕੋ ਕਹਿਨੇ ਲਗਾ ਕੇ ਆਪ ਮੁਖ ਖੋਲੋ ਤੁਮਾਰੇ ਮੁਖ ਵਿਖੇ ਲੱਡੂ ਪਾਵਾਂਗਾ ਜਿਸ ਵਕਤ ਸ੍ਰੀ ਕ੍ਰਿਸ਼ਨ ਜੀ ਨੇ ਮੁਖ ਖੋਲਿਆ ਉਸਨੇ ਲੱਡੂ ਉਨਕੇ ਮੁਖ ਵਲ ਕਰਕੇ ਆਪਣੇ ਮੁਖ ਮੈਂ ਪਾ ਲੀਆ ਸ੍ਰੀ ਕ੍ਰਿਸ਼ਨ ਜੀ ਨੇ ਉਸਕੇ ਮੁਖ ਉਪਰ ਚਪੇੜ ਮਾਰੀ ਲੱਡੂ ਬਾਹਰ ਆਇਆ ਆਪਣੇ ਮੁਖ ਵਿਚ ਚੁਕਕੇ ਪਾ ਲੀਆ ਇਸ ਖੇਡ ਕੋ ਬ੍ਰਹਮਾਂ ਜੀ ਦੇਖ ਰਹੇ ਸੇ ਤਿਸ ਵਕਤ ਬ੍ਰਹਮਾਂ ਜੀ ਕੋ ਇਹ ਭ੍ਰਾਂਤੀ ਹੁਈ ਕੇ ਇਹ ਅਵਤਾਰਾਂ ਕੇ ਲਖਨ ਨਹੀਂ। ਪ੍ਰੀਖ੍ਯਾ ਲੈਨੇ ਕੋ ਜਿਤਨੇ ਕੁ ਬਛੇ ਸੇ ਸੋ ਤਮਾਮ ਬ੍ਰਹਮਾਂ ਜੀ ਨੇ ਪਹਾੜ ਕੀ ਕੰਧਰ ਵਿਖੇ ਚੁਕਕੇ ਮਾਰੇ। ਕ੍ਰਿਸ਼ਨ ਜੀ ਕੇ ਪਾਸ ਮੁੜਕੇਬ੍ਰਹਮਾਂ ਆਏ ਤਦ ਕ੍ਰਿਸ਼ਨਜੀ ਗਾਵਾਂ ਮੋੜਨ ਗਏਹੋਏ ਸੇ।ਇਸਵਕਤਗੁਆਲੇ ਭੀਬ੍ਰਹਮਾਂਜੀ ਨੇ ਕੰਧਰ ਵਿਖੇ ਚੁਕਕੇ ਮਾਰੇ। ਸ੍ਰੀ ਕ੍ਰਿਸ਼ਨ ਜੀ ਨੇ ਵਿਚਾਰਿਆ ਕੇ ਇਹ ਬ੍ਰਹਮਾਂ ਕਾ ਚਲਿੱਤ੍ਰ ਹੈ ਤਿਸ ਵਕਤ ਹਰੀ ਔਰ ਨਏ ਕਰਤੇ ਅਰਥਾਤ ਔਰ ਰਚ ਲੀਏ। ਪੁਨਾਂ-ਐਸੇ ਦੇਖਕੇ ਬ੍ਰਹਮਾਂ ਜੀ ਨੇ ਸਭ ਉਸੀ ਅਸਥਾਨ ਪ੍ਰਾਪਤ ਕੀਏ ਜੋ ਰਚੇ ਥੇ ਸੋ ਫੇਰ ਲੋਪ ਕਰਤੇ ਭਏ ਸ੍ਰੀ ਕ੍ਰਿਸ਼ਨ ਜੀ ਇਸ ਪ੍ਰਕਾਰ।

## ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾਂ ਭਾਲਣ ਸ੍ਰਿਸਟਿ ਗਇਆ ॥

ਨਾਲ ਕੁਟੰਬ ਹੈ ਕੌਨ ਗੁਆਲੇ ਤੇ ਸਾਥ ਵਰਦਾਤਾ ਹੈ ਉਨਕੇ ਕੌਨ ਕ੍ਰਿਸ਼ਨ ਜੀ ਬ੍ਰਹਮਾਂ ਜੀ ਉਸ ਕ੍ਰਿਸ਼ਨ ਜੀ ਕੀ ਸ੍ਰਿਸ੍ਟ ਨਾਮ ਸ੍ਰੇਸ੍ਟਤਾਈ ਨੂੰ ਭਾਲਨੇ ਗਏ।

## ਆਗੈ ਅੰਤੁ ਨ ਪਾਇਓ ਤਾਕਾ ॥

ਅਗੇ ਬ੍ਰਹਮਾਂ ਜੀ ਨੇ ਅੰਤ ਨਾ ਪਾਇਆ ਤਾਕਾ ਨਾਮ ।ਤਸ ਕ੍ਰਿਸ਼ਨ ਜੀ ਕਾ ॥ ੧ ॥ ਵਾ ॥ ਦੁੱਤੀ ॥

## ਨਾਲਿ ਕੁਟੰਬ ਸਾਥ ਵਰਦਾਤਾ ਬ੍ਰਹਮਾਂ ਭਾਲਣ ਸ੍ਰਿਸਟਿ ਗਇਆ ॥

ਵਰਦਾਤੇ ਕੌਨ ਬਿਸਨੂ ਉਨਕੀ ਨਾਭੀ ਸਾਏ ਜੋ ਕਵਲ ਉਸ ਕਵਲ ਕੀ ਨਾਲ ਨਾਮ ਨਾਲੀ ਕਾ ਕੁਟੰਬ ਨਾਮ ਪੁਤ੍ਰ ਕੌਨ ਬ੍ਰਹਮਾਂ ਸੋ ਆਪਣੀ ਸ੍ਰਿਸ੍ਟ ਨਾਮ ਉਤਪਤੀ ਕੋ ਭਾਲਨੇ ਗਇਆ ਕਹਿਨੇ ਲਗਾ ਮੇਰੀ ਉਤਪਤੀ ਕਾਸਤੇ ਹੋਈ ਹੈ ਅਠਾਸੀ ਹਜ਼ਾਰ ਜੁਗਾਂ ਕੀ ਚੌਂਕੜੀ ਬੀਚ ਭ੍ਰਮਦਾ ਰਹਿਆ।

## ਆਗੇ ਅੰਤੁ ਨ ਪਾਇਓ ਤਾਕਾ ॥

ਤਾਂਕਾ ਨਾਮ ਤਿਸ ਕਵਲ ਕੀ ਜੜ੍ਹ ਕਾ ਹੀ ਅੰਤ ਨਹੀਂ ਪਾਇਆ ਬ੍ਰਹਮਾਂ ਨੇ ॥ ੨ ॥ ਵਾ ॥ ਤ੍ਰਿਤੀ ॥ ਕੋਈ ਕੋਈ ਮਹਾਤਮਾਂ ਜਨ ਐਸੇ ਭੀ ਕਥਨ ਕਰਤੇ ਹੈਂ ਕੇ ਸ਼ਿਵਜੀ ਭੀ ਬਿਸਨ ਕੀ ਨਾਭੀ ਕਵਲ ਸੇ ਉਤਪੰਨ ਹੂਏ ਹੈਂ ॥ ਬ੍ਰਹਮਾਂ ਜੀ ਨੇ ਸ਼ਿਵਜੀ ਕੋ ਆਖਿਆ ਕੇ ਤੂੰ ਤਾਂ ਕਵਲ ਕੇ ਪਤਿਆਂ ਕਾ ਉਪਰ ਸੇ ਅੰਤ ਲੈ ਤੇ ਮੈਂ ਇਸਕੀ ਜੜ ਕਾ ਅੰਤ ਲੇਤਾ ਹੂੰ । ਤਿਸ ਉਪਰ ਗੁਰੂ ਜੀ ਨੇ ਸ਼ਬਦ ਉਚਾਰਿਆ ।

## ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥

ਇਸ ਅਰਥ ਮੇਂ ਕੁਟੰਬ ਨਾਮ ਪਿਤਾ ਕਾ ਰਹੇਗਾ । ਸਾਥ ਵਰ ਦਾਤੇ ਕੌਨ ਸ਼ਿਵਜੀ ਤੇ ਨਾਲੀ ਹੈ ਜਿਸਕਾ ਕੁਟੰਬ ਨਾਮ ਪਿਤਾ ਐਸਾ ਕੌਣ ਬ੍ਰਹਮਾ ਜੀ ਸੋ ਦੋਨੋਂ ਆਪਨੀ ਸ੍ਰਿਸਟ ਨਾਮ ਉਤਪਤੀ ਕੋ ਭਾਲਨੇ ਗਏ ।

## ਅਗੈ ਅੰਤੁ ਨ ਪਾਇਓ ਤਾਕਾ ॥

ਅਗੇ ਤਿਸ ਕਵਲ ਕੀ ਨਾਲੀ ਕਾ ਨਾਂ ਤੋਂ ਬ੍ਰਹਮਾਂਜੀ ਨੇ ਅੰਤ ਪਾਇਆਤੇ ਨਾ ਸ਼ਿਵਜੀਨੇ ਅੰਤਪਾਇਆ॥੩॥ ਵਾ ਚਤਰਥ। ਏਕ ਬਗਦਾ ਲਭ ਨਾਮਕਰਕੇ ਰਿਸ਼ੀਹੋਏ ਹੈਂ ਬ੍ਰਹਮਾਂ ਜੀ ਕੇ ਪੁਤ੍ਰ ਬਨਵਿਖੇ ਤਪ ਕਰਰਹੇ ਸੇ ਉਸਅਸਥਾਨ ਬ੍ਰਹਮਾਂਜੀਚਲਕੇ ਗਏ ਬ੍ਰਹਮਾਜੀਕੋ ਇਹ ਅਭਿਮਾਨਸੀ ਕੇ ਮੇਰੇ ਚਾਰ ਮੁਖ ਹੈਂਤੇ ਮੈਂ ਸ੍ਰਿਸ਼ਟੀ ਕੀ ਉਤਪਤੀ ਕਰਤਾਹੂੰ ਇਸਤੇ ਮੇਰੇਜੇਡਾਵਡਾ ਔਰ ਕੋਈ ਨਹੀਂ ਬਗਦਾਲਭ ਜੀ ਨੇ ਵਿਚਾਰਿਆ ਕੇ ਇਸਕੋ ਅਭਿਮਾਨ ਹੈ ਕਿਸੀ ਜੁਗਤੀ ਸੇ ਦੂਰ ਕਰੀਏ । ਤਿਸ ਵਕਤ ਉਨ੍ਹਾਂ ਨੇ ਅੰਤਰ ਧਿਆਨ ਕੀਆ ਭਗਵਾਨ ਕੋ ਯਾਦ ਕੀਆ ਐਸੀ ਵਾਯੂ ਆਈ ਬ੍ਰਹਮਾਂ ਜੀ ਤੇ ਬਗਦਾਲਭ ਰਿਖੀ ਓਥੇ ਸੇ ਦੂਸਰੇ ਬ੍ਰਹਮਾਂਡ ਵਿਖੇ ਜਾ ਪਏ ਅਗੇ ਸੇ ਚੋਪਦਾਰਾਂ ਕੋ ਖਬਰ ਭਈ ਕੇ ਚਾਰ ਮੁਖ ਵਾਲਾ ਬ੍ਰਹਮਾਂ ਮਿਲਨੇ ਆਇਆ ਹੈ ਅਗੇ ਜਾਕੇ ਦੇਖਿਆ ਅਠ ਮੁਖ ਵਾਲਾ ਬ੍ਰਹਮਾਂ ਬੈਠਾ ਹੈ ਚਾਰ ਮੁਖ ਵਾਲੇ ਬ੍ਰਹਮੇ ਕਾ ਅਭਿਮਾਨ ਦੂਰ ਹੂਆ ਜੋ ਅਠ ਮੁਖ ਵਾਲਾ ਬ੍ਰਹਮ ਸੀ ਉਸਕੋ ਅਭਿਮਾਨ ਪੈਦਾਹੂਆ ਪੁਨਾ ਐਸੀ ਵਾਯੂ ਆਈ ਅਠ ਮੁਖੀ ਬ੍ਰਹਮਾਂ ਤੇ ਚਾਰ ਮੁਖੀ ਭੀ ਤੇ ਬਗਦਾਲਭ ਰਿਖੀ ਤੀਸਰੇ ਬ੍ਰਹਮਾਂਡ ਵਿਖੇ ਜਾਤੇ ਭਏ ਅਗੇ ਕਿਆ ਦੇਖਿਆ ਸੋਲ਼ਾਂ ਮੁਖਾਂ ਵਲਾ ਬ੍ਰਹਮਾਂ ਹੈ ਅਠ ਮੁਖ ਵਾਲੇ ਕਾ ਅਭਿਮਾਨ ਦੂਰ ਹੂਆ ਤੇ ਸੋਲ਼ਾਂ ਮੁਖ ਵਾਲੇ ਕੋ ਅਭਿਮਾਨ ਪੈਦਾ ਹੂਆ ਸੋਲਾਂ ਮੁਖ ਵਾਲਾ ਤੇ ਅਠਾਂ ਵਾਲਾ ਤੇ ਚਾਰ ਮੁਖ ਵਾਲਾ ਤੇ ਬਗਦਾਲਭ ਜੀ ਐਸੀ ਵਾਯੂ ਆਈ ਚੌਥੇ ਬ੍ਰਹਮਾਂਡ ਵਿਖੇ ਜਾਤੇ ਭਏ। ਅਗੇ ਦੇਖਿਆ ਬੱਤੀ ਮੁਖਾਂ ਵਾਲਾ ਬ੍ਰਹਮਾਂ, ਇਸੀ ਪ੍ਰਕਾਰ ਹਜਾਰੋਂ ਤਕ ਗਏ ਨਾ ਅੰਤ ਆਇਆ । ਤਿਸ ਪਰ ਗੁਰੂ ਜੀ ਸ਼ਬਦ ਉਚਾਰਤੇ ਹੈਂ ।

## ਨਾਲ ਕੁਟੰਬੁ ਸਾਥਿ ਵਰਦਾਤਾ ਬ੍ਰਹਮਾਂ ਭਾਲਣ ਸ੍ਰਿਸਟਿ ਗਇਆ ।

ਸਾਥ ਵਰਦਾਤੇ ਕੌਨ ਬਗਦਾਲਭ ਰਿਖੀ ਤੇ ਨਾਲੀ ਕਾ ਕੁਟੰਬ ਨਾਮ ਪੁਤ੍ਰ ਕੌਨ ਬ੍ਰਹਮਾਂ ਜੀ ਈਸ਼੍ਵਰ ਕੀ ਸ੍ਰਿਸ਼੍ਟੀ ਕਾ ਅੰਤ ਭਾਲਨੇ ਗਏ ।

## ਆਗੇ ਅੰਤੁ ਨ ਪਾਇਓ ਤਾਂਕਾ ਕੰਸ ਛੇਦ ਕਿਆ ਵਡਾ ਭਇਆ ॥ ੩ ॥

ਅਗੇ ਤਿਸ ਸ੍ਰਿਸ਼੍ਟੀ ਕਾ ਅੰਤ ਨਹੀਂ ਪਾਇਆ । ਤੇ ਕੰਸ ਕੋ ਛੇਦ ਮਾਰਕੇ ਕਿਆ ਉਸਨੇ ਵਡਾ ਹੋਣਾ ਹੈ ।

## ਰਤਨ ਉਪਾਇ ਧਰੇ ਖੀਰੁ ਮਥਿਆ ਹੋਰ ਭਖਲਾਏ ਜਿ ਅਸੀ ਕੀਆ ॥

ਜਿਸ ਵਕਤ ਖੀਰ ਨਿਧ ਮਥਿਆ ਹੈ ਤਿਸ ਵਕਤ ਰਤਨ ਉਪਾਏ ਧਰੇ । ਹੋਰ ਦੇਵਤੇ ਤੇ ਦੈਂਤ ਜਦੀ ਭਖ ਲਾਵਨ ਕਿ ਅਸੀਂ ਕੀਆ ਹੈ ।

## ਕਹੈ ਨਾਨਕੁ ਛਪੈ ਕਿਉ ਛਪਿਆ ਏਕੀ ਏਕੀ ਵੰਡਿ ਦੀਆ ॥੪॥੭॥

ਗੁਰੂ ਜੀ ਕਥਨ ਕਰਤੇ ਹੈਂ ਹੇ ਭਾਈ ਇਹ ਬਾਰਤਾ ਵਾ ਓਹ ਪ੍ਰਮੇਸ਼੍ਵਰ ਕਿਸੀ ਕਾ ਛਪਾਇਆ ਹੂਆ ਕਿਉਂ ਛਪਦਾ ਹੈ ਏਕੀ ਏਕੀ ਨਾਮ ਭਿੰਨ ਭਿੰਨ ਦੇਵਤਿਆਂ ਕੋ ਅੰਮ੍ਰਿਤ ਦੀਆ ਤੇ ਦੈਂਤਾਂ ਕੋ ਸ਼ਰਾਬ ਦਿਤੀ । ਇਸ ਪ੍ਰਕਾਰ ਜਾਨ ਲੇਨੇ ॥੭॥

ਆਸਾ ਮਃ ੧

**ਕਰਮ ਕਰਤੂਤਿ ਬੇਲਿ ਬਿਸਥਾਰੀ ਰਾਮੁ ਨਾਮੁ ਫਲੁ ਹੂਆ ॥**

ਨਿਸਕਾਮ ਕਰਮਾਂ ਕੀ ਕਰਤੂਤ ਨਾਮ ਕਰਤੱਬਤਾ ਰੂਪੀ ਜਿਸਨੇ ਬੇਲ ਬਿਸਥਾਰੀ ਹੈ ਉਸਕੋ ਰਾਮ ਨਾਮ ਜਪਨੇ ਰੂਪੀ ਫਲ ਹੂਆ।

**ਤਿਸ ਰੂਪ ਨ ਰੇਖਿ ਅਨਾਹਦ ਵਾਜੈ ਸ਼ਬਦ ਨਿਰੰਜਨਿ ਕੀਆ ॥**

ਜਿਸ ਪ੍ਰਮੇਸ਼ਰ ਕਾ ਰੂਪ ਰੇਖ ਨਹੀਂ ਅਨਾਹਦ ਏਕ ਰਸ ਸਾਰੇ ਵਾਜੈ ਨਾਮ ਪ੍ਰਗਟ ਹੋ ਰਹਿਆ ਹੈ ਜੋ ਨਿਰੰਜਨ ਤਿਸ ਕਾ ਨਾਮ ਗੁਰਾਂ ਕੇ ਸ਼ਬਦ ਕਰਕੇ ਜਪਨਾ ਕੀਆ ਹੈ ॥੧॥ ਵਾ

**ਕਰਮ ਕਰਤੂਤਿ ਬੇਲਿ ਬਿਸਥਾਰੀ ਰਾਮੁ ਨਾਮੁ ਫੁਲ ਫਲ ਹੂਆ ॥**

ਬੇਲ ਤੋਂ ਓਹੀ ਹੈ ਰਾਮ ਨਾਮ ਰੂਪੀ ਫੁਲ ਲਗੇ, ਗਜ਼ਾਨ ਰੂਪੀ ਫਲ ਹੂਆ।

**ਤਿਸੁ ਰੂਪੁ ਨ ਰੇਖਿ ਅਨਾਹਦੁ ਵਾਜੈ ਸਬਦ ਨਿਰੰਜਨਿ ਕੀਆ ॥੧॥**

ਜਿਸਕਾ ਰੂਪ ਰੇਖ ਨਹੀਂ ਏਕ ਰਸ ਵਾਜੈ ਪ੍ਰਗਟ ਹੋ ਰਹਿਆ ਹੈ ਐਸਾ ਜੋ ਸ਼ਬਦ ਨਾਮ ਬ੍ਰਹਮ ਨਿਰੰਜਨ ਸੋ ਗਜ਼ਾਨ ਰੂਪੀ ਫਲ ਵਿਚੋਂ ਰਸ ਨਿਕਾਲਨਾਂ ਕੀਆ ਨਾਮ ਕੀਤਾ ਹੈ ॥੧॥

**ਕਰੇ ਵਖਿਆਣੁ ਜਾਣੈ ਜੇ ਕੋਈ ॥**

ਜਦੀ ਕੋਈ ਰਾਮ ਨਾਮ ਕਾ ਵਖਜ਼ਾਨ ਕਰਨਾ ਜਾਣੇ।

**ਅੰਮ੍ਰਿਤ ਪੀਵੈ ਸੋਈ ॥੧॥ ਰਹਾਉ ॥**

ਬ੍ਰਹਮਾਂ ਨੰਦ ਰੂਪੀ ਅੰਮ੍ਰਿਤ ਕੋ ਪੀਤਾ ਹੈ।

**ਸਰਬ ਜੋਤਿ ਰੂਪ ਤੇਰਾ ਦੇਖਿਆ ਸਗਲ ਭਵਨ ਤੇਰੀ ਮਾਇਆ ॥**

ਹੇ ਪ੍ਰਮੇਸ਼ਰ ਸਰਬ ਜੋਤੀਆਂ ਮੈਂ ਤੇਰਾ ਹੀ ਰੂਪ ਦੇਖਿਆ ਹੈ ਤੇ ਸਗਲ ਭਵਨਾਂ ਮੈਂ ਤੇਰੀ ਮਾਇਆ ਦੇਖੀਂਦੀ ਹੈ।

**ਰਾਰੈ ਰੂਪਿ ਨਿਰਾਲਮੁ ਬੈਠਾ ਨਦਰਿ ਕਰੇ ਵਿਚਿ ਛਾਇਆ ॥੨॥**

ਰਾਰੇ ਦੁਆਰੇ ਕਹਿਤੇ ਹੈਂ। ਵਾ ਰਾਰੇ ਕਾ ਕੋਈ ਇਸ ਅਸਥਾਨ ਪ੍ਰਕਰਨ ਨਹੀਂ ਇਸਤੇ ਰਾਰੈ ਨਾਮ ਝਗੜੇ ਸੇ ਉਸਕਾ ਰੂਪ ਨਿਰਾਲਮ ਬੈਠਾ ਹੈ ਜਦੀ ਗੁਰੂ ਨਦਰ ਕਰਨ ਤਾਂ ਵਿਚ ਹੀ ਛਾਇਆ ਹੂਆ ਉਸਕੋ ਨਿਸਚੇ ਕਰਤਾ ਹੈ।

**ਬੀਣਾ ਸਬਦੁ ਵਜਾਵੈ ਜੋਗੀ ਦਰਸਨਿ ਰੂਪਿ ਅਪਾਰਾ ॥**

ਜੋ ਜੋਗੀ ਨਾਮ ਸਾਧੂ ਗੁਰਾਂ ਕੇ ਬੀਣੇ ਨਾਮ ਸੁੰਦਰ ਸ਼ਬਦ ਕੋ ਵਜਾਵੈ ਨਾਮ ਉਚਾਰਤਾ ਹੈ ਉਸ ਕੋ ਅਪਾਰ ਰੂਪ ਕਾ ਦਰਸ਼ਨ ਹੂਆ ਹੈ।

**ਸਬਦਿ ਅਨਾਹਦਿ ਸੋ ਸਹੁਰਾਤਾ ਨਾਨਕੁ ਕਹੈ ਵਿਚਾਰਾ ॥੪॥੮॥**

ਸੋ ਜੋਗੀ ਗੁਰਾਂ ਕੇ ਸ਼ਬਦ ਕਰਕੇ ਅਨਾਹਦ ਜੋ ਸਹੁਪਤੀ ਪ੍ਰਮੇਸਰ ਉਸ ਮੈਂ ਰਤਿਆ ਹੈ ॥੮॥

ਆਸਾ ਮਹਲਾ ੧

**ਮੈਂ ਗੁਣ ਗਲਾ ਕੇ ਸਿਰਿ ਭਾਰ ॥**

ਮੈਂ ਨੇ ਗਲਾਂ ਕੇ ਸਿਰ ਉਪਰ ਭਾਰ ਚੁਕ ਰਖੇ ਹੈਂ ਏਹੀ ਗੁਨ ਹੈ।

**ਗਲੀ ਗਲਾਂ ਸਿਰਜਣਹਾਰ ॥**

ਗਲਾਂ ਹੀ ਗਲਾਂ ਕੇ ਸਿਰਜਨਹਾਰ ਹੋ ਰਹਿਆ ਹਾਂ। ਵਾ ਗਲਾਂ ਵਿਚੋਂ ਸਿਰਜਨਹਾਰ ਕੀਆਂ ਗਲਾਂ ਕਰ।

## ਜਨਮਿ ਜਨਮਿ ਕਿਛੁ ਲੀਜੀ ਲੀਜੈ ॥੧॥ਰਹਾਉ॥

ਜਨਮ ਜਨਮਾਂਤ੍ਰਾਂ ਵਿਖੇ ਕਿਛ ਲੀਜੀ ਨਾਮ ਲੈਣੇ ਜੋਗ ਜੋ ਭਗਤੀ ਸੋ ਲੀਜੈ। ਵਾ ਨਾਮ ਲੀਜੈ ਹੀ ਲੀਜੈ। ਵਾ ਜਿਸਕੀ ਸਾਰੇ ਜੈ ਹੋ ਰਹੀ ਹੈ। ਉਸ ਮੈਂ ਲੀ ਨਾਮ ਬ੍ਰਿਤੀ ਲੀਜੀ ਨਾਮ ਲਾਵੇ।

## ਤਉ ਪਰਵਾਹ ਕੇਹੀ ਕਿਆ ਕੀਜੈ ॥

ਤੌ ਕਿਸੇ ਕੀ ਪ੍ਰਵਾਹੇ ਕਿਆ ਹੈ ਤੇ ਕਿਆ ਕਰਮ ਕਰਨਾ ਰਹਿ ਗਿਆ।

## ਮਨ ਕੀ ਮਤਿ ਮਤਾਗਲੁ ਮਤਾ ॥

ਮਨ ਕੀ ਜੋ ਮਤ ਹੈ ਏਹੀ ਮਤਾਂਗਲ ਨਾਮ ਹਸਤੀ ਮਤ ਨਾਮ ਮਸਤ ਹੈ ॥੧॥ ਵਾ ਮਨ੍ਕੀ ਮਤ ਕਾ ਜੋ ਮਤਾ ਹੈ ਏਹੀ ਮਤਾਂ ਗਲ ਨਾਮ ਹਸਤੀ ਹੈ।

## ਜੋ ਕਿਛੁ ਬੋਲੀਐ ਸਭੁ ਖਤੋ ਖਤਾ ॥

ਜੋ ਕਿਛ ਓਹ ਬੋਲਤਾ ਹੈ ਸੋ ਸਭ ਖਤੇ ਖਤਾ ਨਾਮ ਔਗਨ ਹੀ ਔਗਨ ਹੈ।

## ਪਾਪੁ ਪੁੰਨੁ ਦੁਇ ਸਾਖੀ ਪਾਸਿ ॥ ੨ ॥

ਪਾਪ ਤੇ ਪੁੰਨ ਦੋਨੋ ਸਾਖੀ ਦੇਣੇ ਕੋ ਤੇਰੇ ਪਾਸ ਹੋਵਨਗੇ । ਵਾ ਪਾਪ ਤੇ ਪੁੰਨ ਦੋਨੋ ਸਾਖੀ ਪਾਸਕ ਹੈ।

## ਰਾਗ ਰਤਨ ਪਰੀਆ ਪਰਵਾਰ ॥

ਰਾਗ ਜੋ ਰਤਨ ਰੂਪ ਹੈ ਤੇ ਪਰੀਆਂ ਇਸਤ੍ਰੀਆਂ ਪਰਵਾਰ ਉਨਕੇ ਪੁਤ੍ਰ ਇਨਕੇ ਸੰਜੁਗਤ ਹੋਕੇ ਜੋ ਗੈਨ ਕਰਤਾ ਹੈ।

## ਤਿਸੁ ਵਿਚਿ ਉਪਜੈ ਅੰਮ੍ਰਿਤੁ ਸਾਰ ॥

ਤਿਸਕੇ ਅੰਤਸ ਕਰਨ ਵਿਚ ਸਾਰ ਅੰਮ੍ਰਤ ਉਤਪੰਨ ਹੂਆ ਹੈ । ੧ ਵਾ ਰਾਗ ਪ੍ਰੇਮ ਤੇ ਰਤਨ ਵੈਰਾਗ ਪਰੀਆਂ ਕਰਨਾਂ ਮੈਤ੍ਰੀ ਆਦਿਕ ਪਰਵਾਰ ਸਤਿ ਸੰਤੋਖ ਆਦਿਕ ਇਨਕੇ ਸੰਜੁਗਤ ਜੋ ਹੂਆ ਹੈ।ਤਿਸਕੇ ਅੰਤਸ ਕਰਨ ਵਿਚ ਅੰਮ੍ਰਿਤ ਉਪਜਿਆ ਹੈ ।

## ਨਾਨਕ ਕਰਤੇ ਕਾ ਇਹੁ ਧਨੁ ਮਾਲੁ ॥

ਇਹ ਧਨ ਮਾਲ ਕਰਤੇ ਕੀ ਪ੍ਰਾਪਤੀ ਕਰਨੇ ਵਾਲਾ ਹੈ । ਵਾਹਿਗੁਰੂ ਕੀ ਪ੍ਰਾਪਤੀ ਕਾ ਜੋ ਅਨੰਦ ਹੈ ਤਿਸਕਾ ਉਪਦੇਸ਼ ਕਰਤੇ ਹੈਂ।

## ਆਸਾ ਮਹਲਾ ੧ ਕਰਿ ਕਿਰਪਾ ਅਪਨੈ ਘਰਿ ਆਇਆ ॥

ਜਿਸ ਵਕਤ ਈਸ਼੍ਰਰ ਨੇ ਕ੍ਰਿਪਾ ਕਰੀ ਤਬ ਆਪਣਾ ਘਰ ਕੌਣ ਸਤਿਸੰਗਤ ਤਿਸ ਮੈਂ ਆਇਆ।

## ਤਾ ਮਿਲਿ ਸਖੀਆ ਕਾਜੁ ਰਚਾਇਆ ॥

ਤਬ ਸੰਤਾਂ ਰੂਪੀ ਸਖੀਆਂ ਨਾਲ ਮਿਲਕੇ ਭਜਨ ਸਿਮਰਨ ਰੂਪੀ ਕਾਜ ਰਚਾਇਆ।

### ਚੱਕ੍ਰਕਾ

ਤਬ ਸੰਤਾਂ ਨੇ ਕ੍ਰਿਪਾ ਕਰੀ ਤਾਂ ਅਪਨੇ ਘਰ ਅੰਤ੍ਰ ਮੁਖਤਾ ਮੈਂ ਆਇਆ ਤਾਂ ਸਖੀਆਂ ਇਦ੍ਰੀਆਂ ਨੇ ਮਿਲਕ ਕਾਜ ਰਚਾਇਆ ਅਰਥਾਤ ਸਭ ਇੰਦ੍ਰੀਆਂ ਪ੍ਰਮੇਸ਼੍ਰਰ ਪਰੈਨੀ ਹੋਈਆਂ। ਤਬ ਕ੍ਰਿਪਾ ਕਰਨੇ ਵਾਲਾ ਜੋ ਆਪਣਾ ਸਰੂਪ ਘਰ ਤਿਸ ਮੈਂ ਆਇਆ। ਤਾਂ ਹੋਰਨਾਂ ਸਖੀਆਂ ਕੋ ਪ੍ਰਮੇ ੍ਰਰ ਨਾਲ ਮਿਲਾਵਨੇ ਰੂਪੀ ਕਾਜ ਰਚਾਇਆ। ਤਬ ਇਹ ਦ੍ਰਿਸ਼ਟੀ ਹੋ ਗਈ ਕ੍ਰਿਪਾ ਕਰਨੇ ਵਾਲਾ ਪ੍ਰਮੇਸ਼੍ਰਰ ਆਪਣੇ ਸੰਸਾਰ ਰੂਪੀ ਘਰ ਮੈਂ ਆ ਰਹਿਆ ਹੈ ॥

## ਖੇਲੁ ਦੇਖਿ ਮਨਿ ਅਨੰਦੁ ਭਇਆ ਸਹੁ ਵੀਆਹਣੁ ਆਇਆ ॥੧॥

ਐਸੀ ਭਜਨ ਸਿਮਰਨ ਰੂਪੀ ਖੇਲਕੋ ਦੇਖਕੇ ਪ੍ਰਮੇਸ੍ਰ ਕੇ ਮਨ ਮੈਂ ਅਨੰਦ ਹੂਆ। ਇਸੀ ਵਾਸਤੇ ਸਹੁ ਵੀਆਹਣ ਵਾਸਤੇ ਆਇਆ। ਅਭੇਦ ਕਰਨੇ ਕੋ ॥੧॥

## ਗਾਵਹੁ ਗਾਵਹੁ ਕਾਮਣੀ ਬਿਬੇਕ ਬੀਚਾਰੁ ॥

ਅਗੇ ਓਹ ਮਹਾਤਮਾਂ ਐਸੇ ਉਪਦੇਸ਼ ਦੇਤਾ ਹੈ ਹੇ ਕਾਮਣੀਓਂ ਗੈਨ ਕਰੋ ਗੈਨ ਕਰੋ ਵਾ ਗੈਨ ਕਰਨੇ ਵਾਲੀਆਂ ਹੋਕ ਗੈਨ ਕਰੋ। ਵਾ ਗੈਨ ਕਰਨੇ ਵਾਲਿਆਂ ਨਾਲ ਮਿਲਕੇ ਗੈਨ ਕਰੋ। ਵਾ ਮਨ ਬਾਣੀ ਕਰਕੇ ਗੈਨ ਕਰੋ। ਵਾ ਗੈਨ ਕਰਣੇ। ਯੋਗ ਕੋ ਗੈਨ ਕਰੋ। ਓਹ ਗੈਨ ਕੈਸਾ ਹੈ ਬਿਬਤੇ ਇਕ ਕਰਨੇ ਵਾਲੇ ਵਿਚਾਰ ਕੋ ਉਤਪੰਨ ਕਰਦਾ ਹੈ।

## ਹਮਰੈ ਘਰਿ ਆਇਆ ਜਗ ਜੀਵਨ ਭਤਾਰੁ ॥ ੧ ॥ ਰਹਾਉ

ਇਸ ਪ੍ਰਕਾਰ ਹਮਾਰੇ ਰਿਦੇ ਘਰ ਮੈਂ ਜਗ ਜੀਵਨ ਭਤਾਰੁ ਆਇਆ॥ ਰਹਾਉ ੧ ॥

## ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਇਆ ॥

ਓਹ ਮਹਾਤਮਾਂ ਕਥਨ ਕਰਤੇ ਹੈਂ ਜਦੀ ਈਸ਼੍ਰ ਨਾਲ ਹਮਾਰਾ ਅਭੇਦਤਾ, ਰੂਪੀ ਵੀਆਹੁ ਹੂਆ ਹੈ ਤਾਂ ਗੁਰਾਂ ਦੁਆਰੇ ਹੂਆ ਹੈ ਗੁਰਾਂ ਬਿਨਾਂ ਨਹੀਂ ਹੂਆ।

## ਜਾ ਸਹੁ ਮਿਲਿਆ ਤਾ ਜਾਨਿਆ ॥

ਜਬ ਸਹੁ ਪਤੀ ਇਸ ਪ੍ਰਕਾਰ ਮਿਲਿਆ ਤਬ ਉਸਕੇ ਅਨੰਦ ਕੋ ਜਾਨਿਆਂ।

## ਤਿਹੁ ਲੋਕਾ ਮਹਿ ਸਬਦੁ ਰਵਿਆ ਹੈ ਆਪੁ ਗਇਆ ਮਨ ਮਾਨਿਆ ॥੨॥

ਅੰਨਵੇ ਜਬ ਗੁਰਾਂ ਕੇ ਮਨ ਕਹੀਏ ਮੰਤਰ ਕੋ ਮਾਨਿਆ ਵਾ ਇਸਕਾ ਗੁਰਾਂ ਉਪਰ ਮੰਨ ਮਨ ਗਿਆ ਤਾਂ ਆਪਾ ਭਾਵ ਹੰਕਾਰ ਗਿਆ ਤਬ ਇਹ ਦ੍ਰਿਸ਼ੀ ਹੋ ਗਈ ਤਿੰਨੇ ਲੋਕਾਂ ਮੇਂ ਸਬਦ ਬ੍ਰਹਮ ਰਵ ਰਹਿਆ ਹੈ ॥ ੨ ॥

## ਅਪਨਾ ਕਾਰਜੁ ਆਪਿ ਸਵਾਰੇ ਹੋਰਨਿ ਕਾਰਜ ਨ ਹੋਈ ॥

ਓਹ ਜਗਿਆਸੂ ਆਪਣਾ ਸਰੂਪ ਰੂਪੀ ਕਾਰਜ ਆਪ ਗੁਰਾਂ ਦਵਾਰੇ ਸਵਾਰਤਾ ਹੈ ਗੁਰਾਂ ਸੇ ਬਿਨਾਂ ਹੋਰ ਨ ਕਹੀਏ ਹੋਰ ਕਿਸੀ ਪਰਕਾਰ ਸਰੂਪ ਦੀ ਪ੍ਰਾਪਤੀ ਰੂਪੀ ਕਾਰਜ ਨਹੀਂ ਹੋਤਾ ਵਾ ਪ੍ਰਮੇਸ਼ਰ ਆਪਣਾ ਕਾਰਜ ਉਤਪਤੀ ਸਿੰਘਾਰ ਰੂਪੀ ਆਪ ਹੀ ਸਵਾਰਤਾ ਹੈ। ਪਰਮੇਸ਼ਰ ਕਾਇਹ ਕਾਰਜਹੋਰ ਪਾਸੋਂ ਨਹੀਂ ਹੋਤਾ।

## ਜਿਤੁ ਕਾਰਜਿ ਸਤੁ ਸੰਤੋਖੁ ਦਇਆ ਧਰਮੁ ਹੈ ਗੁਰਮੁਖਿ ਬੁਝੈ ਕੋਈ ॥੩॥

ਜਿਸ ਰਾਮ ਨਾਮਰੂਪੀ ਕਾਰਜ ਮੇਂ ਸਤ ਸੰਤੋਖ ਦਇਆ ਧਰਮ ਇਤਿ ਆਦਿਕ ਗੁਨ ਹੈ ਇਸ ਕਾਰਜ ਕੋਗ੍ਰੈਹਨ ਕਰਨਾ ਕੋਈ ਗੁਰਮੁਖ ਹੀ ਬੁਝਤਾ ਹੈ ॥ ੩ ॥ ੪ ॥ ੧੦ ॥

## ਆਸਾ ਮਹਲਾ ੧ ਗ੍ਰਿਹੁ ਬਨੁ ਸਮਸਰਿ ਸਹਿਜ ਸੁਭਾਇ ॥ ਦੁਰਮਤਿ ਗਤੁ ਭਈ ਕੀਰਤੁ ਠਾਇ॥

ਅੰਨਵੇ-ਜਿਸ ਕੇ ਰਿਦੇ ਮੇਂ ਪਰਮੇਸ਼ਰ ਕੀ ਕੀਰਤੀ ਨੇ ਠਾਇ ਅਸਥਾਨ ਕੀਆ ਹੈ ਔਰ ਦੁਰਮਤਤਾ ਗਤ ਹੋ ਗਈ। ਉਸਕੀ ਇਹ ਦ੍ਰਿਸ਼੍ਰੀ ਹੋਈ ਹੈ। ਗ੍ਰਹ ਕਹੀਏ ਘਰ ਔਰ ਬਨ ਉਸਕੋ ਸਹਜ ਸੁਭਾਵਕ ਹੀ ਸਮਸਰ ਕਹੀਏ ਸਮਾਨ ਹੀ ਹੋ ਗਏ। ਵਾ ਉਸਕੇ ਰਿਦੇ ਰੂਪੀ ਗ੍ਰਹ ਮੈਂ ਸਮਸਰ ਨਾਮ ਤੁਲਤਾ ਔਰ ਸਹਜ ਨਾਮ ਸ਼ਾਂਤੀ ਸੁਭਾਵਕ ਹੀ ਬਨੇ ਹੈ ॥੧॥

## ਮਨਚੂਰੇ ਖਟੁ ਦਰਸਨ ਜਾਣੁ ॥

ਜਿਸਨੇ ਮਨ ਕੋ ਚੂਰਨ ਕੀਆ ਹੈ ਉਸਨੇ ਖਟ ਦਰਸ਼ਨਾਂ ਕਾ ਸਿਧਾਂਤ ਜਾਨਿਆਂ ਹੈ ਕੇ ਸਰਬ ਮੈਂ ਉਹੀ ਪੂਰਨ ਹੈ। ਵਾ ਜਿਸਨੇ ਖਟ ਦਰਸ਼ਨ ਕੌਨ ਛੇ ਸ਼ਾਸਤ੍ਰ ਉਨਕਾ ਸਿਧਾਂਤ ਜਾਨਿਆ ਹੈ ਉਸ ਕਾ ਮਨ ਚੂਰੇ ਨਾਮ ਗਦ ਗਦ ਹੂਆ ਹੈ

ਅਰਥਾਤ ਅਨੰਦ ਵਾ ਜਿਸਨੇ ਮਨ ਕੋ ਚੂਰਨ ਕੀਆ ਹੈ ਉਸ ਨੇ ਦਰਸ਼ਨ ਜਾਣਨੇ ਕੀ ਖਟੀ ਕੋ ਖਟਿਆ ਹੈ।

## ਸਖਾ ਸੈਨੁ ਪ੍ਰੇਮ ਗੋਬਿੰਦੁ ॥

ਗੋਬਿੰਦ ਕਾ ਪ੍ਰੇਮ੍ਰ ਸਖਾ ਹੈ ਸੈਨ ਕਹੀਏ ਸਹੈਤਾ ਕਰਨੇ ਕੋ। ਵਾ ਸੈਨ ਕਹੀਏ ਸਾਥ ਕਾ ਸਖਾ ਹੈ।

## ਆਸਾ ਮਹਲਾ ੧ ਏਕੋ ਸਰਵਰੁ ਕਮਲ ਅਨੂਪ ॥

ਏਕ ਸੰਸਾਰ ਰੂਪੀ ਸਰੋਵਰ ਹੈ ਇਸ ਮੈਂ ਅਨੂਪਮ ਕਵਲ ਹੈਂ ਸੰਤ ਤਤ ਵੇਤੇ।

## ਸਦਾ ਬਿਗਾਸੈ ਪਰਮਲ ਰੂਪ।

ਮਲ ਸੇ ਪਰੇ ਜੋ ਰੂਪ ਵਾ ਪਰਮਲ ਚੰਦਨ ਵਤ ਸੀਤਲ ਰੂਪ ਓਹੀ ਭਇਆ ਸੂਰਜ ਉਸ ਕੋ ਦੇਖਕੇ ਸਦੀਵ ਕਾਲ ਬਿਗਸਦੇ ਹੈਂ, ਵਾ ਏਕ ਸਤ ਸੰਗਤ ਰੂਪੀ ਸਰੋਵਰ ਹੈ। ਜਗਆਸੂਆਂ ਰੂਪੀ ਕਵਲ ਹੈਂ ਪਰਮਲ ਰੂਪ ਜੋ ਸਤਿਗੁਰ ਦੇਵ ਜੀ ਓਹੀ ਭਏ ਸੂਰਜ ਉਨਕੋ ਦੇਖਕੇ ਸਦੀਵਕਾਲ ਬਿਗਸਤੇ ਹੈਂ।

## ਊਜਲ ਮੋਤੀ ਚੂਗਹਿ ਹੰਸ।

ਹੰਸ ਤਤ ਵੇਤੇ ਮਹਾਤਮਾਂ ਊਜਲ ਸੁਧ ਮੋਤੀ ਸੁਭ ਗੁਨ ਉਨਕੋ ਚੁਗਤੇ ਹੈਂ।

## ਸਰਬ ਕਲਾ ਜਗਦੀਸੈ ਅੰਸ ॥੧॥

ਸਰਬ ਨਾਮ ਤਮਾਮ ਜਿਤਨੀਆਂ ਕਲਾਂ ਹੈਂ ਇਹ ਜਗਦੀਸਕੀਆਂ ਅੰਸ ਜਾਣੀਆਂ ਹੈਂ ਰੂਪ। ਵਾ ਸਰਬ ਕਲਾ ਸੰਪੰਨ ਜੋ ਜਗਤਈਸ਼ ਓਹੁ ਮਹਾਤਾਂ ਉਸਕੀ ਅੰਸ ਹੈ ਕਿਆ ਸਰੂਪ ਹੈ।

## ਬਿਨੁ ਜਲ ਸਰਵਰਿ ਕਮਲ ਨ ਦੀਸੈ ॥੧॥ਰਹਾਉ॥

ਸੰਸਾਰ ਰੂਪੀ ਸਰੋਵਰ ਪਦਾਰਥਾਂ ਰੂਪੀ ਜਲ ਤੇ ਬਿਨਾਂ ਨਹੀਂ ਦਿਸਦਾ ਔਰ ਮਹਾਤਮਾਂ ਰੂਪੀ ਕਮਲ ਸੰਸਾਰ ਰੂਪੀ ਸਰੋਵਰ ਤੇ ਬਿਨਾਂ ਨਹੀਂ ਦਿਸਦੇ ਵਾ ਸਤ ਸੰਗਤ ਰੂਪੀ ਸਰੋਵਰ ਨਾਮ ਰੂਪੀ ਜਲ ਤੇ ਬਿਨਾਂ ਨਹੀਂ ਦਿਸਦਾ। (ਯਥਾ ਸਤ ਸੰਗਤਿ ਕੈਸੀ ਜਾਣੀਐ) ਉਃ—ਜਿਥੈ ਏਕੋ ਨਾਮ ਵਖਾਣੀਐ ਔਰ ਜਗਜਾਸੂ ਰੂਪੀ ਕਮਲ ਸਤਿ ਸੰਗਤ ਰੂਪੀ ਸਰੋਵਰ ਬਿਨਾਂ ਨਹੀਂ ਦਿਸਦੇ। ਵਾ ਸੰਸਾਰ ਸਰੋਵਰ ਜੋ ਪਦਾਰਥਾਂ ਰੂਪੀ ਜਲ ਸੇ ਪੂਰਨ ਉਸ ਬਿਨਾਂ ਪ੍ਰਮੇਸ਼੍ਰਰ ਰੂਪੀ ਕਮਲ ਨਹੀਂ ਦਿਸਦਾ ਪ੍ਰਮੇਸ਼੍ਰਰ ਅਨਮਾਨ ਸੇ ਜਾਣਿਆਂ ਜਾਤਾ ਹੈ ਜੜ ਕੇ ਪ੍ਰਕਾਸ਼ਨੇ ਵਾਲ਼ਾ ਕੋਈ ਹੈ।

## ਸਾਖਾ ਤੀਨਿ ਕਹੈ ਨਿਤ ਬੇਦ ॥

ਨਿਤਾ ਪ੍ਰਤੀ ਬੇਦ ਇਹ ਕਹਿੰਦਾ ਹੈ ਸੰਸਾਰ ਰੂਪੀ ਬ੍ਰਿਛ ਕੀਆਂ ਤਿੰਨ ਸਾਖਾਂ ਹੈਂ ਰਜੋ ਸਤੋ ਤਮੋ ਵਾ ਤ੍ਰਿਕਾਂਡ ਬੇਦ ਨਿਤਾਪ੍ਰਤੀ ਸਾਖਾਂਉਗਾਹੀਂ ਕਹਿੰਦਾ ਹੈ ਕੋ ਈਸ਼੍ਰਰਚਿੰਤਨ ਕਰੋ ਤਰੋਂਗੇ ਵਾਤੀਨ ਬੇਦ ਅਥਰਵਨ ਛੋਡ ਦੇਨਾ ਉਗਾਹੀ ਕਹਿਤੇ ਹੈਂ।

## ਨਾਦ ਬਿੰਦ ਕੀ ਸੁਰਤਿ ਸਮਾਇ ॥

ਨਾਦ ਨਾਮ ਬ੍ਰਹਮ ਕੇ ਬਿੰਦ ਕਹੀਏ ਜਾਨਣੇ ਕੀ ਵਾ ਨਾਦ ਗੁਰ ਉਪਦੇਸ ਕੇ ਜਾਨਨੇ ਕੀ ਸੁਰਤ ਪਰੀਤੀ ਵਾ ਸੁਰਤ ਗਿਆਤ ਸਮਾਈ ਹੈ।

## ਮੁਕਤੋ ਰਾਤਉ ਰੰਗਿ ਰਵਾਤਉ ॥

ਜੋ ਆਪ ਰੰਗ ਪ੍ਰੇਮ ਮੈ ਰਤੇ ਹੈ ਔਰਾਂ ਕੋ ਰੰਗ ਪ੍ਰੇਮ ਮੈਂ ਰਵਾਤਉ ਕਹੀਏ ਰਤੌਣੇ ਵਾਲੇ ਹੈਂ। ਓਹ ਮੁਕਤ ਹੁਏ ਹੈਂ।

## ਤ੍ਰਿਭਵਣ ਮਹਿ ਜੋਤਿ ਤ੍ਰਿਭਵਣ ਮਹਿ ਜਾਣਿਆ ॥

ਤਿਭਵਨ ਨਾਮੇ ਜੋਤੀ ਹੈ ਜੋਤੀ ਮਹਿ ਤ੍ਰਿਭਵਣ ਜਾਣੇ ਹੈਂ।

## ਉਲਟ ਭਈ ਘਰੁ ਘਰ ਮਹਿ ਆਣਿਆ ॥

ਜਬ ਬ੍ਰਿਤੀ ਸੰਸਾਰ ਤਰਫੋਂ ਉਲਟੀ ਤਬ ਘਰ ਵਿਚ ਹੀ ਘਰ ਸਰੂਪ ਕੋ ਆਣਿਆ ਸਖਿਆਤ ਕੀਆ।

## ਲਾਗੈ ਧੂਰਿ ॥

ਕਲੰਕ ਰੂਪੀ ਧੂਰ ਵਾ ਲਾਨ੍ਤਾ ਰੂਪੀ ਧੂਰ ਹੈ ।

## ਦੁਖੁ ਸੁਖੁ ਸਾਚ ਕਰਤੇ ਪ੍ਰਭ ਪਾਸਿ ॥੧ ਰਹਾਉ॥

ਦੁਖ ਔਰ ਸੁਖ ਸਚੇ ਪ੍ਰਭੂ ਕੇ ਪਾਸ ਨੈਵੇਦ ਕਰੋ । ਵਾ ਉਸਕੇ ਪਾਸ ਹੈ ਕਰਮਾਂ ਅਨੁਸਾਰ ਦੇਤਾ ਹੈ ਵਾ ਸਚਾ ਪ੍ਰਭੂ ਦੁਖਾਂ ਕੋ ਪਾਸੇ ਕਰਤਾ ਹੈ ਔਰ ਸੁਖਾਂ ਕਾ ਪਾਸ ਕਰਵਾ ਦੇਤਾ ਹੈ ।

## ਸਤਿਗੁਰ ਸੇਵਿ ਅੰਮ੍ਰਿਤ ਰਸ ਚਾਖੇ ॥੩॥ ਚਲ ਤਉ ਮਨੁ ਰਾਖੇ ਅੰਮ੍ਰਿਤ ਚਾਖੈ ॥

## ਸਤਿਗੁਰ ਸੇਵਿ ਅੰਮ੍ਰਿਤ ਸਬਦੁ ਭਾਖੈ ॥

ਪ੍ਰਿਥਮ ਸਪਸ਼ਟ ਹੀ ਵਾ ਜਿਨ੍ਹਾਂ ਸਤਿਗੁਰਾਂ ਨੇ ਸੇਵਨੇ ਯੋਗ ਅੰਮ੍ਰਿਤ ਰਸ ਕੋ ਚਖਿਆ ਹੈ ਉਨ੍ਹਾਂ ਗੁਰਾਂ ਦੁਆਰੇ ਜਿਸਨੇ ਅੰਮ੍ਰਿਤ ਨਾਮ ਕੋ ਚਖਿਆ ਹੈ ਚਲਦੇ ਮਨ ਕੋ ਸੰਸਾਰ ਤਰਫੋਂ ਰੋਕ ਰਖਿਆ ਹੈ ਉਸਨੇ ਸਤਿ ਤ੍ਰੈ ਕਾਲ ਅਬਾਧ ਗੁਰ ਚੇਤਨ ਸੇਵਨ ਯੋਗ ਅਮ੍ਰਿਤੂ ਕਰਨੇ ਵਾਲਾ ਸ਼ਬਦ ਬ੍ਰਹਮ ਭਖਿਆ ਹੈ ਅਰਥਾਤ ਪ੍ਰਾਪਤ ਹੂਆ ਹੈ ॥ ੧੩ ॥

## ਆਸਾ ਮਹਲਾ ੧ ॥ ਹਿਰਦੈ ਨਾਮੁ ਨਾਹੀ ਮਨਿ ਭੰਗ ॥

ਜਿਸਕੇ ਹਿਰਦੇ ਮੈਂ ਨਾਮ ਹੈ ਉਸਕਾ ਮਨ ਪ੍ਰਮੇਸ਼੍ਵਰ ਤਰਫੋਂ ਭੰਗਨ ਨਹੀਂ ।

## ਅਨਦਿਨ ਨਾਲਿ ਪਿਆਰੇ ਸੰਗੁ ॥੧॥

ਓਹ ਅਨਦਿਨ ਪਿਆਰਾ ਜੋ ਨਾਲ ਉਸਕੇ ਸੰਗੀ ਹੂਏ ਹੈਂ ਵਾ ਜਿਨਕੇ ਹਿਰਦੈ ਨਾਮ ਨਹੀਂ ਹੈ ਉਨਕਾ ਮਨ ਭੰਗਨ ਹੈ ਦਿਨ ਰਾਤ੍ਰ ਓਹ ਪਿਆਰੇ ਨਾਲੋਂ ਸੰਗਦੇ ਹੈਂ ।੧੪॥

## ਆਸਾ ਮਹਲਾ ੧ ॥ ਇਕਿ ਆਵਹਿ ਇਕਿ ਜਾਵਹਿ ਆਈ ॥

ਇਕ ਜੀਵ ਕਰਮਾਂ ਅਨੁਸਾਰ ਜਮਕੇ ਆਵਤੇ ਹੈਂ ਇਕ ਮਰਕੇ ਜਾਤੇ ਹੈਂ ਇਕ ਫੇਰ ਆਈ ਵਾ ਜੋ ਆਈ ਨਾਮ ਹੈ ਮਾਇਆ ਕਾ ਮਾਇਆ ਵਿਚ ਲਗਿਆ ਹੈ ਓਹ ਆਵਤੇ ਹੈਂ ਔਰ ਜਾਤੇ ਹੈਂ ।

ਪੇਲ-ਦਬਾ ਨਹੀਂ ਸਕਤਾ

## ਗੁਰਮੁਖਿ ਨਿਰਮਲ ਰਹਹਿ ਪਿਆਰੇ ॥

ਹੇ ਪਿਆਰੇ ਗੁਰਮੁਖਾਂ ਵਿਚ ਰਹਿਕੇ ਫੇਰ ਨਿਰਮਲ ਰਹਿਤੇ ਹੈਂ ਵਾ ਪਿਆਰੇ ਜੋ ਗੁਰਮੁਖ ਹੈਂ ਇਸ ਉਪਰ ਅਗੇ ਦ੍ਰਿਸ਼ਟਾਂਤ ਦੇਤੇ ਹੈਂ ।

## ਜਿਉ ਜਲ ਅੰਬ ਊਪਰਿ ਕਮਲ ਨਿਰਾਰੇ ॥੧॥

ਜੈਸੇ ਜੋ ਜਲ ਉਪਰ ਸੇ ਗਿਰਤਾ ਹੈ ਕਵਲ ਉਸਤੇ ਭੀ ਨਿਰਾਰਾ ਹੈ ਔਰ ਜੋ ਸਰੋਵਰ ਕੇ ਵਿਚ ਅੰਬ ਨਾਮ ਜਲ ਹੈ ਉਸਤੇ ਭੀ ਕਵਲ ਨਿਰਾਲਾ ਰਹਿਤਾ ਹੈ ਇਸੀ ਪਰਕਾਰ ਜੋ ਮਹਾਤਮਾਂ ਕੋ ਉਪਰੋਂ ਪਦਾਰਥ ਰੂਪੀ ਜਲ ਪੈਂਦਾ ਹੈ ਉਸਤੇ ਭੀ ਔਰ ਜੋ ਪਾਸ ਅੰਬ ਕਹੀਏ ਪਦਾਰਥਾਂ ਰੂਪੀ ਜਲ ਹੈ ਉਸਤੇ ਭੀ ਰਿਦਾ ਕਵਲ ਨਿਰਾਲਾ ਰਹਿਤਾ ਹੈ ਵਾ ਜੈਸੇ ਜਲਕੇ ਅੰਬ ਕਹੀਏ ਕੰਵਲ ਉਪਰ ਨਿਰਾਲਾ ਰਹਿਤਾ ਹੈ ਇਸੀ ਪਰਕਾਰ ਮਹਾਤਮਾਂ ਕਾ ਰਿਦਾ ਕਵਲ ਪਦਾਰਥਾਂ ਰੂਪੀ ਜਲ ਕੇ ਅੰਬ ਕਹੀਏ ਵਿਚ,ਰਿਦਾ ਉਪਰ ਨਿਰਾਲਾ ਰਹਿਤਾ ਹੈ ਵਾ ਜੈਸੇ ਜਲਕੇ ਉਪਰ ਕਵਲ ਨਿਰਮਲ ਰਹਿਤਾ ਹੈ ਤੈਸੇ ਹੀ ਉਨਾਂ ਕਾ ਰਿਦਾ ਕਵਲ ਪਦਾਰਥਾਂ ਰੂਪੀ ਅੰਬਕੇ ਉਪਰ ਨਿਰਾਲਾ ਰਹਿਤਾ ਹੈ ।

## ਹਰਿਰਸ ਰੇਦ ॥

ਹਰੀ ਰਸ ਕੋ ਰੇਦ ਕਹੀਏ ਰਿਦੇ ਮੈਂ ਧਾਰਿਆ ਹੈ ਵਾ ਹਰੀ ਰਸ ਕੇ ਹਰਦ ਹੋਏ ਹੈਂ,ਹਰਦ ਨਾਮ ਹੈ ਤਲਾ ਕਾ ਸਰੋਵਰ

## ਆਸਾ ਮਹਲਾ ੧ ਨਿਵਿ ਨਿਵਿ ਪਾਇ ਲਗਉ ਗੁਰ ਅਪਨੇ ਆਤਮ ਰਾਮੁ ਨਿਹਾਰਿਆ ਕਰਤ ਬੀਚਾਰੁ ਹਿਰਦੈ ਹਰਿ ਰਵਿਆ ਹਿਰਦੈ ਦੇਖਿ ਬੀਚਾਰਿਆ ॥

ਪਹਿਲੇ ਸਪਸ਼ਟ ਹੀ ਵਾ ਅੰਨਵੇ–ਜਿਨ੍ਹਾਂ ਗੁਰਾਂ ਨੇ ਸਤ ਅਸਤ ਕਾ ਵੀਚਾਰ ਕੀਆ ਹੈ ਔਰ ਹਿਰਦੇ ਮੈਂ ਨਾਮ ਕੋ ਰਵਿਆ ਹੈ ਔਰ ਆਤਮਰਾਮ ਕੋ ਚੀਨਿਆਂ ਹੈ ਉਨ੍ਹਾਂ ਗੁਰਾਂ ਦੁਆਰਾ ਹਮ ਨੇ ਵੀਚਾਰ ਕੀਆ ਤਬ ਹਿਰਦੇ ਮੈਂ ਹੀ ਦੇਖਿਆ ਇਸ ਤੇ ਐਸੇ ਗੁਰਾਂ ਕੇ ਨਿਵ ਨਿਵਕੇ ਪੈਰੀ ਲਗਤੇ ਹਾਂ।

## ਰਵਨੀ ਰਵੈ ॥

ਰਵਨੀ ਕਵੀਸ਼ਰੀ ਵਾ ਕਥਾ ਕੇ ਰਵਨੇ ਤੇ ਵਾ ਰਵਨੀ ਇਸਤ੍ਰੀ ਵਾ ਰਵਨੀ ਮਾਇਆ।

## ਹਰਿ ਹਰਿ ਨਾਮੁ ਭਗਤਿ ਪ੍ਰਿਅ ਪ੍ਰੀਤਮ ਸੁਖ ਸਾਗਰੁ ਉਰਧਾਰੇ ॥

ਹਰਿ ਹਰਿ ਜੋ ਸੁਖ ਸਾਗਰ ਪ੍ਰੀਤਮ ਪਿਆਰਾ ਉਸਕੀ ਨਾਮਾ ਭਗਤੀ ਕੋ ਉਰ ਮੈਂ ਧਾਰੇ।

੪ ॥ ੧੬ ਆਸਾ ਮਹਲਾ ੧ ॥ ਪ੍ਰਸ਼ਨ–ਜੋ ਆਪਣੇ ਆਪ ਕੋ ਪਾਕ ਸਮਝ ਰਹੇ ਹੈਂ ਉਨਕੀ ਰੀਤੀ ਕਹੋ। ਉਃ

## ਕਿਸ ਕਉ ਕਹਹਿ ਸੁਣਾਵਹਿ ਕਿਸ ਕਉ ਕਿਸ ਸਮਝਾਵਹਿ ਸਮਝਿ ਰਹੇ।

ਜੋ ਆਪ ਸਮਝ ਰਹੇ ਹੈਂ ਉਹ ਕਿਸ ਕਉ ਨਾਮ ਕਿਸ ਵਾਸਤੇ ਕਿਸੀ ਕੋ ਕਹਿਕੇ ਸੁਣਾਵਤੇ ਹੈਂ। ਔਰ ਕਿਸਕੋ ਸਮਝਾਵਤੇ ਹੈਂ। ਅਰਥਾਤ ਮਗਜ਼ ਖੋਖਲਾ ਨਹੀਂ ਕਰਤੇ। ਪ੍ਰਸ਼ਨ–ਜੋ ਗੁਰ ਉਪਦੇਸ਼ ਲੈਕੇ ਸੰਤੋਖ ਵਿਚ ਇਸਥਤ ਹੋ ਰਹੇ ਹੈਂ ਉਨਕੀ ਰੀਤੀ ਕਹੋ। ਉਃ–

## ਕਿਸੈ ਪੜਾਵਹਿ ਪੜਿ ਗੁਣਿ ਬੂਝੇ ਸਤਿਗੁਰ ਸਬਦਿ ਸੰਤੋਖ ਰਹੇ ॥੧॥

ਜੋ ਸਤਿਗੁਰਾਂ ਕਾ ਸ਼ਬਦ ਲੇ ਕਰਕੇ ਸੰਤੋਖ ਮੈਂ ਇਸਥਤ ਹੋ ਰਹੇ ਹੈਂ ਓਹ ਕਿਸਕੋ ਪੜ੍ਹਾਵਤੇ ਹੈਂ ਔਰ, ਕਿਸ ਕੋ ਕਹਿੰਦੇ ਹੈਂ ਤੂੰ ਪੜ੍ਹਕੇ ਬੁਝ ਔਰ ਗੁਨ ਗ੍ਰਹਨ ਕਰ ਅਲਗ ਹੈਂ। ਪ੍ਰਸ਼ਨ–ਫੇਰ ਸੰਸਾਰ ਸਮੁੰਦ੍ਰ ਤੋਂ ਤਾਰੇਗਾ ਕੌਣ। ਉਃ–ਜੋ ਮਹਾਤਮਾਂ ਆਪ ਸਮਝ ਰਹੇ ਹੈਂ ਓਹ ਕਿਸੀ ਕੋ ਕਹਿਤੇ ਹੈਂ ਤੂੰ ਨਿਸ਼ਕਾਮ ਕਰਮ ਕਰ ਔਰ ਕਿਸੀ ਕੋ ਸੁਨਾਵਤੇ ਹੈਂ ਉਪਾਸ਼ਨਾ ਕਰ ਔਰ ਕਿਸੀ ਕੋ ਸਮਝਾਵਤੇ ਹੈਂ ਤੂੰ ਗਯਾਨ ਕਾ ਉਪਾ ਕਰ ਲੈ ਵਾ ਕਿਸੀ ਕੇ ਕਹਿਤੇ ਹੈਂ ਤੂੰ ਸ੍ਰਵਨ ਕਰ ਕਿਸੀ ਕੋ ਸੁਣਾਵਤੇ ਹੈਂ ਤੂੰ ਮੰਨਣ ਕਰ ਔਰ ਕਿਸੀ ਕੋ ਸਮਝਾਵਤੇ ਹੈਂ ਤੂੰ ਨਿਧਯਾਸਨ ਕਰ।ਜੋ ਆਪ ਗੁਰਾਂ ਕੇ ਉਪਦੇਸ਼ ਕਰਕੇ ਸੰਤੋਖ ਮੈਂ ਇਸਥਤ ਹੋ ਰਹੇ ਹੈਂ ਓਹ ਕਿਸੀ ਕੋ ਪ੍ਰਮੇਸ਼੍ਵਰ ਸਬੰਧੀ ਗ੍ਰੰਥ ਪੜ੍ਹਾਵਤੇ ਹੈਂ ਔਰ ਕਿਸੀ ਕੋ ਕਹਿਤੇ ਹੈਂ ਤੂੰ ਇਸਕੋ ਗੁਣ ਕਹੀਏ ਵਿਚਾਰ, ਕਿਸੀ ਕੋ ਕਹਿਤੇ ਹੈਂ ਸਤ ਅਸਤ ਕੋ ਬੁਝ।

## ਐਸਾ ਗੁਰਮਤਿ ਰਮਤੁ ਸਰੀਰਾ ॥ ਹਰ ਭਜੁ ਮਨ ਮੇਰੇ ਗਹਿਰ ਗੰਭੀਰਾ ॥ ੧ ॥ ਰਹਾਉ ॥

ਅੰਨਵੇ–ਗਹਿਰ ਗੰਭੀਰਾ ਜੋ ਰਮਤ ਸਰੀਰਾ ਤਿਸ ਐਸੇ ਹਰੀ ਕੋ ਹੇ ਮਨ ਪਿਆਰੇ ਗੁਰਮਤ ਲੈਕੇ ਭਜ ॥ ੧ ਰਹਾਉ ॥

## ਅਨਤ ਤਰੰਗ ਭਗਤਿ ਹਰਿ ਰੰਗਾ ॥

ਜਿਸ ਹਰੀ ਵਿਚੋਂ ਅਨੇਕ ਹੀ ਬ੍ਰਹਮਾਂ ਬਿਸ਼ਨ ਆਦਿਕ ਤਰੰਗ ਉਠ ਰਹੇ ਹੈਂ ਵਾ ਅਨੇਕ ਤਰੰਗਾਂ ਕੋ ਦੂਰ ਕਰਕੇ ਹਰੀ ਕੀ ਭਗਤੀ ਵਿਚ ਰੰਗ ਪ੍ਰੇਮ ਕਰ ॥ ੧ ॥

## ਕਥਨੀ ਕਹਹਿ ਕਹਹਿ ਸੇ ਮੂਏ ॥

ਜੋ ਕਹੀਆਂ ਹੋਈਆਂ ਕਥਨੀਆਂ ਕੋ ਪਖੰਡ ਪੂਰਬ ਕਹਿਤੇ ਹੈਂ ਸੋ ਮਰ ਗਏ।

## ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ ॥

ਸੋ ਪ੍ਰਭੁ ਉਸਤੇ ਦੂਰ ਹੈ। ਹੇ ਪ੍ਰਭੂ ਤੂੰ ਉਸਕੋ ਨਹੀਂ ਪ੍ਰਾਪਤ ਹੁਆ। ਵਾ ਜੋ ਕਹਿਣੇ ਵਾਲੇ ਹੈਂ ਕੇ ਸ਼ਰਧਾ ਧਾਰਕੇ ਕਥਨੀਆਂ ਕਹਿੰਦਾ ਹੈ ਔਰ ਜੀਵਤ ਭਾਵ ਤੇ ਮੂਆ ਹੈ ਸੋ ਪ੍ਰਭੂ ਉਸ ਤੇ ਦੂਰ ਨਹੀਂ। ਹੇ ਪ੍ਰਭੂ ਤੂੰ ਓਸ ਕੋ ਪ੍ਰਾਪਤ ਹੋਇਆ ਹੈਂ।

## ਸਭੁ ਜਗੁ ਦੇਖਿਆ ਮਾਇਆ ਛਾਇਆ ॥

ਮਨਮੁਖਾਂ ਨੇ ਸਾਰੇ ਜਗਤ ਮੈਂ ਮਾਇਆ ਹੀ ਛਾਈ ਹੋਈ ਦੇਖੀ ਹੈ ਵਾ ਗੁਰਮੁਖਾਂ ਨੇ ਸਭ ਜਗਤ ਮਾਇਆ ਕਾ ਛਾਇਆ ਹੂਆ ਦੇਖਿਆ ਹੈ ਅਰਥਾਤ ਬਨਾਇਆ ਹੂਆ ਵਾ ਮਾਇਆ ਵਕੀ ਦੇਖਿਆ ਹੈ ॥ ੧੭ ॥

## ਆਸਾ ਮਹਲਾ ੧ ॥ ਕੋਈ ਭੀਖਕ ਭੀਖਿਆ ਖਾਇ ॥

ਜੈਸੇ ਕੋਈ ਭੀਖਕ ਖਾਣੇ ਮੈਂ ਤਤਪਰ ਹੈ। ਇਤਿਆਦਕ। ਇਸੀ ਪ੍ਰਕਾਰ:-

## ਢਾਹਿ ਉਸਾਰੇ ਧਰੇ ਧਿਆਨੁ ॥

ਜੋ ਪ੍ਰਮੇਸ਼ਰ ਉਸਾਰਤਾ ਹੈ ਔਰ ਧਰੇ ਧਿਆਨ ਪਾਲਣਾ ਕਰਤਾ ਹੈ। ਢਾਹਿ ਲੈਤਾ ਕਰਦਾ ਹੈ। ਗੁਰਮੁਖ ਉਸ ਮੈਂ ਧਰੇ ਧਿਆਨ ਵਾ ਜਬ ਧਜਾਨ ਧਰਿਆ ਤਬ ਢਠੇ ਹੁਏ ਸਤ ਸੰਤੋਖ ਆਦੀ ਉਸਾਰਲੀਏ ਔਰਉਸਾਰੇ ਹੂਏ ਕਾਮ ਆਦੀ ਸੋਢਾਹਦੀਏ।

## ਕਿਸੁ ਵੇਖਾਲੀ ਚੰਗਾ ਹੋਇ ॥

ਹਮ ਕਿਸਨੂੰ ਚੰਗਾ ਹੋਕੇ ਵੇਖਾਲੀਏ ਵਾ ਤੇਰੇ ਦਰਸ ਕੌਣ ਵੇਖਾਲੀਏ ਕੋਈ ਚੰਗਾ ਹੋਵੇ ਤਾਂ ਵੇਖਾਲੀਏ ॥ ੧ ॥ ਰਹਾਉ

## ॥੧॥ ਰਹਾਉ ॥ ਵਾਟ ਨ ਪਾਵਉ ਵੀਗਾ ਜਾਉ ॥

ਜਗਜਾਸੂ ਰੂਮੇਸ਼ੂਰ ਅਗੇ ਬੇਨਤੀ ਕਰਦਾ ਹੈ ਮੈਂ ਆਪਣੇ ਆਪਕੋ ਤੇਰੀ ਭਗਤੀ ਰੂਪੀ ਵਾਟ ਵਿਚ ਨਹੀਂ ਪਾਵਤਾ ਵੀਂਗਾ ਸੰਸਾਰ ਮੈਂ ਜਾਤਾ ਹੂੰ।

## ਖੀਨ ਖਰਾਬੁ ਹੋਵੈ ਨਿਤ ਕੰਧੁ ॥

ਨਿਤਾਪ੍ਰਤੀ ਸਰੀਰ ਰੂਪੀ ਕੰਧ ਖੀਨ ਨਾਮ ਪ੍ਰਣੇਮਦੀ ਹੈ ਔਰ ਖਰਾਬ ਹੋਤੀ ਹੈ ਵਾ ਖੀਨ ਕਹੀਏ ਕਾਮ ਆਦਿਕਾਂ ਕਰਕੇ ਖਰਾਬ ਹੋ ਰਹਿਆ ਹੈ।

## ਅਹਿ ਨਿਸਿ ਅੰਧੁਲੇ ਦੀਪਕੁ ਦੇਇ ॥

ਪ੍ਰਮੇ੍ਰ ਅਗੇ ਮਹਾਰਾਜ ਬੇਨਤੀ ਪੂਰਬ ਦਰਦ ਖਾਈ ਬਚਨ ਕਹਿਤੇ ਹੈਂ ਹੇ ਪ੍ਰਮੇਸ਼ਰ ਇਹ ਜੀਵ ਦਿਨ ਰਾਤ੍ਰ ਅੰਧੇ ਹੋ ਰਹੇ ਹੈਂ ਆਪ ਤੇ ਭੂਲ ਰਹੇ ਹੈਂ ਇਨਕੋ ਗਜਾਨ ਦੀਪਕ ਦੇਵੋ।

## ਭਉਜਲ ਡੂਬਤ ਚਿੰਤ ਕਰੇਇ ॥

ਇਹ ਭਵਜਲ ਵਿਚ ਡੁਬੇ ਜਾਤੇ ਹੈਂ ਆਪ ਇਨਕੋ ਚਿੰਤਾ ਕਰਕੇ ਨਿਕਾਲੋ ਵਾ ਨਿਮ੍ਰਤਾ ਧਾਰਕੇ ਇਸ ਕੋ ਚਾਹੀਏ ਕਿ ਪਮੇਸ਼ੂਰ ਆਗੈ ਐਸੀ ਬੇਨਤੀ ਕਰੇ ਕਿ ਹੇ ਪ੍ਰਮੇਸ਼ੂਰ ਮੈਂ ਦਿਨ ਰਾਤ੍ਰ ਅੰਧਾ ਹੋ ਰਹਿਆ ਹੂੰ ਮੇਰੇ ਕੋ ਗਯਾਨ ਰੂਪੀ ਦੀਪਕ ਦੇਵੋ। ਭੁਵਜਲ ਮੈਂ ਡੂਬਤ ਕੋ ਆਪ ਹੀ ਚਿੰਤਾ ਕਰਕੇ ਨਿਕਾਲੋਗੇ॥ ੧੮ ॥

## ਆਸਾ ਮਹਲਾ ੧ ਪੰਚਪਦੇ ॥ ੬॥

ਪ੍ਰਸ਼ਨ ਕੀਆ ਇਹ ਦੇਹ ਸਫਲੀ ਕੈਸੇ ਹੋਤੀ ਹੈ ਔਰ ਨਿਸਫਲ ਕੈਸੇ ਚਲੀ ਜਾਤੀ ਹੈ। ਉ: ਦ੍ਰਿਸ਼ਟਾਂਤ ਦੇਤੇ ਹੈਂ।

## ਦੁਧ ਬਿਨੁ ਧੇਨੁ ਪੰਖ ਬਿਨੁ ਪੰਖੀ ਜਲ ਬਿਨੁ ਉਤਭੁਜ ਕਾਮਿ ਨਾਹੀ ॥

ਜੈਸੇ ਦੁਧ ਸੇ ਬਿਨਾਂ ਧੇਨ ਕੰਮ ਨਹੀਂ ਆਵਤੀ ਔਰ ਪੰਖਾਂ ਬਿਨਾਂ ਪੰਖੀ ਨਿਕੰਮਾਂ ਹੈ ਜਲ ਤੇ ਬਿਨਾਂ ਉਤਭੁਜ ਨਾਮ ਖੇਤੀ ਕਾਮ ਨਹੀਂ।

## ਕਿਆ ਸੁਲਤਾਨੁ ਸਲਾਮ ਬਿਹੂਣਾ ॥

ਜੈਸੇ ਜੋ ਸਲਾਮਤਿ ਰਹਿਤ ਹੈ ਓਹ ਸੁਲਤਾਨ ਚਕ੍ਰਵਰਤੀ ਕਿਆ ਹੈ। ਇਸੀ ਪ੍ਰਕਾਰ

## ਅੰਧੀ ਕੋਠੀ ਤੇਰਾ ਨਾਮੁ ਨਾਹੀ

ਜਿਸ ਸਰੀਰ ਰੂਪੀ ਕੋਠੀ ਵਿਚ ਤੇਰਾ ਨਾਮ ਨਹੀਂ ਸੋ ਸਰੀਰ ਰੂਪੀ ਕੋਠੀ ਭੀ ਅੰਧੀ ਹੈ। ਵਾ ਔਰ ਦ੍ਰਿਸ਼ਟਾਂਤ ਜੈਸੇ

ਨਿਸ਼ਕਾਮ ਕਰਮਾਂ ਰੂਪੀ ਦੁਧ ਸੇ ਬਿਨਾ ਬੁਧੀ ਰੂਪੀ ਧੇਨੂ ਕੰਮ ਨਹੀਂ, ਵੈਰਾਗ ਵਿਵੇਕ ਰੂਪੀ ਪੰਖਾਂ ਬਿਨਾਂ ਜੀਵ ਰੂਪੀ ਪੰਖੀ ਕੰਮ ਨਹੀਂ, ਨਾਮ ਰੂਪੀ ਜਲ਼ ਬਿਨਾਂ ਸ਼ੁਭ ਗੁਨਾਂ ਰੂਪੀ ਖੇਤੀ ਨਿਕੰਮੀ ਹੈ, ਜੋ ਸਲਾਮ ਕਹੀਏ ਇਸਥਤੀ ਤੇ ਵਿਹੂਨਾ ਹੈ ਓਹ ਸੁਲਤਾਨ ਗਿਆਨਵਾਨ ਕਿਆ ਹੈ, ਵੈਸੇ ਹੀ ਜਿਸ ਸਰੀਰ ਰੂਪੀ ਕੋਠੀ ਵਿਚ ਤੇਰਾ ਨਾਮ ਨਾਹੀ ਓਹ ਅੰਧੀ ਹੈ।

## ਕੀ ਵਿਸਰਹਿ ਦੁਖ ਬਹੁਤਾ ਲਾਗੈ ॥

ਹੇ ਪਰਮੇਸ਼ਵਰ ਤੂੰ ਕਿਆ ਵਿਸਰਦਾ ਹੈਂ ਅਰਥਾਤ ਨਾਂ ਵਿਸਰ, ਤੇਰੇ ਵਿਸਰਨੇ ਤੇ ਬਹੁਤ ਹੀ ਦੁਖ ਆਕੇ ਲਗਤਾ ਹੈ।

## ਦੁਖੁ ਲਾਗੈ ਤੂੰ ਵਿਸਰੁ ਨਾਹੀ ॥੧॥ਰਹਾਉ॥

ਹਮਾਰੇ ਕੋ ਦੁਖ ਲਗਦਾ ਹੈ ਤੂੰ ਵਿਸਰ ਨਾ, ਵਾ ਜਦੀ ਤੂੰ ਵਿਸਰੇਂ ਨਾ ਤਾਂ ਦੁਖ ਲਾਗੇ ਹੋ ਜਾਨਗੇ।

## ਅਖੀ ਅੰਧ ਜੀਭ ਰਸੁ ਨਾਹੀ ਕੰਨੀ ਪਵਣ ਨ ਵਾਜੈ ॥

ਬ੍ਰਿਧ ਵਸਤਾ ਮੈਂ ਜਾਕੇ ਅਖਾਂ ਸੇ ਅੰਧ ਹੋ ਜਾਤਾ ਹੈ ਜੀਭਾ ਰਸਦਾਇਕ ਨਹੀਂ ਰਹਿਤੀ ਫਿਕਲੀ ਹੋ ਜਾਤੀ ਹੈ ਕਾਨੋਂ ਮੈਂ ਪਵਨ ਕਹੀਏ ਸ਼ਬਦ ਵਾਜੈ ਕਹੀਏ ਪ੍ਰਗਟ ਨਹੀਂ ਹੋਤਾ ਵਾ ਵਾਜੈ ਨਾਮ ਸ਼ਬਦ ਪਵਨ ਕਹੀਏ ਪ੍ਰਵੇਸ਼ ਨਹੀਂ ਕਰਦਾ ਕੰਨੋਂ ਮੈਂ।

## ਚਰਣੀ ਚਲੈ ਪਜੂਤਾ ਆਗੈ ॥

ਚਰਨੋਂ ਸੇ ਤਬ ਚਲਦਾ ਹੈ ਜਦੀ ਕੋਈ ਅਗੋਂ ਪਜੂਤਾ ਕਹੀਏ ਪਕੜੇ ਸੋਟੀ।

## ਅਖਰ ਬਿਰਖ ਬਾਗ ਭੁਇ ਚੋਖੀ ਸਿੰਚਤ ਭਾਉ ਕਰੇਹੀ ॥

ਦ੍ਰਿਸ਼ਟਾਂਤ—ਜੈਸੇ ਬਾਗ ਦੀ ਭੁਇ ਕਹੀਏ ਭੂਮੀ ਜਦੀ ਚੋਖੀ ਕਹੀਏ ਸਫਾ ਕਰਕੇ ਬ੍ਰਿਖ ਬੋਵੇ ਪ੍ਰੇਮ ਕਰਕੇ ਸਿੰਚੇ ਤਬ ਸਭਨਾਂ ਬ੍ਰਿਖਾਂ ਕੋ ਫਲ ਲਗਤਾ ਹੈ, ਇਸੀ ਪ੍ਰਕਾਰ ਅੰਤਸ਼ਕਰਨਰੂਪੀ ਬਾਗ ਦੀ ਭੂਮੀ ਕੌਨ ਬੁਧੀ ਉਸਕੋ ਚੋਖੀ ਸਫਾ ਸ਼ੁਧ ਕਰਕੇ ਅਖਰ ਪੜ੍ਹਨੇ ਰੂਪੀ ਬ੍ਰਿਖ ਬੋਵੇ ਸਤਿਗੁਰਾਂ ਮੈਂ ਭਾਉ ਕਰਨੇ ਰੂਪੀ ਜਲ ਸਿੰਚੇ ਤਬ ਸਭਨਾਂ ਕੋ ਨਾਮ ਜਪਨੇ ਰੂਪੀ ਫਲ ਲਗਤਾ ਹੈ ਵਾ ਅਖਰ ਰੂਪ ਕੇ ਨਾਮਾ ਰੂਪੀ ਬ੍ਰਿਖ ਬੋਵੇ ਸਤਿਗੁਰਾਂ ਮੈਂ ਭਾਉ ਕਰਨੇ ਰੂਪੀ ਜਲ ਸਿੰਚਨ ਕਰੇ।

## ਸਭਨਾ ਫਲ ਲਾਗੈ ਨਾਮੁ ਏਕੋ ॥

ਇਕ ਨਾਮੀ ਦੀ ਪ੍ਰਾਪਤੀ ਰੂਪੀ ਸਭਨਾਂ ਕੋ ਫਲ ਲਗਤਾ ਹੈ।

## ਮਤਿ ਵਿਚਿ ਮਰਣੁ ਜੀਵਣੁ ਹੋਰੁ ਕੈਸਾ ਜਾਂ ਜੀਵਾ ਤਾਂ ਜੁਗਤਿ ਨਾਹੀ ॥

ਜੇਕਰ ਮਤੀ ਮੈਂ ਈਸ਼ਵਰ ਨਾਮ ਹੈ ਤਬ ਤਾਂ ਮਰਨਾ ਜੀਵਨਾ ਸਫਲਾ ਹੈ ਜਦੀ ਮਤ ਮੈਂ ਈਸ਼ਵਰ ਨਾਮ ਹੈ ਨਹੀਂ ਤਬ ਹੋਰ ਮਰਨਾ ਜੀਵਨਾ ਕੈਸਾ ਹੈ। ਦੁਖ ਵਿਚ ਹੀ ਮਰਨਾ ਜੀਵਨਾ ਹੈ ਜਾਂ ਨਾਮ ਸੇ ਬਿਨਾਂ ਜੀਵਤਾ ਹੈ ਤਾਂ ਜੁਗਤੀ ਪੂਰਬਕ ਨਹੀਂ ਜੀਵਤਾ ਦੁਖ ਵਿਚ ਜੀਂਵਦਾ ਹੈ ॥ ੧੯॥

## ਆਸਾ ਮਹਲਾ ੧

ਜਿਸ ਵਕਤ ਸਤਿਗੁਰ ਦੇਵ ਜੀ ਗਇਆ ਜੀ ਮੈਂ ਗਏ ਹਨ ਉਸ ਵਕਤ ਪੰਡਿਆਂ ਨੇ ਕਹਿਆ ਆਪ ਬ੍ਰਹਮਣ ਭੇਸ਼ ਧਾਰੋ। ਸਤਿਗੁਰਾਂ ਕਹਿਆ ਬ੍ਰਹਮਨ ਤਾਂ ਹਮ ਅਗੇ ਹੀ ਹੋ ਰਹੇ ਹਾਂ। ਪੰਡਿਆਂ ਨੇ ਕਹਿਆ ਆਪਕੇ ਪਾਸ ਬ੍ਰਹਮਣਾਂ ਕਾ ਕੋਈ ਚਿੰਨ੍ਹ ਪ੍ਰਤੀਤ ਨਹੀਂ ਹੋਤਾ। ਤਿਸ ਪਰਥਾਇ ਗੁਰੂ ਜੀ ਸ਼ਬਦ ਉਚਾਰਤੇ ਹੈਂ।

## ਕਾਇਆ ਬ੍ਰਹਮਾ ਮਨੁ ਹੈ ਧੋਤੀ ॥

ਹੇ ਪਿਆਰੇ ਕਾਇਆਂ ਕੋ ਮਨਕੇ ਜੋ ਨਾਮ ਰੂਪੀ ਜਲ ਕਰਕੇ ਧੋਣਾ ਕੀਆ ਹੈ ਏਹੀ ਬ੍ਰਹਮਣ ਪੁਣਾਹੈ। ਵਾ ਕਾਇਆਂ ਕੋ ਧੋਕੇ ਮਨ ਨੂੰ ਬ੍ਰਹਮਣ ਕੀਆ ਹੈ।

## ਗਿਆਨੁ ਜਨੇਊ ਧਿਆਨੁ ਕੁਸਪਾਤੀ ॥

ਗਯਾਨ ਰੂਪੀ ਜੰਞੂ ਹੈ ਧਯਾਨ ਰੂਪੀ ਕੁਸ਼ਾ ਕੇ ਪਏ ਹੈਂ।

## ਹਰਿਨਾਮਾ ਜਸੁ ਜਾਚਉ ਨਾਉ ॥

ਹਰੀ ਕੇ ਨਾਮਾ ਕਾ ਜਸ ਕਰਨਾ ਜਾਚਤੇ ਹਾਂ ਨਾਉ ਕਹੀਏ ਪ੍ਰਸਿਧ ਹੀ।

## ਧੋਤੀ ਟਿਕਾ ਨਾਮੁ ਸਮਾਲਿ ॥

ਨਾਮ ਜੋ ਟਿਕਾ ਕਹੀਏ ਸਰੋਮਣੀ ਇਸ ਕਾ ਸੰਮਾਲਨਾ ਧੋਤੀ ਪਹਿਰੋ।

## ਪੂਜਾ ਪ੍ਰੇਮ ਮਾਇਆ ਪਰ ਜਾਲਿ ॥

ਪ੍ਰੇਮ ਰੂਪੀ ਪੂਜਾ ਹੈ ਜੋ ਮਾਇਆ ਕੀ ਇਛਿਆ ਪਰ ਭਲੀ ਪ੍ਰਕਾਰ ਜਾਲਨੀ ਹੈ ਇਹ ਧੂਪ ਧੁਖਾਵੇ।

## ਚੀਨੈ ਤਤੁ ਗਗਨ ਦਸ ਦੁਆਰ ॥

ਤਤ ਜੋ ਗਗਨ ਚੇਤਨ ਦਸਮਾਂ ਦੁਆਰ ਕਹੀਏ ਰੂਪ ਵਾ ਦਸਾਂ ਦਵਾਰਿਆਂ ਵਿਚ ਪੂਰਨ ਉਸਕੋ ਚੀਨਿਆਂ ਹੈ।

## ਹਰਿ ਮੁਖਿ ਪਾਠ ਪੜੈ ਬੀਚਾਰ ॥੩॥

ਹਰੀ ਕਾ ਜੋ ਵੀਚਾਰਨਾਂ ਏਹੀ ਮੁਖ ਸੇ ਪਾਠ ਪੜ੍ਹੈ।

## ਭੋਜਨ ਭਾਉ ॥

ਜਿਸਨੇ ਪ੍ਰਮੇਸ਼ਵਰ ਕਾ ਭਉ ਧਾਰਨੇ ਰੂਪੀ ਭੋਜਨ ਛਕਿਆ ਹੈ ਜਦੀ ਭਾਉ ਗਜਾਨ ਕਹੀਏ ਤਬ ਗਜਾਨ ਕੋ ਤਾਂ ਪਿਛਾਂ ਨੂੰ ਕਹਿਆਏ ਵਾ ਜਦੀ ਭਾਉ ਦਾ ਅਰਥ ਏਥੇ ਪ੍ਰੇਮ ਕਰੀਏ ਤਾਂ ਭੀ ਪ੍ਰੇਮ ਕੋ ਪੂਜਾ ਕਰ ਆਏ। ਇਸਤੇ ਖੌਫ ਹੂਆ।

## ਪਾਹਰੂਅਰਾ ਛਬਿ ਚੋਰਿ ਨ ਲਾਗੈ ॥

ਜਿਸ ਕਾ ਨਾਮ ਪਹਰੇਦਾਰ ਰਾਛਬ ਕਹੀਏ ਰਖਿਆ ਕਰਨੇ ਵਾਲਾ ਹੂਆ ਹੈ ਉਸਕੋ ਕਾਮ ਆਦਿਕ ਚੋਰ ਨਹੀ ਲਗਤੇ ਵਾ ਪਾਹਰੂਅਰਾ ਅਰ ਕਹੀਏ ਬਹੁੜੇ ਜਿਨਕੇ ਸਤਿਗੁਰ ਦੇਵ ਜੀ ਪਹਰੇਦਾਰ ਹੂਏ ਹੈਂ ਉਨਕੀ ਛਬ ਨਾਮ ਸੋਭਾ ਕੋ ਸ਼ੁਭ ਗੁਨਾਂ ਰੂਪੀ ਸੋਭਾ ਕੋ ਚੋਰ ਨਹੀਂ ਲਗਤੇ। ਅਸਲੀ ਪਾਠ ਭੀ ਔਰ ਅਰਥ ਪਹਿਲਾ ਹੀ ਹੈ।

## ਤਿਲਕੁ ਲਿਲਾਟਿ ਜਾਣੈ ਪ੍ਰਭੁ ਏਕੁ ॥

ਜੋ ਪ੍ਰਭੂ ਇਕ ਦਾ ਜਾਨਣਾ ਹੈ ਏਹੀ ਲਿਲਾਟਿ ਮੈਂ ਤਿਲਕ ਲਾਵੇ ॥ ੨੦ ॥

## ਆਸਾ ਮਹਲਾ੧॥ ਸੇਵਕੁ ਦਾਸੁ ਭਗਤੁ ਜਨੁ ਸੋਈ ॥

ਸੇਵਕ ਭੀ ਸੋਈ ਹੈ ਔਰ ਦਾਸਭੀ ਸੋਈ ਹੈ ਭਗਤ ਜਨ ਭੀ ਸੋਈ ਹੈ ਵਾ ਸੇਵਕ ਮਾਇਆ ਕਰਕੇ ਸੇਵਾ ਕਰਨੀ ਦਾਸ ਉਹ ਭਗਤ ਜਨ ਪ੍ਰਮੇਸ਼ੁਰ ਕਾ ਪਿਆਰਾ ਭੀ ਸੋਈ ਹੈ ਵਾ ਸੋਈ ਭਗਤ ਜਨ ਹੈ ਜੋ ਦਾਸਾ ਭਾਵ ਧਾਰਕੇ ਸੇਵਕ ਹੂਆ ਹੈ।

## ਠਾਕੁਰ ਕਾ ਦਾਸੁ ਗੁਰਮੁਖਿ ਹੋਈ ॥

ਜੋ ਗੁਰਮੁਖ ਹੋਤਾ ਹੈ ਉਹੀ ਠਾਕੁਰ ਦਾ ਦਾਸ ਹੈ।

## ਸਚਾ ਅਰਜੁ ਸਚੀ ਅਰਦਾਸਿ ॥

ਅਰਜ ਦੇ ਸੁਨਣੇ ਵਾਲਾ ਭੀ ਸਚਾ ਹੈ ਅਰਦਾਸ ਬੇਨਤੀ ਭੀ ਸਚੀ ਹੈ ਵਾ ਅਰਜ ਭੀ ਸਚੀ ਹੈ ਔਰ ਅਰਦਾਸ ਦੇ ਕਰਨੇ ਵਾਲੀ ਜੀਵ ਇਸਤ੍ਰੀ ਭੀ ਸਚੀ ਹੈ।

## ਮਹਲੀ ਖਸਮੁ ਸੁਣੇ।

ਮਹਲੀ ਨਾਮ ਮਹਲ ਵਾਲਾ ਖਸਮ ਸੁਣਕੇ ਧੰਨਤਾ ਯੋਗ ਕਰ ਦੇਤਾ ਹੈ।

## ਨਾਨਕ ਏਕੋ ਦਰੁ ਦੀਬਾਣੁ ॥

ਇਕ ਹਰੀ ਦਾ ਸਰਬ ਕੇ ਦਰ ਅੰਦਰ ਦੀਬਾਣ ਆਸਰਾ ਹੈ।

## ਗੁਰਮੁਖਿ ਸਾਚ ਤਹਾ ਗੁਦਰਾਨ ॥

ਗੁਰਮੁਖ ਤਿਸ ਸਚੇ ਮੈਂ ਗੁਦਰਾਨ ਨਾਮ ਗੁਜਰਾਨ ਕਰਦੇ ਹੈਂ ਸਮਾਂ ਬਿਤੀਤ ਕਰਤੇ ਹੈਂ ।੨੧॥

## ਆਸਾ ਮਹਲਾ ੧ ॥ ਸਾਸ ਬੁਰੀ ਘਰਿ ਵਾਸੁ ਨ ਦੇਵੈ ਪਿਰ ਸਿਉ ਮਿਲਣ ਨ ਦੇਇ ਬੁਰੀ ॥ ਸਖੀ ਸਾਜਨੀ ਕੇ ਹਉ ਚਰਨ ਸਰੇਵਉ ਹਰਿ ਗੁਰ ਕਿਰਪਾ ਤੇ ਨਦਰਿ ਧਰੀ ॥

ਸਾਸ ਨਾਮ ਸੰਸੇ ਆਤਮਕ ਬ੍ਰਿਤੀ ਵਾ ਪ੍ਰਵਿਰਤੀ ਵਾ ਅਵਿਦਿਆ ਇਹ ਅੰਤ੍ਰ ਮੁਖਤਾ ਰੂਪੀ ਘਰ ਮੈਂ ਵਾਸਾ ਨਹੀਂ ਦੇਤੀ ਹ ਔਰ ਇਹ ਬੁਰੀ ਹੈ ਪਤੀ ਨਾਲ ਮਿਲਨੇ ਨਹੀਂ ਦੇਤੀ। ਅੰਨਵੇ-ਹਰੀ ਨੇ ਕਿਰਪਾ ਕਰੀ ਤਬ ਮੈਨੇ ਸਖੀਆਂ ਜੋ ਸਜਨੀਆਂ ਪਿਆਰੀਆਂ ਉਨਕੇ ਚਰਨ ਸਰੇਵੇ ਤਬ ਗੁਰਾਂ ਨੇ ਨਦਰ ਧਰੀ ਤਾਂ ਤਰ ਗਈ॥੨੨॥

## ਆਸਾ ਮਹਲਾ ੧ ॥ ਮੋਹੁ ਕੁਟੰਬ ਮੋਹੁ ਸਭ ਕਾਰ ॥

ਹੇ ਪਿਆਰੇ ਸਬੰਧੀਆਂ ਕਾ ਮੋਹੁ ਤਜਾਗੋ ਇਹ ਕੁਟੰਬ ਕਾ ਮੋਹੁ ਕੈਸਾ ਹੈ ਮੋਹੁ ਕਹੀਏ ਮੁਖ ਤੇ ਸਭ ਕਾਰ ਕਹੀਏ ਕਾਲਖ ਲਗ ਰਹੀ ਹੈ ॥੧॥ਰਹਾਉ॥

## ਸਚੁ ਨਾਮੁ ਜਾ ਨਵ ਨਿਧਿ ਪਾਈ ॥

ਸਚੇ ਨਾਮ ਰੂਪੀ ਨੌਂ ਨਿਧੀ ਜਬ ਪਾਈ।

## ਰੋਵੈ ਪੂਤੁ ਨ ਕਲਪੈ ਮਾਈ।

ਤਬ ਪ੍ਰਤਖ ਪੁਤ੍ਰ ਭੀ ਨਹੀਂ ਰੁਦਨ ਕਰਤਾ ਔਰ ਨਾਂ ਪ੍ਰਤਖ ਮਾਤਾ ਕਲਪਦੀ ਹੈ ਵਾ ਮਨ ਰੂਪੀ ਪੁਤ੍ਰ ਰੁਦਨ ਨਹੀਂ ਕਰਦਾ ਔਰ ਮਾਈ ਬੁਧੀ ਭੀ ਕਲਪਦੀ ਨਹੀਂ ਵਾ ਮਨ ਪੁਤ੍ਰ ਨਹੀਂ ਰੁਦਨ ਕਰਦਾ। ਕਿਉਂ ਮਾਇਆ ਦੀ ਕਲਪਣਾ ਨਹੀਂ ਵਾ ਮਾਇਆ ਕਲਪਾਉਂਦੀ ਨਹੀਂ ਵਾ ਮਾਇਆ ਕੋ ਕਲਪਤ ਜਾਨਿਆ ਹੈ ਵਾ ਮਾਈ ਮਾਇਆ ਵਾਲਾ ਈਸ਼ ਔਰ ਜੀਵ ਇਨ ਦੋਨੋਂ ਕੋ ਕਲਪਤ ਜਾਨਿਆਂ ਹੈ ਛੇ ਅਰਥ ਸੰਪ੍ਰਦਾਈ।

## ਗੁਰ ਦੀਖਿਆ ਲੇ ਜਪ ਤਪ ਕਮਾਹਿ॥

ਜੋ ਗੁਰਾਂ ਕੀ ਸ਼ਿਖਿਆ ਲੈਕੇ ਜਪ ਤਪ ਕਮਾਵਤਾ ਹੈ।

## ਨ ਮੋਹੁ ਤੁਟੈ ਨ ਥਾਇ ਪਾਹਿ ॥

ਉਸਕਾ ਨਹੀਂ ਮੋਹੁ ਤੁਟਦਾ ਕਿੰਤੂ ਤੁਟ ਜਾਤਾ ਹੈ ਥਾਉ ਸਰੂਪ ਕੋ ਨਹੀਂ ਪਾ ਸਕਤਾ ਕਿੰਤੂ ਪਾ ਲੇਤਾ ਹੈ। ਵਾ ਜੋ ਗੁਰਾਂ ਕੀ ਸਿਖਿਆ ਲੇਕੇ ਜਪ ਤਪ ਕਮਾਵਦਾ ਨਹੀਂ ਉਸ ਕਾ ਨਾ ਮੋਹੁ ਤੁਟਦਾ ਹੈ ਨਾ ਥਾਉ ਪਾਵਤਾ ਹੈ॥੨੪॥

## ਆਸਾ ਮਹਲਾ ੧ ॥ ਚਉਪਦੇ ॥ ਵਿਦਿਆ ਵੀਚਾਰੀ ਤਾ ਪਰਉਪਕਾਰੀ ॥

ਵਿਦਿਆ ਵੀਚਾਰੀ ਤਾਂ ਸਫਲੀ ਹੈ ਜਾਂ ਪ੍ਰਉਪਕਾਰੀ ਹੋਵੇ ਵਾ ਜਾਂ ਉਪਕਾਰੀ ਹੋਵੇ ਤਾਂ ਵਿਦਿਆ ਵੀਚਾਰੀ ਸਫਲੀ ਹੈ।

## ਜਾਂ ਪੰਚਰਾਸੀ ਤਾਂ ਤੀਰਥਿ ਵਾਸੀ ॥

ਜਾਂ ਪੰਚ ਕਾਮ ਆਦਿਕਾਂ ਕੋ ਰਾਸ ਕਰੇ ਤਾਂ ਤੀਰਥਵਾਸੀ ਹੂਆ ਸਫਲਾਹੈ ਵਾ ਜਾਂ ਤੀਰਥਵਾਸੀਹੋਵੇ ਤਾਂ ਪੰਚਕੋਰਾਸੀਕਰੇ।

## ਘੁੰਘਰੂ ਵਾਜੈ ਜੇ ਮਨ ਲਾਗੈ ॥

ਜੇ ਮਨ ਈਸ਼ੂਰ ਮੈਂ ਲਗ ਜਾਵੇ ਤਾਂ ਘੁੰਘਰੂ ਵਜਾਏ ਸਫਲੇ ਹੈਂ ਵਾ ਘੁੰਘਰੂ ਨਾਮ ਘੋਰਤ੍ਰੂ ਵਜਨੈ ਸਮੇਂ ਜੋਮਨ ਲਗਜਾਵੇ

## ਜਾਂ ਜਤੁ ਜੋਗੀ ਤਾਂ ਕਾਂਇਆ ਭੋਗੀ ॥

ਜਾਂ ਕਾਇਆਂ ਨਾਮ ਦੇਹ ਅਧਜਾਸ ਕਾ ਭੋਗੀ ਹੋਵੇ ਵਾ ਬ੍ਰਹਮਾਂ ਨੰਦ ਕਾ ਭੋਗੀ ਹੋਵੇ ਕਾਇਆਂ ਬੁਧੀ ਮੈਂ, ਤਾਂ ਜੋਗੀ ਹੋਣਾ ਔਰ ਜਤੀ ਹੋਣਾ ਸਫਲਾ ਹੈ।

**ਦਇਆ ਦਿਗੰਬਰੁ ਦੇਹ ਬੀਚਾਰੀ ॥**

ਦੇਹ ਮੈਂ ਦਇਆ ਕਾ ਵੀਚਾਰੀ ਹੋਵੇ ਏਹ ਦਿਗੰਬਰ ਧਾਰੇ।

**ਆਪਿ ਮਰੈ ਅਵਰਾ ਨਹ ਮਾਰੀ ॥**

ਆਪ ਮਰੇ ਦੁਖ ਸਹਾਰ ਲੇਵੇ ਔਰ ਕੋ ਨਾ ਮਾਰੇ ਦੁਖ ਨਾ ਦੇਵੇ।

**ਨਾਨਕ ਜਾਣੈ ਚੋਜ ਨ ਤੇਰੇ ॥**

ਤੇਰੇ ਚੋਜ ਕੌਤਕ ਜਾਣੇ ਨਹੀਂ ਜਾਤੇ ਵਾ ਇਹ ਚੋਜਨ ਤੇਰੇ ਹੀ ਜਾਣੇ ਜਾਤੇ ਹੈਂ ॥ ੨੫ ॥

**ਆਸਾ ਮਹਲਾ ੧ ॥ ਏਕ ਨ ਭਰੀਆ ਗੁਣ ਕਰਿ ਧੋਵਾ ॥**

ਇਹ ਜਗਜਾਸੂ ਰੂਪੀ ਇਸਤ੍ਰੀ ਮਹਾਤਮਾਂ ਆਗੇ ਬੇਨਤੀ ਕਰਦੀ ਹੈ ਹੇ ਸੰਤ ਜਨੋਂ ਮੈਂ ਏਕ ਅਵਗੁਣ ਕਰਕੇ ਨਹੀਂ ਭਰੀ ਹੋਈ ਜਿਸ ਤੇ ਗੁਨਾ ਕਰਕੇ ਧੋ ਲਵਾਂ। ਅਨੇਕ ਹੀ ਔਗੁਨ ਹੈਂ ਇਤਿਆਦਕ ਕਥਨ ਜਗਜਾਸੂ ਕਾ ਮਹਾਤਮਾਂ ਅਗੇ ਚਲੇਗਾ। ਅੰਤ ਮੈਂ ਜਾਕੇ ਮਹਾਤਮਾ ਉਤਰ ਦੇਣਗੇ। ਮਹਾਤਮਾਂ ਨੇ ਕਹਿਆ ਕੇ ਜਦੀ ਤੂੰ ਅਕ ਗਈ ਤਾਂ ਇਸ ਇਛਿਆ ਕੋ ਛੋਡ; ਦੇਹ। ਓਹੁ ਅਗੇ ਤੇ ਕਥਨ ਕਰਦੀ ਹੈ।੩।

**ਅਜੈ ਸੁ ਜਾਗਉ ਆਸ ਪਿਆਸੀ ॥**

ਅਜੇ ਭੀ ਮੈਂ ਭਜਨ ਸਿਮਰਨ ਮੈਂ ਜਾਗਤੀ ਹੂੰ ਆਸਾ ਕੀ ਪਿਆਸੀ ਹੋਈ।

**ਭਈ ਲੇ ਉਦਾਸੀ ਰਹਉ ਨਿਰਾਸੀ ॥**

ਮੈਂ ਨਿਰਾਸੀਆਂ ਵਤ ਉਦਾਸੀਨ ਹੋ ਰਹੀ ਹਾਂ ॥ ੧ ਰਹਾਉ ॥ ਮਹਾਤਮਾਂ ਉਤਰ ਦੇਤੇ ਹੈਂ।

**ਹਉ ਮੈ ਖੋਇ ਕਰੇ ਸੀਗਾਰ** ਸਪਸ਼ਟ **॥ ੨੬ ॥**

**ਸਾਹੁਰੜੈ ਧਨ ਸਾਚੁ ਪਛਾਣਿਆ ॥**

ਜਿਸ ਧਨ ਨੇ ਸਹੁਰਿਆਂ ਵਿਚ ਸੁਖ ਪੂਰਬਕ ਵਸਣੇ ਵਾਸਤੇ ਮਾਤ ਲੋਕ ਮੈਂ ਸਚੇ ਨੂੰ ਪਛਾਣਿਆਂ ਹੈ ॥ ੨੮॥

**ਆਸਾ ਮਹਲਾ ੧ ॥ ਤਿਤ ਸਰਵੜੈ ਭਈਲੇ ਨਿਵਾਸਾ ॥**

ਇਸ ਕਾ ਅਰਥ ਪਿਛਾਂ ਹੀ ਕਰ ਆਏ।

ੴ ਸਤਿਗੁਰ ਪ੍ਰਸਾਦਿ॥

**ਆਸਾ ਘਰੁ ੩ ॥**

**ਮਹਲਾ ੧ ॥ ਲਖ ਲਸਕਰ ਲਖ ਵਾਜੇ ਨੇਜੇ ॥**

ਇਹ ਕਿਸੀ ਰਾਜੇ ਪ੍ਰਤੀ ਸ਼ਬਦ ਉਚਾਰਿਆ ਹੈ।

**ਤਾਂ ਜੀਅ ਕਿਥੈ ਫਿਰਿ ਪਾਹਿ ॥**

ਤਾਂ ਜੀਵ ਫੇਰ ਕਿਥੇ ਪਾਇਆ ਜਾਵੇਗਾ ਨਰਕਾਂ ਵਿਚ ਵਾ ਆਉ ਮਹਾਰਾਜ ਜੀ ਐਸੇ ਫੇਰ ਕਿਥੇ ਪਾਵੇਗਾ।

**ਤਾ ਸਭੇ ਕੂ ਪਰਵਾਣੁ ॥**

ਅਪਰਵਾਣ ਹੈ।

**ਸਚ ਨਾਮ ਪਤਿ ਊਪਜੈ ॥**

ਸਚੇ ਨਾਮ ਕਰਕੇ ਪਤ ਅਵਰੋ ਉਤਪੰਨ ਹੋਤੀ ਹੈ। ਪ੍ਰਸ਼ਨ-ਨਾਮ ਕੈਸੇ ਪ੍ਰਾਪਤ ਹੋਵੇ। ਉਤਰ:-

ਕਰਮਿ ਨਾਮੁ ਕਰਤਾਰ ॥

ਕਰਤਾਰ ਕੀ ਕਰਮ ਕਹੀਏ ਕ੍ਰਿਪਾ ਹੋਵੇ ਤਬ ਨਾਮ ਪ੍ਰਾਪਤ ਹੋਤਾ ਹੈ।

॥ ੩੧ ॥ ਆਸਾ ਮਃ ੧ ॥

ਜਿਸ ਵਕਤ ਗੁਰੂ ਨਾਨਕ ਦੇਵ ਜੀ ਜੋਤੀ ਜੋਤਿ ਸਮਾਵਨ ਲਗੇ ਹੈਂ। ਤਿਸ ਵਕਤ ਬਾਬਾ ਸ੍ਰੀ ਚੰਦ ਜੀ ਤੇ ਲਖਮੀ ਦਾਸ ਆਏ ਹੈਂ। ਕਹਿਨੇ ਲਗੇ ਕਿ ਆਪ ਤੋਂ ਪੀਛੇ ਆਪ ਕੇ ਨਮਿਤ ਕਿਆ ਕਰਤਬ ਕਰੀਏ। ਦੀਵਾ ਬਤੀ ਕ੍ਰਿਆ ਕਰੀਏ ਵਾ ਨ ਕਰੀਏ। ਤਿਸ ਵਕਤ ਇਹ ਸਬਦ ਉਚਾਰਿਆ ਗੁਰੂ ਜੀ ਨੇ। ਵਾ ਜਦੋਂ ਪਿਤਾ ਕਾਲੂ ਜੀ ਨੇ ਦੇਹਿ ਤਜਾਗੀ ਤਿਸ ਵਕਤ ਗੁਰੂ ਜੀ ਕੋ ਲੋਕਾਂ ਨੇ ਆਖਿਆ ਕਿ ਆਪ ਪਿਤਾ ਜੀ ਕੇ ਨਮਿਤ ਕ੍ਰਿਆ ਕ੍ਰਮ ਕੁਝ ਕਰੋ। ਤਿਸ ਵਕਤ ਗੁਰੂ ਜੀ ਨੇ ਸਬਦ ਉਚਾਰਿਆ ਹੈ।

ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥

ਏਕ ਨਾਮ ਹੀ ਮੇਰਾ ਦੀਵਾ ਹੈ। ਪੁਨਾਂ ਉਸ ਦੀਵੇ ਮੈਂ ਤੇਲ ਹੋਤਾ ਹੈ। ਇਸ ਤਰਫ ਜਨਮ ਮਰਨ ਕੇ ਦੁਖ ਕਾ ਅਭਾਵ ਕਰਨਾ ਰੂਪੀ ਵਿਚ ਤੇਲ ਪਾਇਆ ਹੈ।

ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥ ਸਪਸ਼ਟ

ਲੋਕਾ ਮਤ ਕੋ ਫਕੜਿ ਪਾਇ ॥

ਹੇ ਲੋਕੋ ਤੁਮ ਮਤਾਂ ਕੋਈ ਫਕੜ ਨਾਮ ਖਰਾਬ ਤਾਈਆਂ ਵਿਖੇ ਪੜੋ। ਵਾ ਤੁਮ ਜੋ ਆਖਤੇ ਹੋ ਮੇਰੇ ਕੋ ਕਿ ਪਿਤਾ ਕੇ ਨਮਿਤ ਕੁਝ ਕਰੋ ਸੋ ਇਸ ਖਰਾਬ ਤਾਈ ਵਿਖੇ ਮਤਾ ਮੇਰੇ ਕੋ ਕੋਈ ਪਾਇ ਨਾਮ ਪਾਵੇ। ਸੁਨੋ ਨਾਮ ਕਾ ਪ੍ਰਤਾਪ।

ਲਖ ਮੜਿਆ ਕਰਿ ਏਕਠੇ

ਲਾਖੋਂ ਮੜਿਆ ਨਾਮ ਮੁਰਦੇ ਵਾ ਲਕੜੀਆਂ ਇਕਠੀਆਂ ਕਰਕੇ।

ਏਕ ਰਤੀ ਲੇ ਭਾਹਿ

ਉਨ ਮੈਂ ਇਕ ਰਤੀ ਭਰ ਭਾਹਿ ਨਾਮ ਅਗਨੀ ਲਕੇ ਪਾ ਦੇਂਈਏ।

ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰ ॥

ਜੋ ਕੇਸੋ ਕੇਸੋ ਉਚਾਰਨਾ ਹੈ ਇਹ ਪਿੰਡ ਹੈ। ਜੋ ਸਚ ਨਾਮ ਜਪਨਾ ਹੈ ਇਹ ਪਤਲਹੈ। ਜੋ ਕਰਤਾਰ ਕਰਤਾਰ ਉਚਾਰਨਾ ਹੈ। ਇਹ ਕਿਰਿਆ ਹੈ।

ਐਥੈ ਓਥੈ ਆਗੈ ਪਾਛੈ ॥

ਐਥੇ ਪਿਛੇ ਓਥੇ ਅਗੇ।

ਗੰਗ ਬਨਾਰਸ ਸਿਫਤਿ ਤੁਮਾਰੀ ਨਾਵੈ ਆਤਮ ਰਾਉ ॥

ਓਧਰ ਕਾਂਸ਼ੀ ਜੀ ਇਸ਼ਨਾਨ ਕਰਤੇ ਹੈਂ। ਹੇ ਪ੍ਰਮੇਸ਼੍ਰ ਤੁਮਾਰੀ ਸਿਫਤ ਰੂਪੀ ਬਨਾਰਸੀ ਗੰਗਾ ਵਿਖੇ ਹਮਾਰਾ ਆਤਮ ਰਾਉ ਕੌਨ ਮਨ ਸੋ ਨ੍ਹਾ ਰਹਿਆ ਹੈ।

ਇਕ ਲੋਕੀ ਹੋਰ ਛਮਿ ਛਰੀ ਬ੍ਰਾਹਮਣ ਵਟਿ ਪਿੰਡੁ ਖਾਇ ॥

ਇਕ ਤਾਂ ਐਸੇ ਕਰਤੇ ਹੈਂ ਲੋਕੀ ਨਾਮ ਖੀਰ ਮਨਸਾਵਤੇ ਹੈਂ। ਤੇ ਹੋਰ ਐਸੇ ਭੀ ਕਰਤੇ ਹੈਂ। ਛਮ ਛਰੀ ਨਾਮ ਜਵਾਂਕੇ ਆਟੇ ਕੇ ਪਿੰਡ ਮਨਸਾਵਤੇ ਹੈਂ। ਵਾ ਇਕ ਲੋਕੀ ਨਾਮ ਪਕੇ ਪਿੰਡ ਮਨਸਾਵਤੇ ਹੈਂ ਪਿਤਰਾਂ ਨਮਿਤ। ਕੌਨ ਸੇ ਪਕੇ, ਪੂੜੇ ਜਲੇਬੀ ਤੇ ਛਮ ਛਰੀ ਨਾਮ ਕਚੇ ਮਨਸਾਵਤੇ ਹੈਂ। ਕਚੇ ਕੌਨ, ਅੰਨ ਆਦਕ ਵਾ ਮਛ ਨਾਮ ਹੈ ਪ੍ਰਿਥਮੀ ਕੀ, ਕਿ ਕੋਈ ਪ੍ਰਿਥਮੀ ਕੀ ਛਰੀ ਨਾਮ ਛਾਰਕੇ ਪਿੰਡ ਦੇਤਾ ਹੈ। ਬ੍ਰਹਮਨ ਉਨ ਪਿੰਡਾਂ ਕਾ ਮੋਲ ਵਟਕੇ ਖਾਤੇ ਹੈਂ। ਵਾ ਓਹੁ ਜੋ ਵਟੇ ਹੋਇ ਹੈਂ ਪਿੰਡ, ਉਨ ਕੋ ਬ੍ਰਹਮਨ ਖਾਤੇ ਹੈਂ।

## ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ ॥

ਗੁਰੂ ਜੀ ਕਹਿਤੇ ਹੈਂ ਨਾਮ ਜਪਨੇ ਸੇ ਜੋ ਬਖਸ਼ਸ਼ ਹੋਈ ਹੈ ਇਹੀ ਹਮਾਰੇ ਪਿੰਡ ਹੈਂ ਵਾ ਬਖਸ਼ੀਸ਼ ਹੀ ਪਿੰਡ ਹੈਂ। ਐਸਾ ਪਿੰਡ ਕਦੀ ਭੀ ਨਿਖੁਟਤਾ ਨਹੀਂ। ਇਕ ਸਮੇਂ ਗੁਰੂ ਜੀ ਪੰਜੇ ਸਾਹਿਬ ਤੇ ਅਗਲੇ ਪਾਰ ਜੰਗਲ ਮੈਂ ਤਪ ਕਰ ਰਹੇ ਸੇ। ਤਿਸ ਸਮੇਂ ਮਰਦਾਨੇ ਆਖਿਆ ਕਿ ਆਪ ਜੰਗਲਾਂ ਮੈਂ ਤੇ ਤੀਰਥਾਂ ਮੈਂ ਫਿਰਤੇ ਰਹਿਤੇ ਹੋ, ਕਿਸੀ ਸੁੰਦ੍ਰ ਨਗਰ ਵਿਖੇ ਨਿਵਾਸ ਨਹੀਂ ਕਰਤੇ। ਤਿਸ ਵਕਤ ਗੁਰੂ ਜੀ ਨੇ ਸ਼ਬਦ ਉਚਾਰਨ ਕੀਆ।

## ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ ॥

ਦੇਵਤਿਆਂ ਨੇ ਪ੍ਰਮੇਸੂਰ ਕੇ ਦਰਸ਼ਨ ਕਰਨੇ ਕੇ ਤਾਂਈ ਨਾਮ ਵਾਸਤੇ ਦੁਖ ਭੁਖ ਸਹਾਰਕੇ ਤੀਰਥਾਂ ਉਪ੍ਰ ਵਾਸਾ ਕੀਆ ਹੈ। ਇਸਤੇ ਹੇ ਮਰਦਾਨੇ ਤੁਮ ਕੋ ਭੀ ਚਾਹੀਤਾ ਹੈ ਕਿ ਜਪ ਤਪ ਕਾ ਬੰਧ ਬੇਲੜਾ ਵਾ ਦੁਖ ਭੁਖ ਸਹਾਰਕੇ ਦੇਵਤਿਆਂ ਨੇ ਤੀਰਥ ਅਸਥਾਨਪਨ ਕੀਏ ਹੈਂ ਕਿ ਤੀਰਥਾਂ ਉਪਰ ਸੰਸਾਰੀ ਜੀਵ ਜਪ ਤਪ ਕਰਕੇ ਪਰਮੇਸ਼ਰ ਕਾ ਦਰਸ਼ਨ ਕਰਨ ॥ ੨ ॥

## ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਲਾਇਤਿ ਦੇਸ ਗਏ ॥

ਹੇ ਪ੍ਰਮੇਸ਼ਰ ਤੇਰੀ ਪ੍ਰਾਪਤੀ ਲੀਏ। ਦਰ ਤੇ ਘਰ ਮਹਲਾ ਨਾਮ ਇਸਤ੍ਰੀਆਂ ਵਾ ਮਹਲਾਵਟਾਂ ਇਨਕੋ ਛੋੜਕੇ

## ਪੀਰ ਪੈਕਾਬਰ ਸਾਲਿਕ ਸਾਦਿਕ॥

ਪੀਰ ਤੇ ਪੈਕੰਬਰ, ਪੈਕ ਨਾਮ ਹੈ ਹੁਕਮ ਦਾ ਜੋ ਅੰਬਰੋਂ ਅਰਥਾਤ ਪਰਮੇਸ਼ਰ ਪਾਸੋਂ ਹੁਕਮ ਲਿਆਵਨ ਸੋ ਕਹੀਏ ਪੈਕੰਬਰ ਸਾਲਕ ਗਯਾਨਵਾਨ। ਸਾਦਕ ਜਗਯਾਸੀ ਅੰਨ ਵੇ।

## ਸਾਦ ਸਹਜ ਸੁਖ ਰਸਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ ॥

ਸਪਸ਼ਟ

## ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤ ਧੋਤੀ ਕੀਨੀ ॥

ਖਲੜੀ ਹੋਤੀ ਹੈ ਕਛ ਕੇ ਤਲੇ ਜਿਸਮੇਂ ਚੀਜ਼ਾਂ ਰਖਤੇ ਹੈਂ ਤੇ ਲਕੜੀ ਵਿਚੋਂ ਤ੍ਰਿਡੰਡੀ, ਸਿਖਾਵਿਚੋਂ ਬੋਦਾ ਰਖਕੇ, ਸੂਤ ਨਾਮ ਜਗਯੋਪਵੀਤ। ਕਿਸੀ ਨੇ ਧੋਤੀ ਬੰਧਨੀ ਕੀਤੀ ਹੈ। ਪ੍ਰਸ਼ਨ ਇਨ੍ਹਾਂ ਵਿਚੋਂ ਤਰਿਆ ਕੌਨ ਹੈ। ਉਤ੍ਰ:—

## ਦੂਖੀਏ ਦਰਦ ਵੰਦਦਰਿ ਤੇਰੈ ਨਾਮ ਰਤੇ ਦਰਵੇਸ ਭਏ॥

ਐ ਦਰਦਵੰਦ ਪਰਮੇਸ਼ਰ ਜੋ ਸੰਸਾਰ ਕੋ ਦੁਖ ਰੂਪ ਜਾਨਕੇ ਤੇਰੇ ਦਰ ਕੇ ਦਰਵੇਸ਼ਭਏ ਹੈਂ ਤੇ ਨਾਮ ਵਿਖੇ ਰਤੇ ਅੰਨਵੇ।

## ਛੋਡੀ ਦੁਨੀਆ ॥

ਦੁਨੀਆਂ ਨਾਮ ਮਾਇਆ ਜਿਨਾਂ ਨੇ ਤਿਆਗੀ ਹੈ ਐਸੇ

## ਥਾਇ ਪਏ ॥

ਸਰੂਪ ਵਿਖੇ ਵਾ ਕਬੂਲ।

## ਤੂੰ ਸਾਹਿਬ ਹਉ ਸਾਂਗੀ ਤੇਰਾ ॥

ਹਉ ਨਾਮ ਮੈਂ ਸਵਾਂਗ ਨਾਨਾ ਪਰਕਾਰ ਕੇ ਭੇਖ ਧਾਰਨੇ ਵਾਲਾ ਹੂੰ।

## ਫੂਲ ਮਾਲਾ ਗਲਿ ਪਹਿਰੌ ਗੀ ਹਾਰੋ ॥

ਜਗਯਾਸੂ ਰੂਪੀ ਇਸਤਰੀ ਕਹਿਤੀ ਹੈ ਪਰਫੁਲਤ ਹੋਕੇ ਜੋ ਗੁਣ ਗੈਨ ਕਰਨੇ ਹੈਂ ਇਹੀ ਬੁਧੀ ਰੂਪੀ ਗਲ ਵਿਖੇ ਫੂਲਾਂ ਕੀ ਮਾਲਾ ਕਾ ਹਾਰ ਮੈਂ ਪਹਿਰਾਂਗੀ ਵਾ ਗੁਨ ਗੈਨ ਕਰਨੇ ਰੂਪੀ ਫੂਲਾਂ ਕੀ ਮਾਲਾ ਪਹਿਰੂੰਗੀ ਤੇ ਹਰ ਹਰ ਕਰਨਾ ਰੂਪੀ ਹਾਰ ਪਹਿਰਾਂਗੀ।

## ਮਿਲੈਗਾ ਪ੍ਰੀਤਮ ਤਬ ਕਰੋਗੀ ਸੀਗਾਰੋ ॥

ਜਬ ਇਸ ਪ੍ਰਕਾਰ ਮੈਂ ਸੀਗਾਰ ਕਰੂੰਗੀ ਤਬ ਪ੍ਰੀਤਮ ਮਿਲੇਗਾ।

## ਪੰਚ ਸਖੀ ਹਮ ਏਕ ਭਤਾਰੋ ॥

ਪੰਚ ਸਖੀ ਕੌਨ ਗਯਾਨ ਇਦ੍ਰੇ। ਹਮ ਨਾਮ ਹੰਗਤਾ ਬਸਿਸ਼ਟ ਜੋ ਜੀਵ ਇਹ ਭਤਾਰ ਹੋ ਰਿਹਾ ਹੈ।

## ਪੇਡ ਲਗੀ ਹੈ ਜੀਅੜਾ ਚਾਲਨ ਹਾਰੋ ॥

ਪੇਡ ਨਾਮ ਮੁਖ ਆਦ ਸੇ ਇਹ ਬਾਰਤਾ ਲਗੀ ਆਈ ਹੈ ਇਹ ਜੀਵ ਚਲਣੇਹਾਰਾ ਹੈ।

## ਸਾਹੁ ਪਜੂਤਾ ਲੇਖਾ ਦੇਹਾ ॥

ਸਾਹੁ ਕਾ ਪਜੂਤਾ ਨਾਮ ਪਕੜਿਆ ਹੂਆ ਜਿਸ ਵਕਤ ਇਹ ਜੀਵ ਲੇਖਾ ਦੇਵੇਗਾ।

## ਪੰਚ ਸਖੀ ਮਿਲ ਰੁਦਨ ਕਰੇਹਾ ॥

ਪੁਨਾ ਪੰਚ ਸਖੀਆਂ ਕੌਨ ਗਯਾਨ ਇੰਦਰੀਆਂ ਮਿਲਕੇ ਰੁਦਨ ਕਰਨਗੀਆਂ। ਜਿਸ ਵਕਤ ਮਰਤਾ ਹੈ ਉਸ ਵਕਤ ਨੇਤਰਾਂ ਵਿਚੋਂ ਇਸਕੇ ਜਲ ਜਾਤਾ ਹੈ। ਸੰਗਲਾ ਦੀਪ ਟਾਪੂ ਵਿਖੇ ਸ਼ਿਵਨਾਭ ਰਾਜੇ ਕੇ ਸੁਕੇ ਬਾਗ ਮੈਂ ਗਏ ਹੈਂ ਗੁਰੂ ਜੀ। ਉਸ ਅਸਥਾਨ ਗੁਰੂ ਜੀ ਕੀ ਪ੍ਰੀਖਿਆ ਕੇ ਲੀਏ ਸ਼ਿਵਨਾਭ ਨੇ ਅਪਛਰਾਂ ਭੇਜਨੀਆਂ ਕੀਤੀਆਂ। ਉਨ੍ਹਾਂ ਨੇ ਆਕੇ ਹਾਵ ਭਾਵ ਦਿਖਲਾਏ। ਪੁਨਾਂ ਆਖਿਆ ਉਨਾਂ ਨੇ ਕੇ ਹਮਾਰੇ ਉਪਰ ਕਿਰਪਾ ਕਰੋ। ਤਿਨਾਂ ਪਰਤੀ ਗੁਰੂ ਜੀ ਸ਼ਬਦ ਉਚਾਰਤੇ ਹੈਂ।

## ੳ। ਮਨ ਮੋਤੀ ਜੇ ਗਹਣਾ ਹੋਵੈ ਪਉਨ ਹੋਵੈ ਸੂਤ ਧਾਰੀ ॥

ਮਨ ਕੋ ਜੋ ਸੁਧ ਕਰਨਾ ਹੈ ਮੋਤੀ ਵਤ। ਜਦੀ ਇਹ ਮੋਤੀ ਚੂਰ ਗਹਨਾਂ ਹੋਵੇ। ਪਉਨ ਸ੍ਵਾਸ ਸ੍ਵਾਸ ਭਜਨ ਕਰਨੇ ਰੂਪੀ ਸੂਤ੍ਰ ਵਿਖੇ ਧਾਰਨ ਕੀਆ।

## ਲਾਲ ਬਹੁ ਗੁਣ ਕਾਮਣ ਮੋਹੀ ॥

ਲਾਲ ਜੋ ਪ੍ਰਮੇਸ਼੍ਵਰ ਬਹੁਤ ਗੁਨਾਂ ਕਰਕੇ ਪੂਰਨ ਉਸ ਮੈਂ ਮੇਰੀ ਕਾਮਨ ਬੁਧੀ ਮੋਹਿਤ ਹੋ ਗਈ।

## ਤੇਰੇ ਗੁਣ ਹੋਹਿ ਨ ਅਵਰੀ ॥

ਐਸੇ ਗੁਨ ਤੇਰੇ ਹੀ ਵਿਖੇ ਹੈਂ ਅਵਰੀ ਔਰ ਮੈਂ ਨਹੀਂ। ਵਾ ਅਵਰਿਆਂ ਹੋਇਆਂ ਵਿਖੇ ਤੇਰੇ ਗੁਨ ਨਹੀਂ ਹੋਤੇ।

## ਹਰਿ ਹਰਿ ਹਾਰ ਕੰਠ ਲੇ ਪਹਿਰੈ ਦਾਮੋਦਰ ਦੰਤੁ ਲੇਈ ॥

ਦਾਮੋਦਰ ਦਾਮੋਦਰ ਐਸੇ ਜੋ ਉਚਾਰਨਾਂ ਇਹ ਦੰਤੁ ਨਾਮ ਦੰਦਾਸਾ ਲੇਵੇ। ਭਾਵਸਕ। ਲੇਤੀਆਂ ਹੋਤੀਆਂ ਮਢੀਆਂ ਮੁਖ ਲਾਲ ਹੋਨੇ ਕੋ।

## ਕਰ ਕਰ ਕਰਤਾ ਕੰਗਨਾ ਪਹਿਰੈ ॥

ਕਰਤਾਰ ਕਰਤਾਰ ਕਰਨਾਂ ਰੂਪੀ ਕਰ ਨਾਮ ਹਥ ਵਿਖੇ ਕੰਗਨਾਂ ਪਹਿਰੇ।

## ਇਨ ਬਿਧ ਚਿਤ ਧਰੇਈ ॥

ਇਸ ਪ੍ਰਕਾਰ ਚਿਤ ਧੀਰਜ ਕੋ ਪ੍ਰਾਪਤ ਹੋਤਾ ਹੈ।

## ਮਧ ਸੂਦਨ ਕਰ ਮੁੰਦਰੀ ਪਹਿਰੈ ॥

ਮਧ ਸੂਦਨ ਕਰਨਾ ਰੂਪੀ ਕਰ ਨਾਮ ਹਥ ਵਿਖੇ ਮੁੰਦਰੀ ਪਹਿਰੇ।

## ਪਰਮੇਸਰ ਪਟ ਲੇਈ ॥

ਪ੍ਰਮੇਸ਼ਰ ਪ੍ਰਮੇਸ਼ਰ ਉਚਾਰਨਾ ਰੂਪੀ ਪਟ ਬਸਤ੍ਰ ਲੇਵੇ।

## ਧੀਰਜ ਧੜੀ ਬੰਧਾਵੈ ਕਾਮਨ ॥

ਧੀਰਜਤਾ ਰੂਪੀ ਧੜੀ ਨਾਮ ਮੇਢੀਆਂ ਕੋ ਬੰਧਾਵੇ।

## ਸ੍ਰੀ ਰੰਗ ਸੁਰਮਾਂ ਦੇਈ ॥

ਸ੍ਰੀ ਰੰਗ ਕਰਨਾਂ ਇਹ ਸੁਰਮਾਂ ਦੇਵੇ ਨੇਤ੍ਰਾਂ ਮੈਂ।

## ਮਨ ਮੰਦਰ ਜੇ ਦੀਪਕ ਜਾਲੇ ਕਾਇਆ ਸੇਜ ਕਰੇਈ ॥

ਮਨ ਰੂਪੀ ਮੰਦਰ ਮੈਂ ਜਦੀ ਗਯਾਨ ਰੂਪੀ ਦੀਪਕ ਜਾਲੇ ਕਾਇਆਂ ਨਾਮ ਬੁਧੀ ਕੋ ਸਰਧਾ ਬਸਿਸ਼ਟ ਸੇਜਾ ਕਰੇ।

## ਗਿਆਨ ਰਾਉ ਜਬ ਸੇਜੈ ਆਵੈ ॥

ਜਬ ਇਸ ਪ੍ਰਕਾਰ ਕਰੇ ਤਾਂ ਗਿਆਨ ਰਾਉ ਨਾਮ ਗਯਾਨ ਸਰੂਪ ਜੋ ਪ੍ਰਮੇਸ਼ਰ ਸੇਜਾ ਉਪਰ ਆਵਤਾ ਹੈ।

## ਤਾਂ ਨਾਨਕ ਭੋਗ ਕਰੇਈ ॥

ਤਾਂ ਭੋਗ ਕਰਤੀ ਹੈ।

## ਜੇ ਕੋ ਦਰਗਹ ਬਹੁਤਾ ਬੋਲੈ ਨਾਉ ਪਵੈ ਬਾਜਾਰੀ ॥

ਜੋ ਕੋਈ ਸਾਧ ਸੰਗਤ ਰੂਪੀ ਦਰਗਾਹਿ ਮੈਂ ਬਹੁਤਾ ਬੋਲਤਾ ਹੈ ਉਸ ਕਾ ਨਾਮ ਬਾਜਾਰੀ ਨਾਮ ਮਸਕਰਾ ਪੈ ਜਾਤਾ ਹੈ।

## ਸਤਰੰਜ ਬਾਜੀ ਪਕੈ ਨਾਹੀ ਕਚੀਆ ਢੈਸਾਰੀ ॥

ਸਤਰੰਜ ਨਾਮ ਚੌਪੜ ਕੀ ਬਾਜੀ ਮੈਂ। ਉਂਞ ਤੋ ਸਤਰੰਜ ਚੌਪੜ ਸੇ ਜੁਦੇ ਹੋਤੀ ਹੈ ਪ੍ਰੰਤੂ ਇਸ ਅਸਥਾਨ ਸਤਰੰਜ ਨਾਮ ਚੌਪੜ ਕਾ ਹੈ। ਸੰਸਾਰ ਰੂਪੀ ਜੋ ਸਤਰੰਜ ਨਾਮ ਚੌਪੜ ਬਾਜੀ ਹੈ ਇਸ ਮੈਂ ਜੋ ਜੀਵ ਰੂਪੀ ਸਾਰੀ ਨਾਮ ਨਰਦ ਕਚੀ ਹੈ ਪਕੀ ਨਹੀਂ, ਅਰਥਾਤ ਜਪ ਤਪ ਕੀਆ ਨਹੀਂ ਓਹੁ ਲਖ ਚੁਰਾਸੀ ਯੂਨ ਮੈ ਆਵੈ। ਆਉਤੀ ਜਾਤੀ ਹੈ।

## ਬੰਦੀ ਅੰਦਰ ਸਿਫਤਿ ਕਰਾਏ ਤਾ ਕਉ ਕਹੀਏ ਬੰਦਾ ॥

ਜੋ ਆਪ ਬੰਦੀ ਨਾਮ ਬੰਦਗੀ ਵਿਚ ਰਹਿਕੇ ਸਿਫਤ ਕਰਵਾਵਤਾ ਹੈ। ਵਾ ਬੰਦੀ ਨਾਮ ਮਾਇਆ ਅੰਦਰ ਰਹਿਕੇ ਤਿਸ ਕੋ ਬੰਦਾ ਨਾਮ ਦਾਸ ਕਹੀਤਾ ਹੈ।

## ॥ ੩੬ ॥ ਆਸਾ ਮਹਲਾ ੧ ਓਮ ਸਤਿ ॥

ਏਕ ਸਮੇਂ ਭਰਥਰੀ ਜੀ ਆਏ ਹੈਂ ਗੁਰੂ ਜੀ ਕੇ ਪਾਸ। ਉਸ ਨੇ ਆਖਿਆ ਕਿ ਆਪ ਜੋਗ ਭੇਸ ਧਾਰੋ। ਤਿਸ ਪ੍ਰਤੀ ਗੁਰੂ ਜੀ ਨੇ ਸਬਦ ਉਚਾਰਿਆ।

## ਗੁਰ ਕਾ ਸਬਦ ਮਨੈ ਮਹਿ ਮੁੰਦਰਾ ਖਿੰਥਾ ਖਿਮਾਂ ਹਢਾਵਉ ॥ ਸਪਸ਼ਟ

## ਬਾਬਾ ਜੁਗਤਾ ਜੀਉ ਜੁਗਹੁ ਜੁਗ ਜੋਗੀ ॥

ਬਾਬਾ ਨਾਮ ਹੇ ਭਾਈ ਭਰਥਰੀ ਇਹ ਜੀਵ ਜੁਗਾਂ ਜੁਗਾਂ ਕੀਆਂ ਜੁਗਤਾਂ ਨਾਮ ਜੁਗਤੀਆਂ ਮੈਂ ਜੋਗੀ ਨਾਮ ਜੁੜ ਰਹਿਆ ਸੀ। ਇਸ ਤਰਫੋਂ ਮਨੇ ਕਰਕੇ ਪ੍ਰਮਤੱਤ ਵਿਖੇ ਜੋਗੀ ਨਾਮ ਜੋੜਿਆ ਹੈ।

## ਗਿਆਨ ਕਾਇਆ ਰਸ ਭੋਗੀ ॥

ਗਿਆਨ ਕਰਕੇ ਕਾਇਆਂ ਨਾਮ ਬੁਧੀ ਵਿਖੇ ਆਤਮ ਰਸ ਕਾ ਭੋਗਨਾਂ ਇਹ ਭੁਗਤੀ ਹੈ।

## ਸਿਵ ਨਗਰੀ ਮਹਿ ਆਸਨ ਬੈਸਉ ॥

ਸਿਵ ਨਗਰੀ ਕੌਨ ਪ੍ਰਮਾਤਮਾਂ। ਵਾ ਅੰਤ੍ਰ ਮੁਖਤਾ। ਵਾ ਸਾਧ ਸੰਗਤ ਇਸ ਮੈਂ ਜੋ ਬੈਸੇ ਹਾਂ ਏਹੀ ਆਸਨ ਹੈ।

## ਸਿੰਗੀ ਸਬਦ ਸਦਾ ਧੁਨ ਸੋਹੈ ਅਹਿਨਿਸ ਪੂਰੇ ਨਾਦੰ ॥

ਸਿੰਗੀ ਦੇਸ ਬਾਦਕੀ ਕੌਨ ਸੀ ਧੁਨੀ ਸੇ ਹੈ ਨਾਮ ਸੋਭਨੀਕ ਹੋ ਰਹੀ ਹੈ। ਓ —ਪੂਰੈ ਨਾਦੰ। ਗੁਰਾਂ ਕਾ ਜੋ ਨਾਦੰ ਨਾਮ ਸਬਦ ਪੂਰਨਾ ਹੈ। ਵਾ ਸਿੰਗੀ ਕੌਨ ਸੀ ਸੋਭਨੀਕ ਹੋ ਰਹੀ ਹੈ ਸਦਾ ਜੋ ਸਬਦ ਬ੍ਰਹਮ ਉਸ ਕੋ ਧੁਨ ਨਾਮ ਉਚਾਰਨਾਂ। ਤੇ ਨਾਦ ਕੌਨ ਸਾ ਹੈ। ਜੋ ਗੁਰਾਂ ਕਾ ਨਾਦੰ ਨਾਮ ਸਬਦ ਪੂਰਨਾ ਹੈ।

ਪਤ ਵੀਚਾਰ ਗਿਆਨ ਮਤ ਡੰਡਾ ਵਰਤਮਾਨ ਵਿਭੂਤੰ ॥

ਵਿਚਾਰ ਰੂਪੀ ਪਤ ਨਾਮ ਪਾਤਰ ਹੈ। ਮਤੀ ਮੈਂ ਜੋ ਗਯਾਨ ਏਹੀ ਡੰਡਾ ਹੈ। ਭੂਤ ਭਵਿਖ ਵਰਤਮਾਨ ਤੀਨੋਂ ਕਾਲ ਜੋ ਸੰਸਾਰ ਕੋ ਮਿਥਿਆ ਜਾਨਿਆਂ ਹੈ ਇਹ ਬਿਭੂਤੀ ਮਿਲੀ ਹੈ।

ਹਰਿ ਕੀਰਤ ਰਹਿਰਾਸ ਹਮਾਰੀ ॥

ਹਰੀ ਕੀ ਕੀਰਤੀ ਕਰਨੀ ਏਹ ਹਮਾਰੀ ਰਹੁ ਰੀਤੀ ਹੈ।

ਗੁਰਮੁਖ ਪੰਥ ਅਤੀਤੰ ॥

ਗੁਰਾਂ ਦੁਆਰੇ ਤੀਨੇ ਗੁਨਾਂ ਤੋਂ ਜੋ ਰਹਿਤ ਹੋਇ ਹਾਂ ਇਹੀ ਆਈ ਪੰਥ ਹੈ।

ਸਗਲੀ ਜੋਤਿ ਹਮਾਰੀ ਸੰਮਿਆਨਾ ਨ ਵਰਨ ਅਨੇਕੰ ॥

ਨਾਨਾ ਵਰਨ ਤੇ ਅਨੇਕ ਆਸ਼ਰਮ ਇਨ ਸਗਲੀ ਨਾਮ ਸਾਰਿਆਂ ਮੈਂ ਜੋ ਜੋਤੀ ਜਾਨਨਾ ਹੈ। ਇਹ ਹਮਾਰੀ ਸੰਮਿਆ ਨਾਮ ਸੰਮਿਆਨ ਹੈ। ਸਮਿਆਨ ਨਾਮ ਚਾਦਰ ਵਾ ਇਹ ਹਮਾਰੀ ਸਮਿਆ ਨਾਮ ਸਿੰਗਯਾ ਹੈ।

ਕਹੁ ਨਾਨਕ ਸੁਣ ਭਰਥਰ ਜੋਗੀ ਪਾਰ ਬ੍ਰਹਮ ਲਿਵ ਏਕੰ ॥ ਸਪਸ਼ਟ

॥੩੭॥ ਆਸਾ ਮਃ ੧ ।

ਜੋਗੀ ਸ਼ਰਾਬ ਪੀਤੇ ਹੋਤੇਹੈਂ।

ਗੁੜ ਕਰ ਗਿਆਨ ਧਿਆਨ ਕਰ ਧਾਵੈ ॥

ਸ਼ਾਸਤਰ ਗਯਾਨ ਗੁੜ ਧਿਆਨ ਜੋ ਲਗਾਵਣਾਂ ਇਹ ਧਾਵੈ ਨਾਮ ਧਾਵੇ ਦੇ ਫੁਲ ਪਾਵੇ।

ਕਰ ਕਰਨੀ ਕਸ ਪਾਈਐ ॥ ਸਪਸ਼ਟ

ਭਾਠੀ ਭਵਨ ਪ੍ਰੇਮਕਾ ਪੋਚਾ ॥

ਚੌਦਾਂ ਭਵਨਾਂ ਕੋ ਜੋ ਮਿਥਿਆ ਜਾਨਿਆਂ ਹੈ। ਵਾ ਸਰੀਰ ਰੂਪੀ ਭਵਨ ਕੋ ਮਿਥਿਆ ਜਾਨਿਆਂ ਹੈ ਇਹ ਭਠੀ ਹੈ ਤੇ ਭਗਤੀ ਰੂਪੀ ਮਟੀ ਹੈ ਪ੍ਰੇਮ ਰੂਪੀ ਪੋਚਾ ਹੈ।

ਅਹਿਨਿਸ ਬਨੀ ਪ੍ਰੇਮ ਲਿਵ ਲਾਗੀ ॥

ਦਿਨ ਰਾਤਰ ਪ੍ਰੇਮ ਪੂਰਬਕ ਲਿਵ ਲਗਨੀ ਬਣੀ ਹੈ। ਵਾ ਏਹੀ ਬਣੀ ਹੈ ਵਾ ਏਹੀ ਬਨੀ ਨਾਮ ਸੁਰਾਹੀ ਹੈ।

ਪੂਰਾ ਸਾਚ ਪਿਆਲਾ ਸਹਜੇ ॥

ਸਚੇ ਨਾਮ ਰੂਪੀ ਪਿਆਲਾ ਹੈ। ਬ੍ਰਹਮਾਂ ਨੰਦ ਰੂਪੀ ਸ਼ਰਾਬ ਕਰਕੇ ਪੂਰਨ ਹੈ। ਵਾ ਸਵਾਸਾਂ ਰੂਪੀ ਪਿਆਲਾ ਹੈ ਸਚੇ ਨਾਮ ਰੂਪੀ ਸ਼ਰਾਬ ਕਰਕੇ ਪੂਰਤ ਹੈ।

ਗੁਰ ਕੀ ਸਾਖੀ ਅੰਮ੍ਰਿਤ ਬਾਨੀ ॥

ਗੁਰਾਂ ਕੀ ਸਾਖੀ ਨਾਮ ਸਿਖਿਆ ਕਰਕੇ ਨਾਮ ਅੰਮ੍ਰਿਤ ਬਾਨੀ ਕੋ ਪੀਵਤ ਹੀ ਪ੍ਰਵਾਨ ਹੂਆ

ਦਰ ਦਰਸਨ ਕਾ ਪ੍ਰੀਤਮ ਹੋਵੈ ਮੁਕਤ ਬੈਕੁੰਠੈ ਕਰੇ ਕਿਆ ॥

ਜੋ ਪ੍ਰਮੇਸ਼ਰ ਕੇ ਦਰ ਸਾਧਸੰਗਤ ਕਾ ਪ੍ਰੀਤਮ ਵਾ। ਪ੍ਰਤਖ ਪ੍ਰਮੇਸ਼ਰ ਕੇ ਦਰ ਕਾ ਪ੍ਰੀਤਮ ਹੂਆ ਹੈ ਉਸਕੋ ਬੈਕੁੰਠ ਆਦਕ ਮੁਕਤੀਆਂ ਕਿਆ ਕਰ ਸਕਤੀਆਂ ਹੈਂ ਯਥਾ:—

ਮੁਕਤ ਬਪੜੀ ਭੀ ਗਿਆਨੀ ਤਿਆਗੇ ॥ ਕਹੁ ਨਾਨਕ ਸੁਨਭਰਥਰ ਜੋਗੀ ਖੀਵਾ ਅੰਮ੍ਰਿਤ ਧਾਰੇ ॥

ਏਕ ਇਮਨਾਂਬਾਦ ਸ਼ਹਿਰ ਲਾਹੌਰ ਕੇ ਪਰੇ ਉਸ ਅਸਥਾਨ ਗੁਰੂ ਜੀ ਜਾਤੇ ਭਏ। ਮਰਦਾਨੇ ਨੇ ਤੇ ਗੋਬਿੰਦ ਲੋਕਾਂ ਨੇ

ਆਖਿਆ ਕਿ ਹਮਕੋ ਖੁਧਾ ਬਹੁਤ ਲਗ ਰਹੀ ਹੈ। ਤਿਸ ਵਕਤ ਗੁਰੂ ਜੀ ਨੇ ਆਖਿਆ ਕਿ ਜਾਵੋ ਇਹ ਮੁਸਲਮਾਨ ਪਠਾਨਾਂ ਕਾ ਸ਼ਹਿਰ ਹੈ ਤੇ ਤੁਮ ਭੀ ਮੁਸਲਮਾਨ ਹੋ। ਗਏ ਅਗੇ ਪਠਾਨਾਂ ਕੇ ਵਿਆਹ ਸੀ। ਉਨ੍ਹਾਂ ਨੇ ਧਕੇ ਦੇਕੇ ਬਾਹਰ ਕਢ ਦੀਏ। ਗੁਰੂ ਜੀ ਪਾਸ ਆਏ ਆਕੇ ਹਾਲਤ ਸੁਨਾਈ। ਤਿਸ ਵਕਤ ਗੁਰੂ ਜੀ ਨੇ ਸਰਾਪ ਦੀਆ ਕਿ ਇਹ ਸ਼ਹਿਰ ਉਜੜ ਜਾਏਗਾ। ਇਤਨਾਂ ਕਹਿਨੇ ਸੇ ਕਾਬਲੋਂ ਮੁਗਲ ਜਿਨਕੀ ਮੰਗਿਆ ਹੈ ਓਹ ਚੜ੍ਹਕੇ ਆਇ ਇਮਨਾਵਾਦ ਪਠਾਨਾਂ ਉਪਰ। ਏਕ ਭਾਈ ਲਾਲੋ ਜੀ ਹੋਏ ਹੈਂ ਗੁਰੂ ਜੀ ਕੇ ਸਿਖ ਇਮਨਾਬਾਦ ਵਿਖੇ। ਉਸਕੋ ਗੁਰੂ ਜੀ ਨੇ ਆਖਿਆ ਕੇ ਤੁਮ ਇਥੋਂ ਆਪਨਾ ਅਸਬਾਬ ਉਠਾ ਲੀਜੀਏ। ਤਿਨਾਂ ਪ੍ਰਥਾਇ ਗੁਰੂ ਜੀ ਨੇ ਸ਼ਬਦ ਉਚਾਰਿਆ:—

**ਆਸਾ ਮਹਲਾ ੧ ॥ ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ ॥**

ਖੁਰਾਸਾਨ ਨਾਮ ਹੈ ਕਾਬਲ ਕਾ, ਕਾਬਲ ਵਾਲਿਆਂ ਕਾ ਖਸਮਾਨਾ ਨਾਮ ਪਖ ਕੀਆ ਤੇ ਹਿੰਦੁਸਤਾਨ ਕੌਨ ਇਮਨਾ-ਵਾਦੀਏ ਪਠਾਨ ਉਨ ਕੋ ਡਰਾਇਆ।

ਪ੍ਰਸ਼ਨ—ਕਰਤੇ ਨੇ ਆਪ ਕਿਉਂ ਨਾ ਮਾਰੇ। ਉਤ੍ਰ—

**ਆਪੈ ਦੋਸੁ ਨ ਦੇਈ ਕਰਤਾ ॥**

ਆਪਨੇ ਆਪ ਕੋ ਕਰਤਾ ਨੇ ਦੋਸ ਨਹੀਂ ਦੀਆ ਕਿਉਂ।

**ਜਮ ਕਰ ਮੁਗਲ ਪਠਾਇਆ ॥**

ਮੁਗਲਾਂ ਕੋ ਜਮ ਰੂਪ ਕਰਕੇ ਭੇਜਿਆ।

**ਕਰਤਾ ਤੂੰ ਸਭਨਾ ਕਾ ਸੋਈ ॥**

ਹੇ ਕਰਤੇ ਤੂੰ ਤਾਂ ਸੋ ਸਭਨਾਂ ਕਾ ਰਖਕ ਹੈਂ।

**ਏਤੀ ਮਾਰ ਪਈ ਕਰਲਾਣੇ ਤੈਂਕੀ ਦਰਦ ਨ ਆਇਆ ॥**

ਇਤਨੀ ਮਾਰ ਪੜੀ ਉਨਾਂ ਉਪਰ ਤੈਨੂੰ ਕੀ ਦਰਦ ਨਾ ਆਇਆ ਹੇ ਪ੍ਰਮੇਸ਼ਰ ? ਤਿਸ ਪਰ ਕਹਿਤੇ ਹੈਂ।

**ਜੇ ਸਕਤਾ ਸਕਤੇ ਕੋ ਮਾਰੇ ਤਾ ਮਨ ਰੋਸ ਨ ਹੋਈ ॥**

ਜਦੀ ਬਲੀ ਪੁਰਸ਼ ਬਲੀ ਕੋ ਮਾਰੇ ਤਦੋਂ ਪ੍ਰਮੇਸ਼੍ਵਰ ਕੇ ਮਨ ਵਿਖੇ ਕ੍ਰੋਧ ਨਹੀਂ ਹੋਤਾ। ਇਸ ਤੇ ਓਹੁ ਦੋਨੋਂ ਹੀ ਇਕੋ ਜੇਹੇ ਹੈਂ।

**ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰ ਸਾਈ ॥**

ਜਦੀ ਸੀਹੁ ਜੋ ਸ਼ੇਰ ਬਲੀ ਵਗੈ ਨਾਮ ਵਗਦੇ ਪੈ ਨਾਮ ਪਿਛੇ ਪੜਕੇ ਮਾਰੇ, ਖਸਮ ਜੋ ਪ੍ਰਮੇਸਰ ਸਾ ਉਸਕੇ ਮਾਰਨੇ ਕੋ ਪੁਰਸਾਈ ਨਾਮ ਪਰਸਾਰਥ ਕਰਤਾ ਹੈ। ਇਸ ਵਜਾ ਹੀ ਅੰਤਰੀਵ ਜਾਨ ਲੈਨੀ ਬਾਤ।

**ਰਤਨ ਬਿਗਾੜ ਵਿਗੋਇ ਕੁਤੀ**

ਇਹ ਕੁਤੀ ਨਾਮ ਕੁਤਾ ਜੀਵ ਰਤਨ ਕੌਨ ਸ੍ਵਾਸ ਵਾ ਨਾਮ ਇਨਕੋ ਵਿਗਾੜਕੇ ਵਿਗੋਇ ਨਾਮ ਖਰਾਬ ਹੋ ਰਹਾ ਹੈ।

**ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਨੇ ॥**

ਜਿਤਨੇ ਦਾਨੇ ਨਾਮ ਪਦਾਰਥਾਂ ਕੋ ਚੁਗਤਾ ਹੈ। ਅਰਥਾਤ ਭਾਂਵੇਂ ਓਹੁ ਦਾਨੇ ਕੌਨ ਪਦਾਰਥ ਉਨਕੋ ਚੁਗਦਾ ਹੈ, ਤੌਭੀ ਖਸਮ ਦੀ ਨਦਰ ਵਿਖੇ ਓਹੁ ਕੀੜਾ ਹੀ ਆਵਤਾ ਹੈ। ਵਾ ਦਾਨਿਆਂ ਕੋ ਚੁਗਨਾਂ ਕੌਨ ਸਾ ਹੈ ਜੋ ਦੂਸਰੇ ਤੋਂ ਲੁਕਾ ਕਰਕੇ ਬਸਤੂ ਖਾਵਨੀ ਹੈ। ਓਹੁ ਖਸਮ ਦੀ ਦ੍ਰਿਸ਼ਟੀ ਮੈਂ ਇਹ ਆਵਤਾ ਹੈ ਕਿ ਕੀੜੇ ਖਾਤਾ ਹੈ।

**ਮਰ ਮਰ ਜੀਵੈ ਤਾ ਕਿਛ ਪਾਏ ॥**

ਜਿਸ ਤਰਫ ਤਾਂ ਜੀ ਰਹਿਆ ਹੈ ਉਸ ਤਰਫੋਂ ਮਰੇ ਤੇ ਜਿਦਰੋਂ ਮਰ ਰਹਿਆ ਹੈ ਉਦਰ ਜੀਵੇ। ਯਥਾ—ਏਕ ਕੋਈ ਪੁਜਾਰੀ ਸੀ ਜੋ ਬਸਤੂ ਹੋਇਆ ਕਰੇ ਸੋ ਆਪ ਹੀ ਖਾ ਲਿਆ ਕਰੇ ਏਕ ਸੰਤ ਆਇ। ਉਨ੍ਹਾਂ ਨੇ ਆਖਿਆ ਕਿ ਤੂੰ ਇਕੇਲਾ ਨਾ

ਖਾਇਆ ਕਰ। ਉਸ ਨੇ ਅਗੇ ਸੇਂ ਤੁਕ ਮੰਨੀ। ਸੰਤਾਂ ਨੇ ਆਖਿਆ ਕਿ ਜੋ ਤੂੰ ਖਾਤਾ ਹੋਤਾ ਹੈਂ ਸੋ ਬੰਧਕੇ ਰਖ ਦੇਵੀਂ। ਉਸ ਨੇ ਵੈਸੇ ਹੀ ਕੀਆ, ਦੂਸਰੀ ਸਵੇਰ ਸੰਤਾਂ ਨੇ ਆਖਿਆ ਕਿ ਇਸਕੋ ਖੋਲ੍ਹ, ਖੋਲ੍ਹਿਆ ਤਾਂ ਕੀੜੇ ਪੜੇ ਹੈਂ। ਸਭ ਮਹਾਤਮਾਂ ਨੇ ਆਖਿਆ ਕਿ ਇਹ ਕੀੜੇ ਤੂੰ ਨਿਤ ਖਾਤਾ ਹੈ ॥ ੩੯ ॥

ੴ ਸਤਿਗੁਰਪ੍ਰਸਾਦਿ ॥

## ਆਸਾ ਮਹਲਾ ੩ ॥ ੪੩ ॥

### ਗੁਰਮਤਿ ਸਤ ਸਰਿ ਹਰਿ ਜਲਿ ਨਾਇਆ ॥

ਸਤਿ ਸੰਗਤਿ ਰੂਪੀ ਸਰੋਵਰ ਜੋ ਸਤ ਆਦਕ ਗੁਨਾਂ ਕਰਕੇ ਪੂਰਤ ਜੋ ਗੁਰਮਤਿ ਲੈਕੇ ਉਸ ਮੇਂ ਹਰੀ ਨਾਮ ਜਲ ਵਿਖੇ ਇਸ਼ਨਾਨ ਕਰਦਾ ਹੈ।

### ਮਰੁ ਮੁਇਆ ਸਬਦੈ ਮਰਿ ਜਾਇ ॥

ਜੋ ਸ਼ਬਦ ਕਰਕੇ ਜੀਵਤ ਭਾਵ ਸੇ ਮਰਿਆ ਹੈ ਉਸਕਾ ਮਰ ਨਾਮ ਮੌਤ ਮੂਆ ਹੈ। ਅਰਥਾਤ ਜਨਮ ਮਰਨ ਕਾ ਅਭਾਵ ਹੂਆ ਹੈ।

### ਗਰਭ ਜੋਨਿ ਵਿਸਟਾ ਕਾ ਵਾਸੁ ॥

ਮਾਤਾ ਕੀ ਜੋ ਗਰਭ ਜੋਨੀ ਜਿਸ ਮੇਂ ਵਿਸਟਾ ਕਾ ਵਾਸਾ ਹੈ ॥ ੪੫ ॥

### ਕਰਣੀ ਕੀਰਤਿ ਨਾਮੁ ਵਸਾਈ ॥

ਜਿਸਨੇ ਨਾਮ ਕੀ ਕੀਰਤੀ ਕਰਨੀ ਵਸਾਈ ਹੈ।

### ਊਤਮ ਜਾਤੀ ਊਤਮੁ ਲੋਇ ॥

ਉਸਕੀ ਜਾਤੀ ਭੀ ਉਤਮ ਹੈ ਸੋ ਅਨੇਕ ਗੁਨਾ ਕਰਕੇ ਉਤਮ ਹੈ ॥ ੪੬ ॥
ਪ੍ਰਸ਼ਨ–ਦੋਹਾਗਣੀਆਂ ਕੋ ਪਰਮੇਸ਼ਰ ਕਿਉਂ ਨਹੀਂ ਮਿਲਦਾ। ਉਤਰਃ–

### ਦੋਹਾਗਨੀ ਕਾਮਨ ਦੇਖ ਸੀਗਾਰ ॥

ਹੇ ਪਿਆਰੇ ਦੋਹਾਗਨੀ ਕਾਮਨਾ ਕਾ ਸ਼ੀਗਾਰ ਕਰਿਆ ਹੂਆ ਦੇਖ ਸ਼ਕਾਮ ਕਰ ਦੀਆ ਹੈ। ਪੁਤਰ ਕਲਿਤਰ ਵਾਸਤੇ ॥ ੪੭ ॥

### ਗੁਰ ਸਾਗਰ ਪੂਰਾ ਭੰਡਾਰ ॥

ਗੁਰੂ ਸ਼ੁਭ ਗੁਨਾ ਕੇ ਸਾਗਰ ਹੈਂ ਨਾਮ ਕੇ ਭੰਡਾਰੇ ਹੈਂ ਵਾ ਸੰਸਾਰ ਸਾਗਰ ਮੈਂ ਸ਼ੁਭ ਗੁਨਾਂ ਕੇ ਭੰਡਾਰੇ ਹੈਂ ॥ ੪੮ ॥

### ਗੁਰੁ ਸਾਇਰੁ ਸਤਿਗੁਰੁ ਸਚੁ ਸੋਇ ॥

ਗੁਰੂ ਅੰਗਦ ਦੇਵ ਜੀ ਸ਼ਾਇਰ ਕਹੀਏ ਕਵੀਸ਼ਰ ਹੈਂ ਕਿਸਦੇ ਕਵੀਸ਼ਰ ਹੈਂ ਸਤਿ ਤ੍ਰੈ ਕਾਲ ਅਬਾਧ ਗੁਰ ਚੇਤਨ ਸੋ ਸਚਾ ਉਸਕੀ ਉਸਤਤੀ ਕਰਨੇ ਵਾਲੇ ਹੈਂ ਵਾ ਸੋ ਸਚੇ ਦਾ ਰੂਪ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਉਨਕੀ ਉਸਤਤੀ ਕਰਨੇ ਵਾਲੇ ਹੈਂ। ਵਾ ਸ਼ੁਭ ਗੁਨਾਂ ਕੇ ਸ਼ਾਇਰ ਸਮੁੰਦਰ ਹੈਂ ਵਾ ਸੰਸਾਰ ਸਾਗਰ ਮੇਂ ਸਤਿਗੁਰੂ ਗੁਰ ਪੂਜ ਸੋ ਸਚੇ ਕਾ ਰੂਪ ਹੈਂ। ਚਾਰ ਅਰਥ ॥ ੪੯ ॥

### ਤਿਨਕੀ ਗਹਣਿ ਗਤਿ ॥

ਗਹਿਣ ਨਾਮ ਗੁਝ ਗਤਿ ਰੀਤੀ ॥ ੫੦ ॥

## ਅੰਤਰਿ ਲੋਭੁ ਭਰਮ ਅਨਲਵਾਉ ॥

ਰਿਦੇ ਅੰਤਰ ਲੋਭ ਔਰ ਭਰਮ ਹੈ ਇਸ ਕਰਕੇ ਅਨਲਵਾਉ ਕਹੀਏ ਸ਼ੁਦਾਈ ਝਲਾ ਹੋ ਰਹਿਆ ਹੈ। ਵਾ ਅਨਲ ਤ੍ਰਿਸ਼ਨਾਂ ਵਾਉ ਵਾਸ਼ਨਾ। ਵਾਯੂ ਪੌਨ ਚਲੇ ਫੇਰ ਦੀਵਾ ਨਹੀਂ ਬਲਦਾ। ਸਪਸ਼ਟ

## ਗੁਰਮੁਖਿ ਭਗਤਿ ਅੰਤਰਿ ਪ੍ਰੀਤਿ ਪਿਆਰੁ ॥

ਗੁਰਮੁਖਾਂ ਦੀ ਪਿਆਰੇ ਦੀ ਭਗਤੀ ਅੰਦਰ ਪਰੀਤੀ ਹੈ। ਵਾ ਔਰ ਕੋ ਪਿਲਾਵਤੇ ਹੈਂ। ਤੀਜੀ ਕੇ ਸ਼ਬਦ ਇਤੀ।

ੴ ਸਤਿਗੁਰਪ੍ਰਸਾਦਿ ॥

## ਰਾਗੁ ਆਸਾ ਘਰੁ ੨ ਮਹਲਾ ॥ ੪ ॥

## ਕਿਸ ਹੀ ਧੜਾ ਕੀਆ ॥

ਇਹ ਸ਼ਬਦ ਉਸ ਵਕਤ ਉਚਾਰਿਆ ਹੈ ਜਿਸ ਵਕਤ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਬਾਵਲੀ ਸਾਹਿਬ ਕੀ ਸੇਵਾ ਵਿਖੇ ਹਾਜ਼ਰ ਹੁਏ।ਟੋਕਰੀ ਢੋਂਦੇ ਸੇ।ਉਸ ਵਕਤ ਲਾਹੌਰੀਏ ਮਹਾਰਾਜ ਕੇ ਸੰਬੰਧੀ ਨਜ਼ਦੀਕ ਦੇ ਆਏ ਹੈਂ ਚਲਕੇ।ਗੁਰੂ ਰਾਮਦਾਸ ਕੋ ਕਹਿਣੇ ਲਗੇ ਆਪ ਕੋ ਸਹੁਰੇ ਘਰ ਮੈਂ ਆਕੇ ਇਹ ਮੁਨਾਸਬ ਨਹੀਂ। ਹਮਾਰੇ ਪਖ ਕੋ ਛੋਡ ਕੇ ਇਨਕੇ ਪਖ ਮੈਂ ਆਕੇ ਪਰਵਿਰਤ ਹੂਏ ਹੋ। ਤਿਸ ਪਰ ਇਹ ਸ਼ਬਦ ਉਚਾਰਿਆ।

## ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ ॥

ਕਿਸੀ ਨੇ ਕੁੜਮ ਨਾਲ ਧੜਾ ਕਹੀਏ ਪਖ ਕੀਆ ਹੈ ਔਰ ਕਿਸੀ ਨੇ ਸਕੇ ਜਵਾਈ ਨਾਲ ਕੀਆ ਹੈ।

## ਮੈ ਹਰਿ ਬਿਨੁ ਪਖ ਧੜਾ ਅਵਰ ਨ ਕੋਈ ॥

ਧੜੇ ਪਦ ਦਾ ਅਰਥ ਪਖ ਕਰ ਦੀਆ। ਵਾ ਮੈਨੇ ਹਰੀ ਕੇ ਧੜੇ ਬਿਨਾ ਔਰ ਧੜਾ ਨਹੀਂ ਪਖ ਕਹੀਏ ਪੇਖਨਾ ਕੀਆ।

## ਜਿਸਕਾ ਕੋਈ ਸਮਰਥੁ ਨਾਹਿ ॥

ਜਿਸਕੇ ਸਦਰਸ਼ ਕੋਈ ਭੀ ਸਮਰਥ ਹੈ ਨਹੀਂ।

## ਪਰਾਇਆ ਛਿਦਰ ਅਟਕਲੇ ॥

ਦੂਸਰੇ ਕਾ ਛਿਦਰ ਦੋਸ਼ ਅਟਕ ਲੈ ਕਹੀਏ ਰੜਕਾਵਤਾ ਹੈ ॥ ੨ ॥

## ਹਿਰਦੈ ਸੁਣਿ ਸੁਣਿ ਮਨਿ ਅੰਮ੍ਰਿਤੁ ਭਾਇਆ ॥

ਸੁਣ ਕੰਨਾ ਦਵਾਰੇ ਸੁਣਿਆਂ ਤਬ ਮਨਨ ਕੀਆ। ਤਾਂ ਹਿਰਦੇ ਮੇਂ ਭੀ ਭਾਇਆ ॥ ੩ ॥

## ਵਡਾ ਵਡਾ ਹਰਿ ਭਾਗ ਕਰਿ ਪਾਇਆ ॥

ਹਰੀ ਵਡਾ ਵਡੇ ਭਾਗਾਂ ਕਰਕੇ ਪਾਇਆ ਹੈ ॥ ੬ ॥

## ਮਾਰਿਆ ਕਾਲੁ ਜਮੁ ਕੰਕਰ ਭੁਇ ਅੰਗਾ ॥

ਜਮ ਕਾਲ ਕਾ ਜੋ ਕੰਕਰ ਦੂਤ ਭੁਇ ਅੰਗਾ ਕਹੀਏ ਵਰਤਲਾਕਾਰ ਵਾ ਜਮ ਕਾਲ ਜੋ ਵਰਤਲਾਕਾਰ ਸੋ ਭੀ ਮਾਰਿਆ ਔਰ ਕੰਕਰ ਭੀ ਮਾਰੇ। ਵਾ ਜਬ ਗਿਆਨ ਜੰਮਿਆਂ ਤਬ ਕਾਲ ਭੁਇ ਅੰਗਾ ਭੀ ਮਾਰਿਆ ਔਰ ਕੰਕਰ ਭੀ ਮਾਰੇ। ਵਾ ਜਮ ਜਨਮਨਾ ਕਾਲ ਮਰਨਾ ਔਰ ਕੰਕਰ ਵਰਤਲਾਕਾਰ ਸਭੀ ਮਾਰੇ।

—o—

ੴ ਸਤਿਗੁਰਪ੍ਰਸਾਦਿ ॥

## ਮਹਲਾ ੪ ॥ ਰਾਗੁ ਆਸਾ ਘਰੁ ੬ ਕੇ ੩ ॥

ਛੇਵੇਂ ਘਰ ਕੇ ਤਿਨ ਸ਼ਬਦ ਆਏ। ਲਾਹੌਰ ਮੈਂ ਕੋਈ ਜੋਗੀ ਸੁੰਦਰ ਬੇਨ ਵਜਾ ਰਹਿਆ ਸੀ। ਸਿਖ ਕਹਿਣੇ ਲਗੇ ਹੇ ਦੀਨਾ ਨਾਥ ਇਹ ਜੋਗੀ ਵਡੀ ਸੁੰਦਰ ਬੇਨਦੀ ਧੁਨੀ ਕਰ ਰਹਿਆ ਹੈ। ਇਸ ਪਰਥਾਇ ਇਹ ਸ਼ਬਦ ਉਚਾਰਿਆ।

**ਹਥਿ ਕਰਿ ਤੰਤ ਵਜਾਵੈ ਜੋਗੀ ॥** ਸਪਸ਼ਟ

**ਜੋਗੀ ਹਰਿ ਦੇਹੁ ਮਤੀ ਉਪਦੇਸੁ ॥**

ਹੇਜੋਗੀ ਹਮ ਤੇਰੀ ਮਤੀ ਮੈਂ ਹਰੀ ਕੀ ਪ੍ਰਾਪਤੀ ਕਾ ਉਪਦੇਸ਼ ਦੇਤੇ ਹਾਂ।ਵਾ ਤੇਰੇ ਕੋ ਚਾਹੀਏ ਹੋਰਾਂ ਕੋ ਹਰੀ ਕੀਪਰਾਪਤੀ ਕਾ ਮਤੀ ਮੈਂ ਉਪਦੇਸ਼ ਦੇਹ। ਜੋਗੀ ਨੇ ਮਹਾਰਾਜ ਕੋ ਕਹਿਆ ਆਪ ਨੇ ਮੇਰੇ ਕੋ ਨਿਮਸ਼ਕਾਰ ਨਹੀਂ ਕੀਤੀ ਤਿਸ੍ਰਪਰਤੀ।

**ਜੁਗੁ ਜੁਗੁ ਹਰਿ ਹਰਿ ਏਕੋ ॥** ਸਪਸ਼ਟ

**॥ ੧ ॥ ਰਹਾਉ ॥ ਗਾਵਹਿ ਰਾਗ ਭਾਤਿ ਬਹੁ ਬੋਲਹਿ ਇਹੁ ਮਨੂਆ ਖੇਲੈ ਖੇਲ ॥**

ਹੇ ਜੋਗੀ ਤੂੰ ਰਾਗ ਭੀ ਬਹੁਤ ਤਰ੍ਹਾਂ ਕੇ ਗੈਨ ਕਰਦਾ ਹੈਂ ਤੰਤ ਵਜਾਵਨੇ ਔਰ ਬਹੁਤ ਹੀ ਬੋਲਦਾ ਹੈਂ ਬਿਸ਼ਨਪਦੇ ਆਦਕ। ਇਹੋ ਤੇਰਾ ਮਨ ਸੰਸਾਰ ਰੂਪੀ ਖੇਲ ਵਿਚ ਖੇਲ ਰਹਿਆ ਹੈ। ਇਸਤੇ ਨਿਸਫਲ ਹੈ ਗੈਨ ਕਰਿਆ। ਇਸ ਪਰ ਦ੍ਰਿਸ਼ਟਾਂਤ ਦੇਤੇ ਹੈਂ।

**ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ ॥ ੨ ॥**

ਅੰਨਵੇ ਅਖਰ ਖਿਆਲ ਕਰਨਾ। ਜੈਸੇ ਬਸੁਧਾ ਉਪਰ ਜੈਸੇ ਬੇਲ ਕਹੀਏ ਵਲੀਆਂ ਹੈਂ ਉਨਕੇ ਸਿੰਚਨੇ ਵਾਸਤੇ ਕੂਪ ਜੋੜਨਾ ਸੀ ਉਨਕੋ ਉਠਕੇ ਬੈਲ ਚੁਗ ਗਏ। ਫੇਰ ਕੂਆ ਕਿਸ ਵਾਸਤੇ ਜੋੜਨਾ ਹੈ। ਇਸੀ ਪਰਕਾਰ ਹੇ ਜੋਗੀ ਬੁਧੀ ਰੂਪੀ ਬਸੁਧਾ ਉਪਰ ਜੋ ਕਰਨਾ ਮੈਤਰੀ ਆਦਕ ਵਲੀਆਂ ਹੈਂ ਉਨਕੇ ਸਿੰਚਨੇ ਵਾਸਤੇ ਬਿਸ਼ਨਪਦੇ ਰੂਪੀ ਜਲ ਤੰਤ ਆਦਕ ਵਜਾਵਨੇ ਰੂਪੀ ਕੂਪ ਜੋੜਨਾ ਸੀ ਸੋ ਉਨਕੋ ਮਨ ਚਿਤ ਰੂਪੀ ਬੈਲ ਚੁਗ ਗਏ ਅਭਾਵ ਕਰ ਗਏ। ਫੇਰ ਬਿਸ਼ਨਪਦੇ ਔਰ ਤੰਤ ਵਜਾਵਨੇ ਆਦਕ ਗੈਨ ਨਿਸਫਲ ਹੈ। ਵਾ ਜੈਸੇ ਬੈਲ ਉਠਕੇ ਬੇਲੇ ਥਲ ਮੈਂ ਘਾਸ ਚੁਗਨੇ ਕੋ ਚਲੇ ਗਏ ਫੇਰ ਬਸੁਧਾ ਸਿੰਚਨ ਕੋ ਕੂਪ ਕੈਸੇ ਜੋੜੇਗਾ। ਇਸੀ ਪਰਕਾਰ ਮਨ ਚਿਤ ਰੂਪੀ ਬੈਲ ਤਾਂ ਸੰਸਾਰ ਰੂਪੀ ਬੇਲੇ ਮੈਂ ਵਿਸ਼ੇ ਘਾਸ ਚੁਗਨੇ ਗਏ ਹੈਂ। ਅਰਥਾਤ ਮਨ ਚਿਤ ਸੰਸਾਰ ਮੈਂ ਭਟਕਦੇ ਹੈਂ ਫੇਰ ਤੂੰ ਹੇ ਜੋਗੀ ਬੁਧੀ ਰੂਪੀ ਬਸੁਧਾ ਕੇ ਸਿੰਚਨ ਕੋ ਕੂਪ ਕੈਸੇ ਜੋੜਸਕਤਾ ਹੈ, ਕਿੰਤੂ ਨਹੀਂ ਜੋੜ ਸਕਤਾ।

**ਕਾਇਆ ਨਗਰ ਮਹਿ ਕਰਮ ਹਰਿ ਬੋਵਹੁ ਹਰਿ ਜਾਮੈ ਹਰਿਆ ਖੇਤੁ ॥**

ਸਰੀਰ ਰੂਪੀ ਨਗਰ ਵਿਚ ਅਰਥਾਤ ਭੂਮੀ ਵਿਚ ਹਰੀ ਕੀ ਪਰਾਪਤੀ ਕੇ ਨਿਸ਼ਕਾਮ ਕਰਮ ਬੋਵੇ। ਹਰੀ ਕੀ ਪਰਾਪਤੀ ਹੋਣੇ ਰੂਪੀ ਹਰਾ ਖੇਤ ਜੰਮੇਗਾ।

**ਮਨੂਆ ਅਸਥਿਰੁ ਬੈਲੁ ਮਨੁ ਜੋਵਹੁ ਹਰਿ ਸਿੰਚਹੁ ਗੁਰਮਤਿ ਜੇਤੁ ॥**

ਮਨ ਕੋ ਮਨੌਤ ਤਰਫੋਂ ਇਸਥਰ ਕਰਨਾ ਏਹੀ ਬੈਲ ਜੋੜੇ। ਹਰੀ ਸਰੂਪ ਜੋ ਸਤਿਗੁਰੂ ਉਨਕੀ ਮਤ ਲੈਨੇ ਰੂਪੀ ਜਲ ਸਿੰਚੋ ਤਬ ਜੋਤ ਹੋਵੇਗੀ।

**ਜੋ ਦੇਹੁ ਮਤੀ ਤਿਤੁ ਪੇਲ ॥**

ਹੇ ਪਰਮੇਸ਼ਰ ਜੋ ਮਤੀ ਆਪ ਦੇਤੇ ਹੋਂ ਤਿਸ ਮੈਂ ਹਮ ਚਲ ਕਹੀਏ ਚਲਤੇ ਹਾਂ।

**ਹਰਿ ਲਾਵਹੁ ਮਨੂਆ ਦੇਲ ॥**

ਹੇ ਹਰੀ ਆਪਣੀ ਤਰਫ ਮਨ ਕੋ ਪੇਲ ਕਹੀਏ ਪ੍ਰੇਰਕੇ ਲਾਵੇ। ਵਾ ਦਬਾਕੇ ਲਾਵੋਂ ॥ ੧੬ ॥

## ਆਸਾ ਮਹਲਾ ੪ ॥

ਲਾਹੌਰ ਵਿਖੇ ਰਾਸ ਪੜੀ ਸ੍ਰੀ ਗੁਰੂ ਰਾਮਦਾਸ ਜੀ ਅਗੇ ਆਕੇ ਬੇਨਤੀ ਕੀਤੀ ਆਪ ਰਾਸ ਦੇਖੋ। ਤਿਸ ਪਰ ਇਹ ਸ਼ਬਦ ਉਚਾਰਿਆ।

**ਕਥ ਕੋ ਭਾਲੈ ਘੁੰਘਰੂ ਤਾਲਾ ॥** ਸਪਸ਼ਟ

**ਆਵਤ ਜਾਤ ਬਾਰ ਖਿਨ ਲਾਗੈ ॥**

ਆਵਨੇ ਮੇਂ ਬਾਰ ਲਗੇਗਾ ਜਾਨੇ ਮੇਂ ਖਿਨ ਲਗੇਗਾ।

**ਕਥ ਕੋਊ ਮੇਲੈ ਪੰਚ ਸਤ ਗਾਇਣ ॥**

ਪਜ ਸਤ ਗਾਇਣ ਕਹੀਏ ਗਵਈਆਂ ਕੋ ਮੇਲਨਗੇ ਚੰਗੇ ਚੰਗੇ ਵਾ ਪੰਚਮ ਸੁਰ ਧੈਵਟ ਸਤਵੀਂ ਨਿਖਾਦ ਆਦਕ ਮਲਣਗੇ।

**ਮੇਲਤ ਖਿਨ ਪਲ ਚਸਾ ਲਾਗੈ ॥**

ਸੁਰਾਂ ਕੋ ਮੇਲਦਿਆਂ ਚੁਣਦਿਆਂ ਵਾ ਸੁਰਾਂ ਦੇ ਮੇਲਦਿਆਂ ਪਲ ਲਾਗੈ ਗਵਈਆਂ ਕੋ ਚੁਣਦਿਆਂ ਖਿਨ ਚਸਾ ਲਾਗੈ।

**ਹਾਥ ਪਾਵ ਪਸਾਰਤ ਬਿਲਮੁ ਤਿਲੁ ਲਾਗੈ ॥**

ਹਥਾਂ ਕੇ ਪਸਾਰਦਿਆਂ ਬਿਲਮ ਲਗੇਗਾ ਪਾਵਾਂ ਕੇ ਪਸਾਰਦਿਆਂ ਤਿਲ ਲਗੇਗਾ।

**੧੦ ॥ ਆਸਾ ਮਹਲਾ ੪ ॥ ਭਗਤਿ ਭੰਡਾਰ ਦੀਏ ਹਰਿ ਅਪੁਨੇ ਗੁਣ ਗਾਹਕੁ ਵਣਜ ਲੈ ਜਾਇ ॥**

ਜਿਨਕੋ ਹਰੀ ਨੇ ਆਪਣੀ ਭਗਤ ਰੂਪੀ ਭੰਡਾਰੇ ਦੀਏ ਹੈਂ ਓਹ ਗਾਹਕੀ ਹੋਕੇ ਗੁਨਾ ਕੇ ਵਣਜ ਲੈ ਜਾਤੇ ਹੈਂ।

ੴ ਸਤਿਗੁਰਪ੍ਰਸਾਦਿ ॥

## ਰਾਗੁ ਆਸਾ ਘਰੁ ੮ ਕੇ ਕਾਫੀ ੨ ਮਹਲਾ ੪ ॥

ਅਠਵੇਂ ਘਰ ਕੇ ਦੋ ਸ਼ਬਦ ਆਵਣਗੇ। ਆਸਾ ਰਾਗ ਮੇਂ ਸਤਾਰਾਂ ਘਰ ਤਕ ਚਲਦਾ ਹੈ।

**ਨਾਨਕ ਆਪੇ ਆਪਿ ਆਪਿ ਖੁਆਈਐ ॥**

ਆਪਾ ਭਾਵ ਖੁਆਈਐ ਤਾਂ ਆਪਨਾ ਆਪ ਹੀ ਨਿਸਚੇ ਕਰਦਾ ਹੈ।

**ਹਉ ਹਰ ਬਿਨੁ ਰਹਿ ਨ ਸਕਉ ਹਉ ਇਕ ਖਿਨੁ।**

ਹਮ ਹਰੀ ਤੇ ਬਿਨਾਂ ਇਕ ਖਿਨ ਭਰ ਭੀ ਨਹੀਂ ਰਹਿ ਸਕਤੇ ਹਉ ਕਹੀਏ ਹਾਂ।

**ਮਾਈ ਮੇਰੋ ਪ੍ਰੀਤਮੁ ਰਾਮੁ ਬਤਾਵਹੁ ਰੀ ਮਾਈ।**

ਰੀ ਮਾਈ ਮੇਰਾ ਪਰੀਤਮ ਜੋ ਮਾਈ ਮਾਇਆ ਪਤੀ ਰਾਮ ਸੋ ਬਤਾਵੇ ਮੇਰੇ ਕੋ।

## ਆਸਾ ਮਹਲਾ ੫ ॥

ੴ ਸਤਿਗੁਰਪ੍ਰਸਾਦਿ ॥

ਅਬ ਮਾਇਆ ਕਾ ਪ੍ਰਤਾਪ ਕਥਨ ਕਰਤੇ ਹੈਂ।

## ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ ॥ ਸਪਸ਼ਟ

## ਜਿਨਿ ਸੁਖਿ ਬੈਠਾਲੀ ਤਿਸੁ ਭਉ ਬਹੁਤੁ ਦਿਖਾਇਆ ॥

ਜਿਸਨੇ ਸੁਖ ਮੈਂ ਬੈਠਾਲੀ ਅਰਥਾਤ ਦਬੀਹੈ ਜ਼ਮੀਨ ਮੇਂ ਤਿਸਕੋ ਭੈ ਕੌਣ ਰਾਜ ਭੈ ਤੇ ਅਗਨ ਭੈ ਤੇ ਚੋਰ ਭੈ ਦਿਖਾਇਆ।

## ਭਾਈ ਮੀਤ ਕੁਟੰਬ ਦੇਖਿ ਬਿਬਾਦੇ ॥

ਭਾਈ ਮਿਤਰ ਆਦਕ ਮਾਇਆ ਵਾਸਤੇ ਬਿਬਾਦ ਕਰਦੇ ਦੇਖੀਦੇ ਹੈਂ। ਵਾ ਮਾਇਆ ਕੋ ਦੇਖਕੇ ਬਿਬਾਦ ਕਰਦੇ ਹੈਂ॥

## ਐਸਾ ਦੇਖਿ ਬਿਮੋਹਿਤੁ ਹੋਇ ॥

ਐਸੀ ਦੁਖਦਾਈ ਮਾਇਆ ਕੋ ਦੇਖਕੇ ਹਮ ਇਸਕੇ ਮੋਹ ਸੇ ਬਿਨਾਂ ਮੋਹ ਰਹਿਤਹੋਇਹਾਂ। ਵਾ ਜੀਵ ਬਿ ਬਿਸੇਸ ਤੇ ਮੋਹਿਤ ਹੋ ਰਹੇ ਹੈਂ।

## ਤੈ ਗੁਣ ਮੋਹੇ ਮੋਹਿਆ ਆਕਾਸੁ ॥

ਅਕਾਸ਼ ਵਿਖੇ ਚੰਦਰਮਾਂ ਸੂਰਜ ਮੋਹਿਤ ਹੋਇ । ਵਾ ਜੈ ਵਿਜੈ ਵਾ ਐੜੇ ਕੋ ਅਗੇ ਸੇ ਪਿਛੇ ਕਰਨਾ। ਅਕਾਸ਼ ਨਾਮ ਚੇਤਨ ਅਮੋਹਿਤ ਹੈ।

## ਆਸਾ ਮਃ ੫ ॥ ਸਸੂ ਤੇ ਪਿਰਿ ਕੀਨੀ ਵਾਖ ॥

ਇਸ ਸ਼ਬਦ ਕੇ ਅਰਥ ਮੈਂ ਸ਼ੰਕਾ ਬਹੁਤ ਹੈ ਪਰੰਤੂ ਪਹਿਲੇ ਜੋ ਸੰਪਰਦਾਈ ਗਿਆਨੀ ਲੋਕ ਪਰੰਪਰਾ ਸੇ ਕਰਦੇ ਆਏ ਹੈਂ ਸੋ ਐਸੇ ਹੈ। ਮਾਇਆ ਹੈ ਈਸ਼ਵਰ ਕੀ ਮਾਤਾ ਤੇ ਜੀਵ ਹੈ ਈਸ਼੍ਵਰ ਕੀ ਇਸਤਰੀ ਤੇ ਕਿਸੀ ਅਸਥਾਨ ਮਾਇਆ ਕੋ ਈਸ਼ਵਰ ਕੀ ਇਸਤਰੀ ਭੀ ਬਨਾਇਆ ਹੈ ਪਰੰਤੂ ਪ੍ਰਕਰਨ ਸ਼ਲੀ ਹੋਤਾ ਹੈ। ਇਸਤੇ ਮਾਇਆ ਜੀਵ ਕੀ ਸਸ ਲਗੀ। ਸੋ ਜੀਵ ਕਥਨ ਕਰਤਾ ਹੈ ਕਿ ਜਿਸ ਵਕਤ ਗੁਰ ਕਿਰਪਾ ਭਈ ਤਾਂ ਮੇਰੇ ਕੋ ਮੇਰਾ ਪਤੀ ਜੋ ਈਸ਼ਵਰ ਤਿਸਨੇ ਸਸ ਜੋ ਮਾਇਆ ਤਿਸ ਤੋਂ ਮੇਰੇ ਕੋ ਵਖਰੀ ਕਰ ਦੀਆ।

## ਦੇਰ ਜਿਠਾਨੀ ਮੁਈ ਦੂਖਿ ਸੰਤਾਪਿ ॥

ਜੋ ਛੋਟਾ ਭਾਈ ਹੋਵੇ ਉਸਕਾ ਨਾਮ ਹੈ ਦੇਵਰ। ਉਸਕੀ ਜੋ ਇਸਤਰੀ ਹੋਵੇ ਉਸਕਾ ਨਾਮ ਹੈ ਦਿਰਾਨੀ। ਸੋ ਇਸ ਤਰਫ ਕੌਨ ਆਸਾ ਦਿਰਾਨੀ ਤੇ ਜੋ ਬਡਾ ਭਾਈ ਹੋਤਾ ਹੈ ਉਸਕੋ ਜੇਠ ਬੋਲਤੇ ਹੈਂ। ਉਸਕੀ ਜੋ ਇਸਤਰੀ ਹੋਵੇ ਤਿਸਕਾ ਨਾਮ ਜਿਠਾਨੀ ਹੈ। ਸੋ ਇਸ ਤਰਫ ਜਿਠਾਨੀ ਕੌਨ ਤ੍ਰਿਸ਼ਨਾਂ। ਇਹ ਸਭ ਮਰਦੀਆਂ ਭਈਆਂ।

## ਘਰਕੇ ਜਿਠੇਰੇ ਕੀ ਚੂਕੀ ਕਾਣਿ ॥

ਜਿਠੇਰਾ ਨਾਮ ਉਸਕਾ ਹੈ ਜੋ ਸਰਬ ਤੋਂ ਬਡਾ ਹੋਵੇ,ਸੋਇਸ ਤਰਫ ਨਰਕਾਂ ਰੂਪੀ ਘਰ ਮੈਂ ਜਿ ਨਾਮ ਜੇਹੜਾ ਠੇਰੇ ਨਾਮ ਠਹਿਰਾਵੇ ਐਸਾ ਕੌਨ ਧਰਮ ਰਾਜ,ਉਸਕੀ ਭੀ ਕਨਾਵਟ ਚੁਕ ਗਈ।

## ਪਿਰਿ ਰਖਿਆ ਕੀਨੀ ਸੁਘੜ ਸੁਜਾਣਿ ॥

ਸੁਘੜ ਸੁਜਾਨ ਜੋ ਪਿਰ ਪਤੀ ਪ੍ਰਮੇਸ਼ਰ ਤਿਸਨੇ ਰਖਿਆ ਕਰੀ ਜਦੋਂ ॥੧॥ ਇਸ ਅਰਥ ਮੈਂ ਜੋ ਸ਼ੰਕਾ ਹੈ ਸੋ ਐਸੇ ਹੈ। ਮਾਇਆ ਕੋ ਈਸ਼੍ਵਰ ਕੀ ਮਾਤਾ ਬਣਾਈ ਤੇ ਜੀਵ ਕੋ ਇਸਤ੍ਰੀ ਤੇ ਮਾਇਆ ਜੀਵ ਕੀ ਸਸ ਹੈ ਤੇ ਆਸ਼ਾ ਤ੍ਰਿਸ਼ਨਾਂ ਜੀਵ ਕੀਆਂ ਦਿਰਾਨੀ ਤੇ ਜਿਠਾਨੀ ਬਨਾਈਆਂ। ਜੀਵ ਕੀਆਂ ਦਿਰਾਨੀਜਿਠਾਨੀ ਤਾਂ ਹੋਵਨ ਜਦੀ ਈਸ਼੍ਵਰ ਕਾ ਕੋਈ ਬਡਾ ਛੋਟਾ ਭਾਈਹੋਵੇ। ਤੇ ਪੁਨਾਂ ਧਰਮਰਾਜ ਕੋ ਜਿਠੇਰਾ ਬਨਾਇਆ, ਜਿਠੇਰਾ ਨਾਮ ਉਸਾ ਕਾ ਹੈ ਜੋ ਸਰਬ ਤੇ ਬਡਾ ਹੋਵੇ। ਅਬ ਈਸ਼੍ਵਰ ਤੇ ਬਡਾ ਕੋਈ ਭੀ ਨਹੀਂ ਧਰਮਰਾਜ ਭੀ ਉਨਕੇ ਅਧੀਨ ਹੈ ਜੈਸੇ ਆਖਿਆ ਹੈਃ- "ਗਾਵੈ ਰਾਜਾ ਧਰਮ ਦੁਆਰੇ" ਇਸਤੇ ਦੂਸਰਾ ਅਰਥ ਐਸੇ ਹੈ। ਸੁਧ ਜਿਸ ਮੈਂ ਪਰਧਾਨ ਹੈ ਉਸਕੋ ਮਾਇਆ ਕਹਿ ਦੀਆ ਤੇ ਤਮੋ ਜਿਸ ਮੈਂ ਪਰਧਾਨ ਹੈ ਉਸਕੋ ਅਵਿਦਿਆ ਕਹਿ ਦੀਆ ਹੈ ਇਕੋ।

## ਸਸੂ ਤੇ ਪਿਰਿ ਕੀਨੀ ਵਾਖ ॥

ਅਬ ਮਾਇਆ ਜੀਵ ਕੀ ਮਾਤਾ ਹੈ ਤੇ ਈਸ਼ਰ ਜੀਵ ਕਾ ਪਿਤਾ ਹੈ ਤੇ ਮਨ ਚਿਤ ਜੀਵ ਕੇ ਭਾਈ ਹੈਂ ਤੇ ਸੁਮਤੀਜੀਵਕੀ ਇਸਤਰੀ ਹੈ ਕਿਸ ਜੀਵ ਕੀ ਸੁਮਤੀ ਇਸਤ੍ਰੀ ਹੈ ਜੋ ਸਾਧਨ ਸਪੰਨ ਹੈ ਜੀਵ। ਅਬ ਚਿਤ ਤਾਂ ਸੁਮਤੀ ਕਾ ਦੇਵਰ ਲਗਿਆ ਤੇ ਮਨ ਜੇਠ ਲਗਿਆ ਇਸਤੇ ਚਿੱਤ ਕੀ ਇਸਤ੍ਰੀ ਕੌਨ ਹੈ ਆਸਾ ਤੇ ਮਨ ਕੀ ਇਸਤ੍ਰੀ ਤ੍ਰਿਸ਼ਨਾਂ ਇਹ ਸੁਮਤੀ ਕੀਆਂ ਦਿਰਾਨੀ ਤੇ ਜਿਠਾਨੀ ਲਗੀਆਂ । ਅਬ ਜਿਠੇਰਾ ਨਾਮ ਉਸਕਾ ਹੈ ਜੋ ਨਗਰ ਮੈਂ ਬਡਾ ਡੰਡ ਦਾਤਾ ਹੋਵੇ। ਇਸ ਤਰਫ ਸੰਸਾਰ ਨਗਰ ਮੈਂ ਧਰਮਰਾਜ ਜਿਠੇਰਾ ਹੈ ਡੰਡ ਦਾਤਾ ਅਬ ਸੁਨੋ ਸੁਮਤੀ ਕਹਿਤੀ ਹੈ ਕਿ ਮੇਰਾ ਪਤੀ ਜੋ ਜੀਵ ਸਾਧਨ ਸਪੰਨ ਉਸਨੇ ਮੇਰੀ ਸਸ ਕੌਨ ਮਾਇਆ ਉਸਤੇ ਵਖਰੀ ਕਰ ਦੀਆ।

## ਦੇਰ ਜਿਠਾਨੀ ਮੁਈ ਦੂਖਿ ਸੰਤਾਪਿ ।

ਦਿਰਾਨੀ ਚਿਤਕੀ ਇਸਤ੍ਰੀ ਕੌਨ ਆਸਾ। ਜਿਠਾਨੀ ਮਨ ਕੀ ਇਸਤ੍ਰੀ ਕੌਨ ਤ੍ਰਿਸਨਾ ਏਹ ਸਭ ਦੁਖੀ ਹੋਈਆਂ ਮੂਈਆਂ।

## ਘਰ ਕੇ ਜਿਠੇਰੇ ਕੀ ਚੂਕੀ ਕਾਣਿ।

ਸੰਸਾਰ ਘਰ ਕਾ ਜਿਠੇਰਾ ਕੌਨ ਧਰਮ ਰਾਜ,ਉਸਕੀ ਕਨੌਡ ਚੁਕੀ।

## ਪਿਰ ਰਖਿਆ ਕੀਨੀ ਸੁਘੜ ਸੁਜਾਣਿ।

ਸੁਮਤੀ ਕਹਿਤੀ ਹੈ ਮੇਰਾ ਪਤੀ ਜੋ ਜੀਵ ਜਦੀ ਸਾਧਨ ਸਪੰਨ ਤਿਸ ਸੁਘੜ ਸੁਜਾਨ ਨੇ ਮੇਰੀ ਰਖਿਆ ਕੀਨੀ ॥੨॥ ਵਾ। ਅਬ ਧਰਮ ਸ਼ਾਸਤ੍ਰ ਕੇ ਅਨੁਸਾਰ ਅਰਥ ਸੁਨੋ। ਧਰਮ ਸ਼ਾਸਤ੍ਰ ਮੈਂ ਐਸਾ ਲਿਖਾ ਹੈ:-ਕੇ ਪਤੀ ਐਸਾ ਹੋਣਾ ਚਾਹੀਏ ਤੇ ਇਸਤ੍ਰੀ ਐਸੀ ਹੋਣੀ ਚਾਹੀਏ।

## ਸਸੂ ਤੇ ਪਿਰਿ ਕੀਨੀ ਵਾਖਿ ॥

ਪ੍ਰਤੱਖ ਉਪਦੇਸ਼ ਪਿਰ ਨਾਮ ਪਤੀ ਮਾਲਕ ਜੋ ਇਸਤ੍ਰੀ ਤਿਸਕੋ ਐਸਾ ਹੋਣਾ ਚਾਹੀਤਾ ਹੈ ਕਿ ਸਸ ਇਸਤ੍ਰੀ ਕੋ ਦੁਖ ਦੇਵੇ ਤਾਂ ਐਸੀ ਸਸ ਨਾਲੋਂ ਇਸਤ੍ਰੀ ਕੋ ਵਾਖ ਨਾਮ ਵਖਰੀ ਕਰ ਦੇਵੇ।

## ਦੇਰ ਜਿਠਾਨੀ ਮੂਈ ਦੁਖ ਸੰਤਾਪ ॥

ਦਿਰਾਨੀ ਤੇ ਜਿਠਾਨੀ ਜਦੀ ਇਹ ਦੁਖ ਦੇਵਨ ਤਾਂ ਇਨ੍ਹਕੋ ਮੂਈ ਨਾਮ ਮਾਰ ਦੇਵੇ ਸੰਭਲੀ ਪਰਕਾਰ ਤਾਪ ਨਾਮ ਤਪਤ ਦੇਕੇ ਅਰਥਾਤ ਇਨਤੇ ਭੀ ਆਪਨੀ ਇਸਤ੍ਰੀ ਕੋ ਵਖਰੀ ਕਰ ਦੇਵੇ।

## ਘਰ ਕੇ ਜਿਠੇਰੇ ਕੀ ਚੂਕੀ ਕਾਣਿ ॥

ਘਰ ਕਾ ਜੋ ਜਿਠੇਰਾ ਨਾਮ ਬਡਾ ਹੈ ਕੋਈ ਉਸਕੀ ਜੋ ਕਾਨ ਨਾਮ ਕਨੌਡ ਹੈ ਕਿ ਸਾਡੇ ਬਗੈਰ ਇਸਕੋ ਸਰਤਾ ਨਹੀਂ ਇਹ ਭੀ ਚੁਕਾ ਦੇਵੇ।

## ਪਿਰਿ ਰਖਿਆ ਕੀਨੀ ਸੁਘੜ ਸੁਜਾਣਿ ॥

ਇਸ ਪਰਕਾਰ ਕਾ ਜੋ ਪਤੀ ਇਸਤ੍ਰੀ ਕੀ ਰਖਿਆ ਕੀਨੀ ਨਾਮ ਕਰਨੇ ਵਾਲਾ ਹੈ ਓਹ ਸੁਘੜ ਸੁਜਾਨ ਚਤਰ ਹੈ ॥੩॥ਵਾ

## ਸਸੂ ਤੇ ਪਿਰਿ ਕੀਨੀ ਵਾਖ ॥

ਜਿਸ ਵਕਤ ਗੁਰ ਕਿਰਪਾ ਭਈ ਤਾਂ ਪਿਰ ਨਾਮ ਪਤੀ ਪ੍ਰਮੇਸ਼ਰ ਤੋਂ ਜੋ ਅਸੁਰ ਸੰਪਤੀ ਵਾਖ ਨਾਮ ਵਖਰੀ ਕਰਨੇ ਵਾਲੀ ਸੀ ਸੋਨਾਮ ਸੇ ਸੂਤੇ ਨਾਮ ਸੋਗ ਕੋ ਪਰਾਪਤ ਭਈ। ਵਾ ਸੂਤੇ ਨਾਮ ਸੋ ਗਈ।

## ਦੇਰ ਜਿਠਾਨੀ ਮੂਈ ਦੁਖ ਸੰਤਾਪਿ ॥

ਦੇਰ ਨਾਮ ਡੇਰੀ ਜਿ ਨਾਮ ਜੇੜੀ ਠਾਨੀ ਨਾਮ ਠਹਿਰਾ ਰਖੀ ਸੀ ਕਿ ਅਬ ਭਜਨ ਕਰਾਂਗੇ ਅਬ ਕਰਾਂਗੇ। ਓਹ ਕੈਸੀ ਸੀ ਪਮੇਸ਼ਰ ਵਲੋਂ ਮੂਈ ਮਾਰਨੇ ਵਾਲੀ ਸੀ ਸੋ ਦੁਖ ਕਰਕੇ ਸੰਤਪਤ ਭਈ।

ਘਰ ਕੇ ਜਿਠੇਰੇ ਕੀ ਚੂਕੀ ਕਾਣਿ ॥

ਘਰ ਕਾ ਜੋ ਕੋਈ ਜਿਠੇਰਾ ਨਾਮ ਬੜਾ ਸੀ ਉਸਕੀ ਜੋ ਕਾਨ ਕਨੌਡ ਸੀ ਕਿ ਇਹ ਮੇਰੇ ਕੋ ਖਾਨ ਪਾਨ ਦੇਤਾ ਹੈ। ਓਹ ਕਨੌਡ ਭੀ ਚੁਕ ਗਈ। ਜੈਸੇ ਨਾਮਦੇਵ ਜੀ ਨੇ ਆਖਿਆ ਹੈ "ਨ ਕੋਈ ਮੇਰਾ ਪੁੰਗੜਾ ਨ ਕੋਈ ਮੇਰੀ ਮਾਇ" ਅਰਥਾਤ ਇਹ ਜਾਨਿਆ ਕਿ ਪ੍ਰਾਲਭਦ ਸੇਹੀ ਭੋਗ ਮਿਲਤਾ ਹੈ।

ਪਿਰ ਰਖਿਆ ਕੀਨੀ ਸੁਘੜ ਸੁਜਾਣ ॥

ਪਿਰ ਜੋ ਗੁਰੂ ਉਨਾਂ ਨੇ ਰਖਿਆ ਕੀਨੀ ॥੪॥

ਦੁਰਜਨ ਮਾਰੇ ਵੈਰੀ ਸਿੰਘਾਰੇ ਸਤਿਗੁਰਿ ਮੋ ਕਉ ਹਰਿ ਨਾਮੁ ਦਿਵਾਇਆ ॥

ਜਿਸ ਵਕਤ ਹਰੀ ਨੇ ਆਪਨਾਂ ਨਾਮ ਗੁਰਾਂ ਪਾਸੋਂ ਦਿਵਾਇਆ ਤਾਂ ਦੁਰ ਖੋਟੇ ਜਨ ਜੋ ਵੈਰੀ ਕਾਮਾਦਕ ਸੇ ਜੋ ਮਾਰਨੇ ਵਾਲੇ ਸੋ ਸੰਘਾਰੇ।

ਪ੍ਰਸ਼ਨ–ਔਰ ਭੀ ਇਨਕੇ ਮਾਰਨੇ ਮੈਂ ਸਾਧਨ ਕੀਆ। ਉਤ੍ਰ–

ਪ੍ਰਥਮੇਂ ਤਿਆਗੀ ਹਉਮੈਂ ਪ੍ਰੀਤਿ ॥ ਸਪਸ਼ਟ

ਦੁਤੀਆ ਤਿਆਗੀ ਲੋਕਾ ਰੀਤਿ ॥ ਸਪਸ਼ਟ

ਤ੍ਰੈਗੁਣ ਤਿਆਗਿ ਦੁਰਜਨ ਮੀਤ ਸਮਾਨੇ ॥ ਸਪਸ਼ਟ

ਤੁਰੀਆ ਗੁਣੁ ਮਿਲਿ ਸਾਧ ਪਛਾਨੇ ॥੨॥ ਸਪਸ਼ਟ

ਅਬ ਦੋ ਪ੍ਰਕਾਰ ਕੀਆਂ ਇਸਤ੍ਰੀਆਂ ਕਥਨ ਕਰਤੇ ਹੈਂ। ਸੁਕਰਨੀ ਭਗਤੀ ਕੁਕਰਨੀ ਮਾਇਆ ਅਭਗਤੀ ਕੁ ਬੁਧੀ। ਅਬ ਸੁਕਰਨੀ ਭਗਤੀ ਕਥਨ ਕਰਤੇ ਹੈਂ।

ਨਿਜ ਭਗਤੀ ਸੀਲਵੰਤੀ ਨਾਰਿ ॥

ਨਿਜ ਜੋ ਆਪ ਭਗਤੀ ਸੀਲ ਸੁਭਾਵ ਵਾਲੀ ਨਾਰੀ ਹੈ।

ਰੂਪਿ ਅਨੂਪ ਪੂਰੀਆ ਚਾਰਿ ॥

ਅਨੂਪ ਸਰੂਪ ਵਾਲੀ ਹੈ। ਤੇ ਸ੍ਰੇਸ਼ਟ ਅਚਾਰੋਂ ਕਰਕੇ ਪੂਰਨ ਹੈ।

ਸੁ ਕਰਨੀ ਕਾਮਣਿ ਗੁਰ ਮਿਲਿ ਹਮ ਪਾਈ ॥

ਸੁਕਰਨੀ ਨਾਮ ਭਗਤੀ ਰੂਪੀ ਇਸਤ੍ਰੀ ਹੇ ਭਾਈ ਗੁਰਾਂ ਨਾਲ ਮਿਲਕੇ ਹਮਨੇ ਪਾਈ ਹੈ।

ਜਜਿ ਕਾਜਿ ਪਰਥਾਇ ਸੁਹਾਈ ॥

ਦ੍ਰਿਸ਼ਟਾਂਤ–ਜੈਸੇ ਮੁਖੀ ਕੋਈ ਸੁਹਾਗਨ ਇਸਤ੍ਰੀ ਹੋਤੀ ਹੈ। ਓਹੁ ਜਜ ਨਾਮ ਝੰਡ ਚੋਲੇ ਵਕਤ ਜਿਸ ਵਕਤ ਬਾਲਕਾਂ ਦਾ ਝੰਡ ਲਾਹੁਤੇ ਹੈਂ ਤੇ ਚੋਲਾ ਪਹਿਰਾਵਤੇ ਹੈਂ ਉਸ ਵਕਤ ਓਥੇ ਸੋਭਨੀਕ ਹੋਤੀ ਹੈ। ਤੇ ਕਾਜ ਨਾਮ ਬਿਵਾਹ ਮੈਂ ਭੀ ਓਹੀ ਅਗੇ ਕੀਤੀ ਜਾਤੀ ਹੈ। ਹੋਰ ਪ੍ਰਥਾਇ ਕੌਨ ਮੰਗੇਵੇ ਕਾਲ ਮੈਂ ਵਾ ਪ੍ਰਥਾਇ ਨਾਮ ਸਬਬ ਔਰ ਕਿਸੀ ਸਬਬ ਕਰਕੇ ਉਸੀ ਕੋ ਬੁਲਾਇਆ ਜਾਤਾ ਹੈ। ਇਸੀ ਪ੍ਰਕਾਰ ਸੁਨੋਂ ਭਗਤੀ। ਜਜ ਨਾਮ ਪੂਜਾ ਕਾਲ ਮੈਂ ਭੀ ਤੇ ਕਾਜ ਨਾਮ ਈਸ਼੍ਵਰ ਕੀ ਪ੍ਰਾਪਤੀ ਮੈਂ ਤੇ ਪ੍ਰਥਾਇ ਕੌਨ ਜੀਵ ਈਸ਼੍ਵਰ ਕੀ ਏਕਤਾ। ਵਾ ਕਾਜ ਕੰਮਾਂ ਵਿਖੇ ਪ੍ਰਥਾਇ ਨਾਮ ਪ੍ਰਲੋਕ ਮੈਂ ਭਗਤੀ ਹੀ ਹੈ।

ਜਿਚਰ ਵਸੀ ਪਿਤਾ ਕੈ ਸਾਥਿ ॥

ਪਿਤਾ-ਕੌਨ ਗੁਰੂ ਉਨਾਂ ਨਾਲ ਜਬ ਤਕ ਵਸੀ।

ਤਿਚਰ ਕੰਤ ਬਹੁ ਫਿਰੈ ਉਦਾਸਿ ॥

ਤਬ ਪ੍ਰਯੰਤ ਕੰਤ ਕੌਨ ਜੀਵ ਉਦਾਸੀਨ ਹੂਆ ਫਿਰਤਾ ਸੀ।

**ਕਰਿ ਸੇਵਾ ਸਤਿ ਪੁਰਖੁ ਮਨਾਇਆ ॥**

ਜਿਸ ਵਕਤ ਸੇਵਾ ਕਰਕੇ ਸਤ ਪੁਰਖ ਕੌਨ ਗੁਰੂ ਓਹੁ ਮਨਾਇ। ਖੁਸ਼ ਕੀਏ ਸੇਵਾ ਕਰਕੇ।

**ਗੁਰਿ ਆਣੀ ਘਰ ਮਹਿ**

ਤਬ ਫੇਰ ਗੁਰਾਂ ਨੇ ਘਰ ਰਿਦੇ ਮੈਂ ਆਣੀ ਨਾਮ ਪ੍ਰਾਪਤ ਕੀਤੀ।

**ਬਤੀਹ ਸੁਲਖਣੀ ਸਚੁ ਸੰਤਿਤ ਪੂਤ**

ਪੁਨਾਂ ਭਗਤੀ ਕੈਸੀ ਹੈ। ਬੱਤੀ ਸੁਲਖਨਾਂ ਸੰਜੁਗਤ ਹੈ। ਤੇ ਸਚਾ ਗਜਾਨ ਰੂਪੀ ਸੰਤਤ ਨਾਮ ਪੁਤ੍ਰ ਹੈ। ਪੂਤ ਨਾਮ ਪਵਿਤ੍ਰ। ਵਾ ਸੰਤਤ ਏਕ ਰਸ ਬਤੀ ਸੁਲਖਨ ਕੌਨ ਸੋ ਸੁਨੋਂ। ਸੌਂਦਰਜ ੧ ਲੱਜਜਾ ੨ ਸ੍ਰੇਸ਼ਟ ਬੁਧ ੩ ਸੁਭ ਕਾਰਜ ਮੈਂ ਹਠ ੪ ਸੁਹਿਰਦਤਾ ੫ ਸੁਕਿਆਰੀ ੬ ਸੂਰਤਾ ੭ ਪਵਿਤ੍ਰਤਾ ੮ ਸਾਵਧਾਨਤਾ ੯ ਪੰਡਿਤਤਾ ੧੦ ਉਦਮ ੧੧ ਉਦਾਰਤਾ ੧੨ ਗੁਨਗ੍ਰਾਹਕਤਾ ੧੩ ਗੰਭੀਰਤਾ ੧੪ ਮਨ ਕੀ ਸੁਧਤਾ ੧੫ ਧਰਮ ੧੬ ਖਜਮਾਂ ੧੭ ਤਤ੍ਰਗਜਾਨ ੧੮ ਇੰਦ੍ਰਜਜਜ ੧੯ ਸ੍ਰੇਸ਼ਟ ਧਰਮ ਕਰਨੇ ਕਾ ਨਿਯਮ ੨੦ ਸੁਕ੍ਰਿਤ ੨੧ ਧੈਰਜ ੨੨ ਨਿੰਮ੍ਰਤ ੨੩ ਤੇਜ ੨੪ ਦਜਾ ੨੫ ਪ੍ਰਮੇਸ਼ਰ ਮੈਂ ਪ੍ਰੇਮ ੨੬ ਅਲੋਭ ੨੭ ਅਕੋਪ ੨੮ ਅਹਿੰਸਾ ੨੯ ਅਕਾਮ ੩੦ ਅਕਪਟ ੩੧ ਅਗਰਬ ੩੨ ਏਹ ਬੱਤੀ। ਵਾ ਦਸ ਇੰਦ੍ਰੇ ਤੇ ਦਸ ਪ੍ਰਾਨ ਤੇ ਪਾਂਚ ਕਾਮਾਦਕ ਤੇ ਪਾਂਚ ਬਿਸ਼ੇ ਸਬਦ ਆਦੀ ਤੇ ਮਨ ਤੇ ਬੁਧੀ ਇਨ ਕਾ ਦਮਨ ਕਰਨਾਂ। ਏਹ ਬੱਤੀ।

**ਆਗਿਆ ਕਾਰੀ ਸੁਘੜ ਸਰੂਪ ॥**

ਪੁਨਾਂ ਆਗਿਆ ਕੇ ਕਾਰੀ ਨਾਮ ਕਰਨੇ ਵਾਲੀ ਹੈ।

**ਇਛ ਪੂਰੇ ਮਨ ਕੰਤ ਸੁਆਮੀ ॥**

ਜੀਵ ਜੋ ਕੰਤ ਸੁਆਮੀ ਹੈ। ਇਸਕੇ ਮਨ ਕੀ ਇਛਿਆ ਕੋ ਪੂਰਨੇ ਵਾਲੀ ਹੈ।

**ਸਗਲ ਸੰਤੋਖੀ ਦੇਰ ਜੇਠਾਨੀ ॥**

ਦਿਰਾਨੀ ਕੌਨ ਆਸਾ ਤੇ ਜਿਠਾਨੀ ਕੌਨ ਤ੍ਰਿਸਨਾਂ ਇਨ ਕੋ ਸੰਤੋਖ ਦੇਨੇ ਵਾਲੀ ਹੈ।

**ਸਭ ਪਰਵਾਰੈ ਮਾਹਿ ਸ੍ਰੇਸ਼ਟ ॥**

ਸਭ ਪ੍ਰਵਾਰ ਕੌਨ ਦੈਵੀ ਸੰਪਤਾ ਇਨ ਮੈਂ ਸ੍ਰੇਸ਼ਟ ਹੈ।

**ਮਤੀ ਦੇਵੀ ਦੇਵਰ ਜੇਸਠ ॥**

ਦੇਵਰ ਕੌਨ ਲੋਭ ਤੇ ਜੇਠ ਕੌਨ ਲਬ, ਇਨ ਕੋ ਮਤੀ ਨਾਮ ਸਿਖਜਾ ਦੇਨੇ ਵਾਲੀ ਹੈ। ਅਬ ਕੁ ਬੁਧੀ ਅਭਗਤੀ ਮਾਇਆ ਕੁਕਰਨੀ ਰੂਪੀ ਇਸਤ੍ਰੀ ਕਾ ਬਰਨਨ ਕਰਤੇ ਹੈਂ।

**ਆਸਾ ਮਹਲਾ ੫ ॥ ਮਤਾ ਕਰਉ ਸੋ ਪਾਕਨਿ ਨ ਦੇਈ ॥**

ਜਦੀ ਕੋਈ ਸ੍ਰੇਸ਼ਟ ਮਤਾ ਕਰੀਏ ਤਾਂ ਉਸ ਕੋ ਪਕਨੇ ਨਹੀਂ ਦੇਤੀ।

**ਸੀਲ ਸੰਜਮ ਕੈ ਨਿਕਟਿ ਖਲੋਈ ॥** ਸਪਸ਼ਟ

**ਵੇਸ ਕਰੇ ਬਹੁ ਰੂਪ ਦਿਖਾਵੈ ॥** ਸਪਸ਼ਟ

**ਗ੍ਰਿਹ ਵਸਨ ਨ ਦੇਈ ਵਖ ਵਖ ਭਰਮਾਵੈ ॥ ੧ ॥**

ਹਿਰਦੇ ਵਿਖੇ ਵਸਨੇ ਨਹੀਂ ਦੇਤੀ। ਵਖਰੇ ਵਖਰੇ ਕਰਕੇ ਇੰਦ੍ਰਿਆਂ ਕੋ ਭ੍ਰਮਾਵਤੀ ਹੈ ਬਿਸ਼ਿਆਂ ਮੈਂ।

**ਘਰ ਕੀ ਨਾਇਕਿ ਘਰ ਵਾਸ ਨ ਦੇਵੈ ॥**

ਸਰੀਰ ਰੂਪੀ ਘਰ ਕੀ ਨਾਇਕ ਨਾਮ ਸੁਦਾਰਨੀ ਹੋ ਰਹੀ ਹੈ। ਘਰ ਵਿਖੇ ਜੀਵ ਕੋ ਤੇ ਸ਼ੁਭ ਗੁਨਾਂ ਕੋ ਵਸਨੇ ਨਹੀਂ ਦੇਤੀ। ਵਾ ਘਰ ਕੀ ਨਾਇਕ ਕੌਨ ਭਗਤੀ ਉਸ ਕੋ ਘਰ ਵਿਖੇ ਵਸਨਾਂ ਨਹੀਂ ਦੇਤੀ।

ਜਤਨ ਕਰਉ ਉਰਝਾਇ ਪਰੇਵੈ ॥

ਜਦੀ ਜੀਵ ਘਰ ਵਿਖੇ ਵਸਨੇ ਕਾ ਜਤਨ ਕਰਤਾ ਹੈ ਤਾਂ ਉਰਝਾਵਾ ਪਰੇਵੈ ਨਾਮ ਪਾਇ ਦੇਤੀ ਹੈ।

ਧੁਰ ਕੀ ਭੇਜੀ ਆਈ ਆਮਰਿ ॥

ਧੁਰੋਂ ਪ੍ਰਮੇਸ਼ਰ ਕੇ ਆਮਰ ਨਾਮ ਹੁਕਮ ਕੀ ਭੇਜੀ ਆਈ ਹੈ। ਵਾ ਆਮਰ ਨਾਮ ਹੁਕਮ ਕਰਤੀ ਹੈ। ਵਾ ਆਮਰ ਨਾਮ ਅਮਰ ਹੈ ਗਗਾਨ ਸੇ ਬਿਨਾਂ।

ਹੋਛੀ ਸਰਣਿ ਪਇਆ ਰਹਣੁ ਨ ਪਾਈ ॥

ਹੋਛੀ ਕੌਨ ਦੇਵੀ ਦੇਵਤੇ ਉਨਕੀ ਸਰਨ ਪੜਨੇ ਸੇ ਮਾਇਆ ਵਲੋਂ ਰਹਿਨ ਨਾਮ ਛੁਟਨਾਂ ਨਹੀਂ ਪਾਵਤਾ ਹੈ।

ਕਹੁ ਮੀਤਾ ਹਉ ਕੈ ਪਹਿ ਜਾਈ ॥

ਜਗਗਾਸੀ ਸੰਤਾਂ ਕੋ ਕਹਿਤਾ ਹੈ ਹੇ ਮਿਤ੍ਰੋ ਕਹੋ ਮੈਂ ਕਿਸ ਪਾਸ ਜਾਵਾਂ ਮਾਇਆ ਸੇ ਛੁਟਨੇ ਕੋ। ਅਗੇ ਸੇ ਸੰਤ ਬੋਲੇ ਕੇ

ਸੁਨ ਉਪਦੇਸ ॥

ਤੂੰ ਹਮਾਰਾ ਉਪਦੇਸ਼ ਸੁਨ। ਤੇਰੇ ਕੋ ਬਤਾਵਤੇ ਹਾਂ।

ਸਤਿਗੁਰ ਪਹਿ ਆਇਆ ॥

ਮਹਾਤਮਾਂ ਕਹਿਤਾ ਹੈ ਹੇ ਜਗਗਾਸੀ ਜਿਸ ਵਕਤ ਮੈਂ ਸਤਿਗੁਰਾਂ ਪਾਸ ਆਇਆ।

ਗੁਰ ਹਰਿ ਹਰਿ ਨਾਮ ਮੋਹ ਮੰਤ੍ਰ ਦ੍ਰਿੜਾਇਆ ॥ ਸਪਸ਼ਟ

ਘਰ ਮੇਰਾ ਇਹਨਾਇਕ ਹਮਾਰੀ।

ਪੁਨਾਂ ਇਹ ਕੁਬੁਧੀ ਹਮਾਰੀ ਨਾਇਕ ਨਾਮ ਹੈ ਦਾਸੀ ਕਾ ਹਮਾਰੀ ਦਾਸੀ ਹੋ ਗਈ ਭਾਵ ਵਸੀ ਕਾਰ । ਤੇ ਘਰ ਭੀ ਮੇਰਾ ਹੋ ਗਿਆ। ਵਾ ਹਮਾਰੀ ਇਹ ਅਗੇ ਨਾਇਕ ਨਾਮ ਸੁਦਾਰਨੀ ਹੋ ਰਹੀ ਸੀ।

ਇਹ ਆਮਰਿ ਹਮ ਗੁਰ ਕੀਏ ਦਰਬਾਰੀ ॥

ਅਬ ਇਹ ਨਾਮ ਇਸ ਪਰ ਆਮਰ ਹੁਕਮ ਹੂਆ। ਹਮ ਕੋ ਗੁਰਾਂ ਨੇ ਦਰਬਾਰੀ ਨਾਮ ਸਰੂਪ ਵਾਲ ਕਰ ਦੀਆ।

ਆਸਾ ਮਹਲਾ ੫ ॥

ਜਿਸ ਵਕਤ ਪ੍ਰਿਥੀ ਚੰਦ ਨੇ ਦਿਲੀ ਵਿਖੇ ਜਾਕੇ ਜਹਾਂਗੀਰ ਪਾਸ ਪੁਕਾਰਿਆ ਹੈ ਤੇ ਸੁਲਹੀ ਨੇ ਆਖਿਆ ਕਿ ਤੇਰੇ ਕੋ ਅਵਸ ਹੀ ਮੈਂ ਗਦੀ ਦਿਵਾ ਦੇਵਾਂਗਾ, ਤਿਸ ਵਕਤ ਜੋ ਦਿਲੀ ਵਿਖੇ ਭਲੇ ਸਿਖ ਸੇ ਉਨੋਂ ਨੇ ਸ੍ਰੀ ਗੁਰੂ ਅਰਜਨ ਦੇਵ ਪਾਸ ਪੱਤ੍ਰਕਾ ਭੇਜੀ ਕੇ ਪ੍ਰਿਥੀਆ ਆਪ ਉਪਰ ਤੁਹਮਤ ਲਾਂਵਦਾ ਹੈ। ਤਿਸ ਵਕਤ ਇਹ ਸ਼ਬਦ ਉਚਾਰਿਆ।

ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ ॥

ਸ੍ਰੀ ਅੰਮ੍ਰਿਤਸਰ ਕੇ ਸਿਖਾਂ ਨੇ ਪਹਿਲੇ ਇਹ ਮਤਾ ਨਾਮ ਸਲਾਹ ਕੀਤੀ ਕੇ ਜਦੀ ਕੋਈ ਪਤ੍ਰੀ ਨਾਮ ਪਤ੍ਰਕਾ ਹੀ ਲਿਖਕੇ ਪਾਤਸ਼ਾਹ ਪਾਸ ਚਲਾਈਏ।

ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ ॥

ਦੂਸਰਾ ਇਹ ਮਤਾ ਕੀਆ ਕੇ ਦੋ ਮਾਨੁਖ ਕੌਨ ਬਾਬਾ ਬੁਢਾ ਤੇ ਭਾਈ ਗੁਰਦਾਸ ਜੀ ਇਨਕੋ ਹੀ ਪਹੁੰਚਾਈਏ ।

ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ ॥

ਤੀਜਾ ਇਹ ਮਤਾ ਕੀਆ ਕੇ ਕਿਛੁ ਧੰਨ ਕਾ ਹੀ ਉਪਾ ਕਰਕੇ ਭੇਜੀਏ। ਐਸੀ ਸਲਾਹ ਕਰਤੇ ਹੋਏ ਓਹ ਸਿਖ

ਸ੍ਰੀ ਗੁਰੂ ਅਰਜਨ ਦੇਵ ਪਾਸ ਆਏ ਆਕੇ ਕਹਿਣੇ ਲਗੇ ਕੇ ਹਮ ਨੇ ਇਹ ਸਲਾਹ ਕੀਤੀ ਹੈ। ਕਿ ਪਤ੍ਰੀ ਆਦਿਕ ਭੇਜ ਦੇਈਏ। ਤਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਜੀ ਬੋਲੇ।

**ਮੈਂ ਸਭੁ ਕਿਛੁ ਛੋਡਿ ਪ੍ਰਭੁ ਤੁਹੀ ਧਿਆਇਆ ॥** ਸਪਸ਼ਟ॥੧॥

ਵਾ ਸ੍ਰਿਸ਼ਤੀ ਕੀ ਉਤਪਤੀ ਕੇ ਸਮੇਂ ਦੀ ਵਾਰਤਾ ਕਹਿਤੇ ਹੈਂ।

**ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ ॥**

ਪਹਿਲੇ ਈਸ਼ਵਰ ਨੇ ਇਹ ਸਲਾਹ ਕੀਤੀ ਕੇ ਕਰਮਾਂ ਧਰਮਾਂ ਵਿਖੇ ਲਗਕੇ ਸ੍ਰਿਸ਼ਟੀ ਵਧੇਗੀ। ਇਸ ਤੇ ਪਤ੍ਰੀ ਕੌਣ ਬੇਦ ਉਨਕੋ ਸੰਸਾਰ ਵਿਖੇ ਚਲਾਵਾਂ।

**ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ ॥**

ਦੂਸਰਾ ਇਹ ਮਤਾ ਕੀਆ ਈਸ਼ਵਰ ਨੇ ਕੇਦੋ ਮਾਨੁਖ ਕੌਨ ਸ਼ੰਭੂ ਮੁਨਿ ਤੇ ਸਤ ਰੂਪਾਂ। ਮੈਂਥਨ ਸ੍ਰਿਸ਼ਟੀ ਕੋ ਉਤਪੰਨ ਕਰਨਗੇ, ਮੈਂਥਨ ਨਾਮ ਆਪਸ ਮੈਂ ਭੋਗ ਕਰਕੇ।

**ਤ੍ਰਿਤੀਏ ਮਤਾ ਕਿਛੁ ਕਰੋ ਉਪਾਇਆ ॥**

ਤ੍ਰਿਤੀਆ ਈਸ਼ਵਰ ਨੇ ਇਹ ਮਤਾ ਕੀਆ ਕੇ ਕੁਛ ਉਪਾ ਕਰਾਂ ਕਿਆ ਮਰੀਚ ਤੇ ਭ੍ਰਿਗੂ ਆਦਿਕ ਰਿਖੀਆਂ ਕੋ ਭੇਜਾਂ ॥ ੨ ॥ ਵਾ।

**ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ ॥**

ਪਹਿਲੇ ਜਗਜਾਸੀ ਨੇ ਇਹ ਮਤਾ ਕੀਆ ਪ੍ਰਮੇਸਰ ਬੇਦਾਂ ਕੇ ਪੜ੍ਹਨੇ ਸੇ ਹੀ ਪ੍ਰਾਪਤ ਹੋਵੇਗਾ। ਇਸ ਤੇ ਪਤ੍ਰੀ ਨਾਮ ਬੇਦ ਦੁਆਰੇ ਹੀ ਆਪਨੇ ਆਪ ਕੋ ਪ੍ਰਮੇਸ਼ਰ ਤਰਫ ਚਲਾਵਾਂ।

**ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ ॥**

ਦੂਸਰਾ ਇਹ ਮਤਾ ਕੀਆ ਕੇ ਦੋ ਮਾਨੁਖ ਕੌਨ ਵੈਰਾਗ ਵਿਵੇਕ ਇਹੀ ਪ੍ਰਮੇਸ਼ਰ ਕੋ ਪਹੁੰਚਾਵਨੇ ਵਾਲੇ ਹੈਂ।

**ਤ੍ਰਿਤੀਏ ਮਤਾ ਕਿਛੁ ਕਰੋ ਉਪਾਇਆ ॥**

ਤੀਸਰੇ ਇਹ ਮਤਾ ਕੀਆ ਕਿ ਕਿਛ ਸਾਧਨਾ ਕਾ ਉਪਾ ਕਰਾਂ। ਗੁਰੂ ਜੀ ਕਥਨ ਕਰਤੇ ਹੈਂ ਕਿ ਹਮ ਨੇ ਤਾਂ ਸਭ ਕਿਛ ਛੋਡਕੇ ਹੇ ਪ੍ਰਭੂ ਤੇਰੇ ਕੋ ਹੀ ਧਿਆਇਆ ਹੈ।

**ਆਸਾ ਮਹਲਾ ੫ ॥ ਪ੍ਰਦੇਸੁ ਝਾਗਿ ਸਉਦੇ ਕਉ ਆਇਆ ॥**

ਜਗਜਾਸੀ ਸੰਤ ਜਨਾਂ ਆਗੇ ਆਪਨੀ ਪੂਰਬਲੀ ਦਸ਼ਾ ਬਰਨਨ ਕਰਤਾ ਹੈ। ਹੇ ਸੰਤੋ ਮੈਂ ਪ੍ਰਦੇਸ ਕੌਣ ਚੁਰਾਸੀ ਲਖ ਜੂਨ ਉਸਕੋ ਝਾਗ ਨਾਮ ਲੰਘਕੇ ਮਨੁਖਾ ਸ਼ਰੀਰ ਵਿਖੇ ਨਾਮ ਸੌਦੇ ਕੋ ਆਇਆ ਹੂੰ।

**ਵਸਤ ਅਨੂਪ ਸੁਨੀ ਲਾਭਾਇਆ ॥**

ਅਨੂਪਮ ਵਸਤੂ ਨਾਮ ਗਜਾਨ ਗੁਰਾਂ ਪਾਸ ਸੁਨੀ ਹੈ ਉਸਕੇ ਲਾਭ ਕੋ ਆਇਆ ਹੂੰ। ਵਾ ਓਹੁ ਵਸਤੂ ਕੈਸੀ ਹੈ ਲਾਭਦਾਇਕ ਹੈ। ਵਾ ਮੈਂ ਉਸ ਉਪਰ ਲੋਭਾਇ ਮਾਨ ਹੋ ਗਿਆ ਹਾਂ। ਵਾ ਹੇ ਗੁਰੋ ਆਪ ਕੋ ਲਭਦਾ ਲਭਦਾ ਆਇਆ ਹੂੰ।

**ਗੁਣ ਰਾਸ ਬੰਨਿ ਪਲੈ ਆਨੀ ॥**

ਰਾਸ ਨਾਮ ਸਰਧਾ ਆਦੀ ਗੁਨ ਪਲੇ ਵਿਖੇ ਬੰਧਕੇ ਆਂਦੇ ਹੈਂ।

**ਦੇਖਿ ਰਤਨੁ ਇਹੁ ਮਨੁ ਲਪਟਾਨੀ ॥**

ਐਸੇ ਨਾਮ ਗਜਾਨ ਰਤਨ ਕੋ ਦੇਖਕੇ ਮੇਰਾ ਮਨ ਲਪਟਾ ਗਿਆ।

## ਸਾਹਿ ਵਾਪਾਰੀ ਦੁਆਰੈ ਆਏ ॥

ਹੇ ਸੰਤੋ ਮੈਂ ਵਪਾਰੀ ਸਾਹਿ ਜੋ ਗੁਰੂ ਉਨਕੇ ਦੁਆਰੇ ਆਇਆ ਹੂੰ।

## ਵਖਰ ਕਾਢਹੁ ਸਉਦਾ ਕਰਾਇ ॥

ਨਾਮ ਗਜਾਨ ਰੂਪੀ ਵਖਰ ਕਢਕੇ ਗੁਰਾਂ ਪਾਸੋਂ ਮੇਰੇ ਸਾਥ ਤੁਸੀਂ ਸੌਦਾ ਕਰਵਾਵੋ।

## ਸਾਹਿ ਪਠਾਇਆ ਸਾਹੈ ਪਾਸਿ ॥

ਸ਼ਾਹਾ ਜੋ ਪ੍ਰਮੇਸ਼ਰ ਉਸ ਨੇ ਹੇ ਸੰਤੋ ਮੇਰੇ ਕੋ ਗੁਰੂ ਰੂਪੀ ਸ਼ਾਹਾ ਪਾਸ ਪਠਾਇਆ ਹੈ।

## ਅਮੋਲ ਰਤਨ ਅਮੋਲਾ ਰਾਸਿ ॥

ਅਮੋਲ ਹੀ ਗੁਰਾਂ ਪਾਸ ਰਤਨ ਹੈ ਵੈਰਾਗ ਵਾ ਨਾਮ ਗਜਾਨ ਤੇ ਜੋ ਮੇਰੇ ਪਾਸ ਰਾਸ ਨਾਮ ਸਰਧਾ ਹੈ ਇਹ ਭੀ ਅਮੋਲਕ ਹੈ। ਇਸ ਤੇ ਆਪ ਕ੍ਰਿਪਾ ਕਰੋ। ਤਿਸ ਵਕਤ ਸੰਤਾਂ ਨੇ ਕ੍ਰਿਪਾ ਕੀਤੀ। ਪੁਨਾਂ ਜਗਜਾਸੀ ਕਹਿਤਾ ਹੈ।

## ਵਿਸਟ ਸੁਭਾਈ ਪਾਇਆ ਮੀਤ ॥

ਹੇ ਭਾਈ ਵਿਸਟ ਵਕੀਲ ਜੋ ਸੰਤ ਹੈਂ ਉਨਾਂ ਕਰਕੇ ਪਾਇਆ।

## ਸਉਦਾ ਮਿਲਿਆ ਨਿਹਚਲ ਚੀਤ ॥

ਇਸ ਪ੍ਰਕਾਰ ਗੁਰਾਂ ਪਾਸੋਂ ਸੌਦਾ ਮਿਲਿਆ ਤਾਂ ਚਿਤ ਨਿਸਚਲ ਹੂਆ।

## ਭਉ ਨਹੀਂ ਤਸਕਰ ਪਉਨ ਨ ਪਾਨੀ

ਤਸਕਰ ਕੌਨ ਜਮ ਵਾ ਕਾਮਾਦਕ। ਵਾ ਪ੍ਰਤਖ ਇਨ ਕਾ ਭੈ ਨਹੀਂ ਉਸ ਵਸਤੂ ਕੋ। ਪੌਨ ਵਾਸਨਾਂ ਵਾ ਪ੍ਰਤਖ ਪਾਨੀ ਪਦਾਰਥ। ਵਾ ਪ੍ਰਤਖ

## ਸਹਿਜ ਵਿਹਾਝੀ ਸਹਿਜ ਲੈ ਜਾਨੀ ॥

ਸਹਜੇ ਹੀ ਵਿਹਾਝੀ ਤਾਂ ਸਹਜੇ ਹੀ ਜਾਨੀ ਨਾਮ ਪਿਆਰੇ ਵਿਖੇ ਲੈ ਹੋ ਗਏ। ਵਾ ਜਾਨੀ ਨਾਮ ਜਾਨੋਂ ਲੈ ਹੋ ਗਏ ਸਹਜ ਰੂਪ ਮੈਂ।

## ਸਹੀ ਸਲਾਮਤਿ ਘਰਿ ਲੈ ਆਇਆ ॥

ਸਹੀ ਸਲਾਮਤ ਨਾਮ ਸੁਖ ਅਨੰਦ ਨਾਲ ਘਰ ਵਿਖੇ ਲੈਕੇ ਆਇਆ। ਵਾ ਸਲਾਮਤ ਨਾਮ ਇਸਥਤ ਹੂਏ ਸਹੀ ਨਾਮ ਨਿਸਚੇ ਕਰਕੇ।

## ਸਹਲੀ ਖੇਪ ਨਾਨਕ ਲੈ ਆਇਆ ॥

ਸਹਲੀ ਨਾਮ ਸੁਖ ਦੇਨੇ ਵਾਲੀ। ਵਾ ਸਹਲੀ ਨਾਮ ਸਸਤੀ। ਵਾ ਸਹਿਤ ਲਾਭ ਕੇ॥ ੨॥

## ਸੁਹਾਗੁ ਹਮਾਰੋ ਅਬ ਹੁਣਿ ਸੋਹਿਓ ॥

ਅਬ ਨਾਮ ਅਬਿਨਾਸੀ ਸੁਹਾਗ।

## ਆਗਨਿ ਮੇਰੈ ਸੋਭਾ ਚੰਦ ॥

ਸੋਭਾ ਦਾਇਕ ਚੰਦ੍ਰਮਾਂ ਵੈਰਾਗ। ਵਾ ਸ਼ਾਂਤੀ ਮੂਲ ਬਸਤ੍ਰ ਹਮਾਰੇ। ਪ੍ਰੇਮ ਬਸਤ੍ਰ ਵਾ ਖਿਮਾਂ ਬਸਤ੍ਰ।

## ਸਗਲ ਆਭਰਣ ਸੋਭਾ ਕੰਠਿ ਫੂਲ ॥

ਕੰਠ ਸੇ ਫੂਲ ਨਾਮ ਪ੍ਰਫੁਲਤ ਹੋਕੇ ਨਾਮ ਉਚਾਰਨਾਂ ਏਹੀ ਸਗਲ ਭੂਖਨ ਹੈਂ ਸੋਭਾ ਦੇਨੇ ਵਾਲੇ। ਵਾ ਪੂਰਬੋਕਤ ਜੋ ਆਖੇ ਹੈਂ ਕਰ ਕਰ ਕਰਤਾ ਕੰਗਨਾਂ ਪਹਿਰੇ। ਇਤਿਆਦਕ ਸਗਲੇ ਲਾਵਨੇ। ਏਕ ਕੋਈ ਬ੍ਰਹਮਨ ਸੀ ਉਸ ਕੋ ਗੁਰੂ ਜੀ ਪੂਜਦੇ ਭੀ ਥੇ ਤੇ ਦਾਨ ਭੀ ਦੇਤੇ ਥੇ। ਤੇ ਫੇਰ ਭੀ ਉਸ ਨੇ ਗੁਰ ਨਿੰਦਾ ਕਰਨੀ। ਤਿਸ ਕੀ ਪ੍ਰਕ੍ਰਿਆ ਸਿਖਾਂ ਪ੍ਰਤੀ ਗੁਰੂ ਜੀ

ਉਚਾਰਤੇ ਹੈਂ। ਵਾ ਉਸ ਕੇ ਸਨਮੁਖ ਹੀ ਉਚਾਰਤੇ ਹੈਂ। ਵਾ ਪ੍ਰਕਰਮਾਂ ਦੇਨੇ ਚਲੇ।

## ਦਾਨ ਦੇਕਰ ਪੂਜਾ ਕਰਨਾ ॥

ਦਾਨ ਭੀ ਦੇਨਾਂ ਕਰ ਨਾਮ ਕਰਤੇ ਹਾਂ ਤੇ ਪੂਜਾ ਕਰਤੇ ਹਾਂ ਇਤਿਆਦਕ ਸਪਸ਼ਟ ॥ ੮ ॥

## ਆਸਾ ਮਹਲਾ ੫ ॥ ਸਹਜ ਧੁਨਿ ਮੰਗਲ ਗਾਵੈ ਮਨੂਆ ॥

ਸਹਜੇ ਹੀ ਮੰਗਲ ਰੂਪ ਕੀ ਧੁਨੀ ਕੋ ਮਨ ਗਾਵਤਾ ਹੈ ॥ ੯ ॥

## ਅਰੜਾਵੈ ਬਿਲਲਾਵੈ ॥

ਇਹ ਸੁਲਹੀ ਕੇ ਤਾਈਂ ਅਰੜਾਵੈ ਸੰਢੇ ਕੀ ਨਿਆਈਂ।

## ਅਣਹੋਦਾ ਅਜਗਰ ॥

ਅਜਗਰ ਸਰਪ ਜੈਸੇ ਬਿਖ ਦਾ ਭਾਰ ਚਕ ਰਖਦਾ ਹੈ ॥ ੧੦ ॥

## ਜਉ ਮੈ ਕੀਓ ਸਗਲ ਸੀਗਾਰਾ ॥

ਇਹ ਜਗਜਾਸੂ ਮਹਾਤਮਾਂ ਕੇ ਅਗੇ ਕਹਿਤਾ ਹੈ। ਸਪਸ਼ਟ

## ਓਹੁ ਸੁਖੁ ਤਿਲੁ ਸਮਾਨੁ ਨਹੀਂ ਪਾਵਉ ॥

ਉਸ ਆਤਮ ਸੁਖ ਕੇ ਸਮਾਨ ਇਹ ਸੁਖ ਤਿਲ ਮਾਤ੍ਰ ਭੀ ਨਹੀਂ ਪਾਉਂਦਾ।

## ਪ੍ਰਿਅ ਪ੍ਰੀਤਮ ਬੈਰਾਗੁ ਹਿਰੈ ॥

ਹੇ ਸੰਤ ਜਨੋਂ ਪਿਆਰੇ ਪ੍ਰੀਤਮ ਕਾ ਵੈਰਾਗ ਮੇਰੇ ਕੋ ਹਿਰੈ ਕਹੀਏ ਖਿਚਦਾ ਹੈ ਅਰਥਾਤ ਦੁਖ ਦੇਤਾ ਹੈ। ਲਿਖਿਆ ਹੈ ਸੁਖ ਦੋ ਪਾਵਤੇ ਹੈਂ। ਗਜਾਨੀ ਅਗਜਾਨੀ ਗਜਾਨੀ ਸ੍ਰਬ ਆਪਣਾ ਰੂਪ ਜਾਨਕੇ ਅਨੰਦ ਲੈਤਾ ਹੈ। ਅਗਜਾਨੀ ਕੋ ਕੋਈ ਇਛਿਆ ਹੀ ਨਹੀਂ ਫੁਰਦੀ ਦੁਖ ਜਗਜਾਸੂ ਹੀ ਅਸਲੀ ਪਾਵਤਾ ਹੈ।

## ॥ ੧ ॥ ਰਹਾਉ ॥ ਬਸਤ੍ਰ ਬਿਭੂਖਨ ਸੁਖ ਬਹੁਤ ਬਿਸੇਖੈ ॥

ਬਸਤ੍ਰ ਪ੍ਰਤਖ ਹੀ ਔਰ ਭੂਖਨ ਬਹੁਤ ਔਰ ਬਿਸੇਖ ਹੀ ਸੁਖ।

## ਨਾਨਕ ਲਧਾ ਮਨ ਤਨ ਮੰਝਾ ॥

ਤਨ ਕੇ ਮੰਝ ਜੋ ਮਨ ਤਿਸ ਵਿਚੋਂ ਲਧਾ ॥ ੧੧ ॥

## ਆਸਾ ਮਹਲਾ ੫ ॥ ਪੰਚ ਪਦੇ ॥

ਜੀਵ ਪ੍ਰਤੀ ਉਪਦੇਸ਼ ਦੇਤੇ ਹੈਂ ਹੇ ਜੀਵ ਪ੍ਰਮੇਸ਼੍ਵਰ ਨੇ ਤੇਰੇ ਕੋ ਕਿਸ ਦਰਜੇ ਕੋ ਪ੍ਰਾਪਤ ਕੀਆ ਤੂੰ ਉਸ ਤੋਂ ਪ੍ਰਮਾਦੀ ਹੋ ਰਹਿਆ ਹੈਂ।

## ਪ੍ਰਥਮੇ ਤੇਰੀ ਨੀਕੀ ਜਾਤਿ ॥ ਸਪਸ਼ਟ

## ਬਿਗੜ ਰੂਪ ਮਨ ਮਹਿ ਅਭਿਮਾਨਾ ॥

ਪ੍ਰੰਤੂ ਮਨ ਮੈਂ ਅਭਿਮਾਨ ਹੈ ਰੂਪ ਤਰਫੋਂ ਤੂੰ ਬਿਗੜ ਰਹਿਆ ਹੈਂ। ਵਾ ਬਿਗੜ ਰੂਪ ਨਾਮ ਕੋਹੜੀ ਹੋ ਰਹਿਆ ਹੈਂ। ਇਹ ਤੇਰੇ ਵਿਚ ਖਰਾਬ ਪਣਾ ਹੈ।

## ਸੋਹਣੀ ਸਰੂਪ ਸੁਜਾਣਿ ਬਿਚਖਨਿ ॥

ਤੂੰ ਸੋਹਣੀ ਸਰੂਪ ਹੈਂ ਸੁਜਾਨ ਚਤਰ ਹੈਂ ਬਿ ਬਿਸ਼ੇਸ ਕਰਕੇ ਸ਼ਰੁਤੀ ਸਿੰਮ੍ਰਤੀ ਰੂਪੀ ਚਖੂਆਂ ਵਾਲੀ ਹੈਂ ਅਰਥਾਤ ਪੜ੍ਹੀ ਸੁਨੀ ਹੈ। ਪ੍ਰੰਤੂ ਇਕ ਤੇਰੇ ਵਿਚ ਖੋਟ ਹੈ ਕੌਣ ਸੀ।

ਅਤਿ ਗਰਬੈ ਮੋਹਿ ਫਾਕੀ ਤੂੰ ॥

ਗਰਬ ਨੇ ਔਰ ਮੋਹੁ ਨੇ ਤੂੰ ਅਤਯੰਤ ਕਰਕੇ ਫਕ ਲਈ ਵਾ ਫਸਾ ਲਈ।

ਤਿਲਕ ਲਾਲ ॥

ਹੇ ਲਾਲ ਕਹੀਏ ਪਿਆਰੀ ਵਾ ਲਾਲ ਕਹੀਏ ਕੇਸਰ ਕਾ। ਵਾ ਤਿਲਕ ਲਾਲ ਕਹੀਏ ਲਗਉਤੀ ਹੈ।

ਸੰਗੀ ਖੋਟਾ ਕ੍ਰੋਧ ਚੰਡਾਲ ॥

ਪੁਨ੍ਹ ਤੂ ਕ੍ਰੋਧ ਜੋ ਚੰਡਾਲ ਖੋਟਾ ਇਹ ਤੇਰਾ ਸੰਗੀ ਹੋ ਰਹਿਆ ਹੈ।

ਸੀਲ ਬਿਗਾਰਿਓ ਤੇਰਾ ਕਾਮ ॥

ਤੇਰਾ ਸੀਲ ਸੁਭਾਵ ਕਾਮ ਦੇਵ ਨੇ ਬਿਗਾੜ ਦੀਆ।

ਜਾ ਕਉ ਦ੍ਰਿਸਟਿ ਮਇਆ ਹਰਿ ਰਾਇ ॥

ਜਿਸ ਕੋ ਹਰੀ ਰਾਜੇ ਕੀ ਕ੍ਰਿਪਾ ਦ੍ਰਿਸ਼ਟੀ ਹੋਈ ਹੈ।

ਸਾਬੰਧੀ ॥

ਬੰਦੀ ਮਾਇਆ ਤੇ ਵਾ ਲਖ ਚੁਰਾਸੀ ਜੋਨ ਬੰਦੀ ਖਾਨਾ ॥ ੧੨ ॥

ਆਸਾ ਮਹਲਾ ੫ ॥ ਜੀਵਤ ਮੁਏ ਮੁਏ ਸੇ ਜੀਵੇ ॥

ਜਿਸ ਤਰਫ ਜੀਊਂਦੇ ਸੇ ਉਸ ਤਰਫੋਂ ਮੂਏ ਜਿਸ ਤਰਫੋਂ ਮੂਏ ਤੇ ਉਸ ਤਰਫ ਜੀਵੇ। ਵਾ ਜੋ ਜੀਵਤ ਭਾਵ ਸ ਮੂਏ ਇਸ ਪ੍ਰਕਾਰ ਮਰਕੇ ਸੇਈ ਬ੍ਰਹਮ ਰੂਪ ਹੋਕੇ ਜੀਵੇ।

ਊਚਾ ਚੜੈ ਸੁ ਪਵੈ ਪਇਆਲਾ ॥

ਇਸ ਮੈਂ ਕਹਿਤੇ ਹੈਂ ਨਿੰਮ੍ਰਤਾ ਧਾਰੋ। ਜੋ ਊਚਾ ਚੜ੍ਹਿਆ ਹੈ ਹੰਕਾਰ ਸੋ ਪਇਆਲ ਨਰਕ।

ਧਰਨਿ ਪੜੈ ਤਿਸੁ ਲਗੈ ਨ ਕਾਲਾ ॥

ਜੋ ਧਰਨ ਤੇ ਪੜ੍ਹਿਆ ਹੈ ਕਿਆ ਨਿੰਮ੍ਰਤਾ ਗ੍ਰਹਨ ਕਰੀ ਹੈ। ਸਪਸ਼ਟ ॥ ੧੩ ॥

ਆਸਾ ਮਹਲਾ ੫ ॥ ਪੁਤਰੀ ਤੇਰੀ ਬਿਧਿ ਕਰਿ ਥਾਟੀ ॥

ਹੇ ਪਿਆਰੇ ਇਹ ਤੇਰੀ ਦੇਹ ਪੁਤਰੀ ਕਹੀਏ ਪੂਤਲੀ ਕੀ ਬਿਧੀ ਕਰਕੇ ਥਟੀ ਹੈ। ਵਾ ਬਿਧ ਬ੍ਰਹਮਾਂ ਜੀ ਨੇ ਥਾਟੀ ਹੈ। ਵਾ ਤੇਰੇ ਕੋ ਚਾਹੀਏ ਇਸ ਦੇਹ ਕਰਕੇ ਪੂੰਨਰਕਾਂ ਤੇ ਤਰ ਜਾਹ। ਵਾ ਤੂੰ ਪੂੰਨਰਕਾਂ ਦੇ ਤਲੇ ਹੀ ਨਿਘਰਿਆ ਜਾਤਾ ਹੈਂ। ਫੇਰ ਏਹ ਦੇਹ ਸਤਿ ਨਹੀਂ ਮਿਥਿਆ ਹੈ।

ਤੀਨਿ ਸੇਰ ਕਾ ਦਿਹਾੜੀ ਮਿਹਮਾਨੁ ॥

ਤੇਰੇ ਕੋ ਤਿੰਨੇ ਸੇਰ ਕਚਾ ਦਿਹਾੜੀ ਮੈਂ ਮਿਲਦਾ ਹੈ ਅਰਥਾਤ ਦਿਨ ਭਰ ਮੈਂ ਤਿੰਨ ਸੇਰ ਕਚੇ ਦਾ ਤੂੰ ਮਿਹਮਾਨ ਪਰਾਹੁਣਾ ਹੈਂ ॥ ੧੪ ॥

ਆਸਾ ਮਹਲਾ ੫ ॥ ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ ॥

ਇਹ ਸ਼ਬਦ ਲਾਹੌਰ ਮੈਂ ਉਚਾਰਿਆ ਹੈ। ਵਾ ਪ੍ਰੇਮੀਆਂ ਕੀ ਰੀਤੀ ਕਹਿਤੇ ਹੈਂ। ਦਿਨ ਕੀ ਇਕ ਘੜੀ ਆਪ ਬਿਨਾਂ ਮੇਰੇ ਕੋ ਦਿਹਾਰੇ ਪ੍ਰਤੀਤ ਹੋਤੇ ਹੈਂ।

ਰੈਣਿ ਭਈ ਤਬ ਅੰਤ ਨ ਜਾਨੇ ॥

ਜਬ ਰਾਤ੍ਰੀ ਪੜੀ ਫੇਰ ਜੁਗਾਂ ਦਾ ਅੰਤ ਹੀ ਨਹੀਂ ਜਾਨਿਆਂ। ਕਿਉਂ ਦਿਨ ਮੈਂ ਵਿਵਹਾਰ ਕਰਦਾ ਰਹਿਤਾ ਹੈ।

## ਭਰਮਿ ਭਰਮਿ ਰੋਵੈ ਹਾਥ ਪਛੋੜੀ ॥

ਭਰਮ ਦੀ ਭਰਮਾਈ ਹੋਈ ਹਥਾਂ ਕੋ ਪਛੋੜ ਕਹੀਏ ਮਲ ਕੇ ਰੁਦਨ ਕਰਤੀ ਹੈ ॥ ੧੬ ॥

## ਮਨ ਕਿਉ ਬੈਰਾਗ ਕਰਹਿਗਾ ॥

ਹੇ ਮਨ ਪਿਆਰੇ ਤੂੰ ਬੈਰਾਗ ਨਾਮ ਰੁਦਨ ਕਿਉਂ ਕਰੇਂਗਾ ਅਰਥਾਤ ਰੁਦਨ ਨਾਂ ਕਰ । ਵਾ ਵੈਰਾਗ ਨਾਮ ਸੰਸਾ ਅਰਥਾਤ ਨਹੀਂ ਪ੍ਰਾਪਤ ਹੋਣਾ ਇਹ ਸੰਸਾ ।

## ਅੰਮ੍ਰਿਤਸਰਿ ਸਦ ਹੀ ਭਰਪੂਰਾ ॥

ਜਿਨਾਂ ਗੁਰਾਂ ਕਾ ਅੰਮ੍ਰਿਤਸਰ ਅੰਮ੍ਰਿਤ ਜਲ ਸੇ ਭਰਪੂਰ ਹੈ। ਵਾ ਸਤਿਸੰਗਤ ਜਾਨਨਾ।

## ਅਨਹਦ ਬਾਨੀ ਨਾਦ ਵਜਾਇਆ ॥

ਅਨਹਦ ਏਕ ਰਸ। ਨਾਦ ਨਾਮ ਉਪਦੇਸ਼ ਬਾਣੀ ਵਜਾਈ ॥ ੧੭ ॥

## ਤੋਟਿ ਨ ਆਵੈ ਨਿਖੁਟਿ ਨ ਜਾਈ ॥

ਤੋਟਾ ਨਹੀਂ ਆਵਤਾ ਕਿਉਂ ਨਿਖੁਟ ਜੋ ਨਹੀਂ ਜਾਤਾ। ਵਾ ਤਿੰਨੇ ਕਾਲਾਂ ਮੈਂ।

## ਨਾਮ ਗਹਣਾ ॥

ਗਹਣਾ ਭੂਖਤ ਵਾ ਆਸਰਾ ॥ ੧੮ ॥

## ਆਸਾ ਮਹਲਾ ੫ ॥ ਜੈਸੇ ਕਿਰਸਾਣੁ ਬੋਵੈ ਕਿਰਸਾਨੀ ॥

ਦ੍ਰਿਸ਼ਟਾਂਤ ਪ੍ਰਮੇਸ਼੍ਵਰ ਕੇ ਅਧੀਨ ਹੈ ਸੰਸਾਰ ਖੇਤੀ ਜੈਸੇ ਕਿਰਸਾਨ ਜ਼ਿਮੀਂਦਾਰ ਕਿਰਸਾਨੀ ਖੇਤੀ ਬੀਜਦਾ ਹੈ।

## ਕਾਚੀ ਪਾਕੀ ਬਾਢਿ ਪਰਾਨੀ ॥

ਪਰਾਨੀ ਨਾਮ ਪਛਾਨੋ। ਭਾਵੇਂ ਕਚੀ ਕਪਲੇਵੇ ਭਾਵੇਂ ਪਕੀ ਕਪਲੇਵੇ ਇਸੀ ਪਰਕਾਰ ਸੰਸਾਰ ਰੂਪੀ ਖੇਤੀ ਈਸ਼ਵਰ ਰੂਪੀ ਕਿਰਸਾਨ ਨੇ ਬੋਈ ਹੈ ਉਸਕੇ ਅਧੀਨ ਹੈ ਭਾਵੇਂ ਕਚੀ ਬਾਲਕ ਅਵਸਥਾ ਤੇ ਚਕ ਲੇਵੇ। ਭਾਵੇਂ ਪਕੀ ਬਿਰਧ ਵਾ ਜੁਵਾਤੇ।

## ਦਿਨ ਤੇ ਸਰਪਰ ਪਉਸੀ ਰਾਤਿ ॥

ਜੈਸੇ ਇਹ ਨਿਯਮ ਹੀ ਹੈ ਦਿਨ ਤੇ ਬਰ ਜ਼ਰੂਰ ਰਾਤਰ ਪੜਨੀ ਹੈ ਰਾਤਰ ਤੇ ਦਿਨ। ਇਸੀ ਪਰਕਾਰ ਰਹਿਣਾ ਨਹੀਂ। ਵਾ ਅੰਤਰੀਵ ਬਾਲਕ ਵਸਥਾ ਕੋ ਰਾਤਰ ਰੂਪ ਕਥਨ ਕੀਆ ਹੈ ਬਾਲਕ ਵਸਥਾ ਰੂਪੀ ਰਾਤਰ ਤੇ ਬਰ ਜ਼ਰੂਰ ਹੀ ਜੁਵਾ ਵਸਥਾ ਰੂਪੀ ਦਿਨ ਉਦੇ ਹੋਣਾ ਹੈ ਜੁਵਾ ਕੋ ਦਿਨ ਕਥਨ ਕੀਆ ਹੈ। ਵਾ ਦਿਨ ਬਾਲਕ ਜੁਵਾ ਰਾਤਰ ਅਤੇ ਬਿਰਧ ਵਸਥਾ ਕੋ ਭੀ ਰਾਤਰ ਰੂਪ ਵਰਨਨ ਕੀਆ ਹੈ ਜਬ ਬਿਰਧ ਵਸਥਾ ਰੂਪੀ ਰੈਨ ਗਈ ਤਬ ਕਾਲ ਰੂਪੀ ਪਰਭਾਤ ਹੋ ਜਾਏਗੀ ॥ ੧੯ ॥

## ਆਸਾ ਮਹਲਾ ੫ ॥ ਨਉਨਿਧਿ ਤੇਰੈ ਸਗਲ ਨਿਧਾਨ ॥

ਹੇ ਪਰਮੇਸ਼ਰ ਸਗਲ ਨਉਨਿਧੀਆਂਵੇ ਤੇਰੇ ਗ੍ਰਹ ਵਿਖੇ ਨਿਧਾਨ ਖਜ਼ਾਨੇ ਹੈਂ ॥ ੨੦ ॥

## ਆਸਾ ਮਹਲਾ ੫ ॥ ਕਰੈ ਨ ਝੁਰੈ ਨ ਮਨੁ ਰੋਵਨਹਾਰਾ ॥

ਝੂਰਨਾ ਨਹੀਂ ਕਰਦਾ ਵਾ ਕਰੈ ਨਾਮ ਕੜਿਆ ਨਹੀਂ ਅਰਥਾਤ ਬੰਧਿਆ ਨਹੀਂ ਇਸਤੇ ਝੂਰਦਾ ਨਹੀਂ ਤਨ ਔਰ ਨਾਮ ਨਹੀਂ ਰੋਵਨ ਵਾਲਾ ਹੋਤਾ ਹੈ ਅਰਥਾਤ ਮਨ ਤਨ ਕੋ ਦੁਖ ਨਹੀਂ ਹੋਤਾ।

## ਆਨਿ-ਈਨ ॥ ਜੋਲਉਡਾ ਪ੍ਰਭ ਕੀਆ ਅਜਾਤਿ ॥

ਜੋ ਅਜਾਤ ਪ੍ਰਭੂ ਨੇ ਆਪਣਾ ਲਉਡਾ ਨਾਮਦਾਸਕੀਆਹੈ। ਵਾ ਅਜਾਤ ਭੀਲਨੀ ਆਦਕਾਂ ਵਿਚੋਂ ਵਾ ਜੋ ਦਾਸ ਕੀਆ ਹੈ ਉਹ ਅਜਾਤ ਜਾਤ ਪਾਤ ਰਹਿਤ ਹੋ ਗਿਆ ॥ ੨੧ ॥

ਝੂਠੀ ਲਗ ਗਾਥਾ ॥

ਝੂਠੀਆਂ ਗਾਥਾ ਮੇਂ ਲਗਕੇ ਵਾ ਗਾਥਾ ਨਾਮ ਮਾਇਆ ॥ ੨੨ ॥

ਜੀਅ ਪ੍ਰਾਨ ਧਨੁ ਹਰਿ ਕੋ ਨਾਮ ॥

ਗੁਰਮੁਖਾਂ ਦਾ ਹਰੀ ਨਾਮ ਧਨ ਹੀ ਜੀਅ ਕਾ ਪਰਾਨ ਹੈ ਨਾਮ ਹੀ ਉਨਕੇ ਈਤ ਊਤ ਕੰਮ ਆਵਤਾ ਹੈ।

ਭਗਤਿ ਭੰਡਾਰ ਗੁਰਬਾਣੀ ਲਾਲ ॥

ਗੁਰਬਾਨੀ ਕੈਸੀ ਹੈ ਲਾਲ ਪ੍ਰੇਮ ਸ੍ਰਵਨ ਮਨਨਾ ਭਗਤੀ ਮਨੀ ਇਤਆਦਕ ਦਾ ਭੰਡਾਰਾ ਹੈ ॥ ੨੩ ॥

ਅਨਦ ਬਿਨੋਦ ਭਰੇ ਪੁਰ ਧਾਰਿਆ ॥

ਅਨੰਦ ਦਾਇਕ ਬਿਨੋਦਾਂ ਦੇ ਕਰਨੇ ਵਾਲਾ ਪ੍ਰਮੇਸ਼ਰ ਸ੍ਰਿਸ਼ਟੀ ਧਾਰਕੇ ਭਰੇ ਪੁਰ ਨਾਮ ਪਰੀ ਪੂਰਨ ਹੋ ਰਹਿਆ ਹੈ।

ਭਰਿ ਪੁਰਿ ਧਾਰਿ ਰਹੀ ਸੋਭ ਜਾਕੀ ॥

ਜਿਸ ਕੀ ਸੋਭਾ ਪਰੀ ਪੂਰਨ ਹੋਕੇ ਧਾਰ ਰਹੀ ਨਾਮ ਇਸਥਤ ਹੋ ਰਹੀ ਹੈ । ਵਾ ਜਾਕੀ ਸੋਭ ਕਹੀਏ ਚੇਤਨ ਸਤਾ ਪੂਰਨ ਹੋਕੇ ਇਸਥਤ ਹੋ ਰਹੀ ਹੈ।

ਨਾਮ ਨਿਧਾਨ ਜਾਕੀ ਨਿਰਮਲ ਸੋਇ ॥

ਉਸਕਾ ਨਾਮ ਭੀ ਨਿਧਾਨ ਹੈ ਔਰ ਜਿਸ ਕੀ ਸੋਭਾ ਭੀ ਨਿਰਮਲ ਹੈ।

ਪੂਰੀ ਬਣਤ ਬਣਾਈ ॥

ਪੂਰੀ ਬਣਤ ਉਪਦੇਸ਼ ਦੇਣੇ ਕੀ ਬਾਣਈ ॥ ੨੪ ॥

ਗੁਰ ਕੈ ਸਬਦਿ ਬਨਾਵਹੁ ਇਹੁ ਮਨ ॥

ਇਸ ਮਨਕੋ ਗੁਰ ਸ਼ਬਦ ਕਰਕੇ ਸੁਧ ਬਨਾਵੋ ॥ ੨੫ ॥

ਬੁਧਿ ਪ੍ਰਕਾਸ ਭਈ ਮਤਿ ਪੂਰੀ ॥

ਜਬ ਪੂਰੀ ਮਤਿ ਸਿਖਜਾ ਹੋਈ ਬੁਧੀ ਮੈਂ ਪ੍ਰਕਾਸ਼ ਭਇਆ ॥ ੨੬ ॥

ਹਰਿ ਰਸ ਪੀਵੈ ਅਲਮਸਤ ਮਤਵਾਰਾ ॥

ਜੋ ਹਰਿ ਰਸ ਪਾਨ ਕਰਦਾ ਹੈ ਓਹੁ ਅਲ ਨਾਮ ਸੰਪੂਰਨ ਮਸਤੀਆਂ ਕਰਕੇ ਮਤਵਾਰਾ ਹੂਆ ਹੈ । ਵਾ ਅਲੀ ਨਾਮ ਭੌਰਾ ਜੈਸੇ ਮਸਤ ਹੋਤਾ ਹੈ ਐਸੇ ਮਤਵਾਰਾ ਹੋਇਆ ਹੈ । ਵਾ ਹੋਰਨਾ ਮਸਤੀਆਂ ਤਰਫੋਂ ਅਲ ਕਹੀਏ ਤ੍ਰਿਪਤ ਹੋਕੇ ਮਤਵਾਰਾ ਹੂਆ ਹੈ। ਤਿੰਨ ਅਰਥ।

ਹਰਿ ਰਸ ਕੀ ਕੀਮਤ ਕਹੀ ਨ ਜਾਇ ॥

ਹਰੀ ਨਾਮ ਰਸ ਕੀ ਕੀਮਤ ਕਥਨ ਨਹੀਂ ਕਰੀ ਜਾਤੀ ਬੇ ਕੀਮਤਾ ਹੈ। ਪ੍ਰਸ਼ਨ ਓਹ ਹੈ ਕਿਥੇ। ਉ:

ਹਰਿ ਰਸ ਸਾਧੂ ਹਾਟ ਸਮਾਇ ॥

ਓਹੁ ਹਰੀ ਰਸ ਸਾਧੂਆਂ ਕੀ ਹਾਟ ਸਤ ਸੰਗਤ ਉਸ ਮੈਂ ਸਮਾ ਰਹਿਆ ਹੈ। ਪ੍ਰਸ਼ਨ:—ਜਦੀ ਮੈਂ ਉਥੋਂ ਲੈਣਾ ਚਾਹਾ ਤਾਂ ਰੁਪਇਆਂ ਕਰਕੇ ਮਿਲਦਾ ਹੋਵੇਗਾ। ਉ:

ਲਾਖ ਕਰੋਰੀ ਮਿਲੈ ਨ ਕੇਹ ॥

ਹੇ ਪਿਆਰੇ ਲਖੋਂ ਕਰੋਰਾਂ ਰੁਪਇਆਂ ਕਰਕੇ ਭੀ ਕਿਸੀ ਪ੍ਰਕਾਰ ਨਹੀਂ ਮਿਲਦਾ। ਪ੍ਰਸ਼ਨ:—ਫੇਰ

ਮਿਲਦਾ ਕੈਸੇ ਹੈਂ। ਉਃ

ਜਿਸਹਿ ਪਰਾਪਤਿ ਤਿਸ ਹੀ ਦਿਹ ॥

ਜਿਸ ਕੋ ਪੂਰਬਲੇ ਭਾਗ ਕਰਮ ਪ੍ਰਾਪਤ ਹੂਏ ਹੈਂ ਵਾ ਪ੍ਰਮੇਸ਼ਵਰ ਕੀ ਅਨੁਗ੍ਰਹ ਤਿਸ ਕੋ ਸਤਿਗੁਰਦੇਵ ਜੀ ਦੇਤੇ ਹੈਂ। ਅੰਨਮੇ।

ਨਾਨਕ ਗੁਰ ਤੇ ਆਇਆ ਸਾਦ ॥

ਨਾਨਕ ਜੋ ਸ੍ਰੀ ਗੁਰੂ ਰਾਮ ਦਾਸ ਜੀ ਤਿਨਕੇ ਉਪਦੇਸ਼ ਕਾ ਸਵਾਦ ਆਇਆ।

ਨਾਨਕ ਚਾਖ ਭਏ ਬਿਸਮਾਦ ॥

ਨਾਨਕ ਨਾਮ ਹੈ ਪ੍ਰਮੇਸ਼ਰ ਕਾ ਪ੍ਰਮੇਸ਼ਰ ਕੇ ਅਨੰਦ ਕੋ ਚਖਕੇ ਬਿਸਮਾਦ ਅਸਚਰਜ ਹੋ ਗਏ॥ ੨੭ ॥

ਸੁਖ ਪਾਵਹਿ ਤੂੰ ਸੁਖ ਮਨਿ ਨਾਰੀ ॥

ਹੇ ਨਾਰੀ ਤੂੰ ਮਨ ਮੈਂ ਸੁਖ ਰੂਪ ਕਾ ਸੁਖ ਪਾਵੇਗੀ। ਵਾ ਸੁਖਮਨ ਨਾਰੀ ਕੌਨ ਭਗਤੀ ਉਸ ਕਰਕੇ ਸੁਖ ਪਾਵੇਗੀ॥੩੦॥

ਆਸਾ ਮਹਲਾ ੫ ॥

ਕਈ ਵੇਰੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕੇ ਮਾਰਨੇ ਵਾਸਤੇ ਪ੍ਰਿਥੀ ਚੰਦ ਨੇ ਸਰਪ ਛੁਡਾਇਆ ਔਰ ਕਈ ਵੇਰੀ ਪੂਤਨਾ ਭੇਜੀ ਨਾਂ ਮਰੇ। ਉਸ ਵਕਤ ਸ੍ਰੀ ਗੁਰੂ ਅਰਜਨ ਦੇਵ ਜੀ ਸ਼ਬਦ ਉਚਾਰਤੇ ਹੈਂ।

ਹਰਿ ਜਨ ਲੀਨੇ ਪ੍ਰਭੂ ਛਡਾਇ ॥ ਸਪਸ਼ਸ

ਤਾਪ ਮੂਆ ਬਿਖ ਖਾਇ ॥

ਪ੍ਰਤੱਖ ਤਾਪ ਨਾਮ ਰੂਪੀ ਬਿਸਕੋ ਖਾਕੇ ਮਰ ਗਿਆ ਪ੍ਰਮੇਸ਼ਰ ਕਾ ਨਾਮ ਹੈ ਤਾਂ ਅੰਮ੍ਰਿਤ ਰੂਪ ਪਰੰਤੂ ਤਾਪ ਕੇ ਮਾਰਨੇ ਕੋ ਬਿਖ ਵਤ ਹੈ। ਗਧੇ ਕੋ ਮਿਸ਼ਰੀ ਜਾਨ ਲੈਣੀ।

ਪਾਲਾਤਾਊ ॥

ਇਕ ਪਾਲਾ ਨਾਮ ਸ਼ਰਦ ਤਾਪ ਹੋਤਾ ਹੈ ਇਕ ਤਾਊ ਨਾਮ ਤਪਤ ਤਾਪ ਹੋਤਾ ਹੈ।

ਡਾਕੀ ਕੋ ਚਿਤਿ ॥

ਬਾਲਕਿਆਂ ਕੋ ਡੈਨ ਕੀ ਦ੍ਰਿਸਟੀ ਮੰਦ ਹੋਤੀ ਹੈ ਮਹਾਰਾਜ ਕੋ ਡਾਕੀ ਨਾਮ ਡੈਨ ਕੀ ਦ੍ਰਿਸ਼ਟੀ ਵਾ ਡਾਕੀ ਨਾਮ ਉਪਰ ਛਲ ਕੋ ਚਿਤ ਨਾਮ ਦਸਤ ॥ ਸਪਸ਼ਟ ॥ ਵਾ ਸਾਰਾ ਸ਼ਬਦ ਜਗਯਾਸੂ ਤਰਫ ਲਾਵਨਾਂ ਤਾਪ ਅਧੀਭੂਤਕ ਆਦੀ ਪਾਲਾ ਜਾੜਤਾ ਤਾਉ ਤ੍ਰਿਸ਼ਨਾਂ ਵਾ ਤਮੋ ਗੁਨ ਡੈਨ ਮਾਇਆ ਕੀ ਦ੍ਰਿਸ਼ਟੀ ਸਪਸ਼ਟ ॥ ੩੨ ॥

ਬਾਛਤ ਨਾਹੀ ਸੋ ਬੇਲਾ ਆਈ ॥

ਜਿਸ ਦੁਖ ਦੇ ਬੇਲੇ ਕੋ ਭੀ ਬਾਂਛਦਾ ਨਹੀਂ ਸੋ ਬਰ ਜ਼ਰੂਰ ਹੀ ਆ ਜਾਤਾ ਹੈ।

ਬਿਨ ਹੁਕਮੈ ਕਿਉ ਬੁਝੈ ਬੁਝਾਈ ॥

ਕਾਲ ਰੂਪੀ ਅਗਨੀ ਪਰਮੇਸ਼੍ਵਰ ਕੇ ਹੁਕਮ ਬਿਨਾਂ ਕਿਉਂ ਕਿਸੇ ਕੀ ਬੁਝਾਈ ਹੋਈ ਬੁਝਦੀ ਹੈ ਕਿੰਤੂ ਨਹੀਂ ਵਾ ਜੋ ਇਸਨੇ ਭਜਨ ਸਿਮਰਨ ਕਰਕੇ ਬੁਝਾਈ ਨਹੀਂ ਇਸਤੇ ਕਿਉਂ ਬੁਝੇ ਵਾ ਬੁਝ ਹੀ ਨਹੀਂ ਆਈ। ਪ੍ਰਸ਼ਨ—ਇਹ ਸ਼ਰੀਰ ਕਿਸ ਤੇ ਹੂਆ ਹੈ। ਉਤਰਃ—

ਠੰਡੀ ਤਾਤੀ ਮਿਟੀ ਖਾਈ ॥

ਠੰਡੀ ਜਲ ਤਾਤੀ ਅਗਨੀ ਮਿਟੀ ਪ੍ਰਿਥਮੀ ਖਜ ਅਕਾਸ਼ਈ ਪਵਨ ਇਨ ਸੇ ਹੂਆ ਹੈ। ਵਾ ਠੰਡੀ ਸਤੋ ਗੁਨ ਤਾਤੀ

ਤਮੋ ਗੁਨ ਮਿਟੀ ਰਜੋ ਗੁਨ ਇਨਸੇ ਹੂਆ ਹੈ ਫੇਰ ਕੈਸਾ ਹੈ ਖੈ ਰੂਪ ਹੈ। ਵਾ ਮਿਟੀ ਨਾਮ ਸ਼ਰੀਰ ਕੋ ਕਦੀ ਠੰਡੀ ਸਰਦੀ ਖਾ ਜਾਤੀ ਹੈ ਕਦੀ ਤਾਤੀ ਗਰਮੀ ਖਾ ਜਾਤੀ ਹੈ। ਪ੍ਰਸ਼ਨ-ਮਰਨੇ ਸਮੇਂ ਕਿਆ ਹਾਲਤ ਹੋਤੀ ਹੈ। ਉਤਰ:-ਕਿਸੀ ਨੇ ਤਿੰਨ ਪ੍ਰਕਾਰ ਕੀ ਹਾਲਤ ਮੰਨੀ ਹੈ ਠੰਢੀ ਜਲ ਪ੍ਰਵਾਹ ਕਰ ਦੇਤੇ ਹੈਂ ਤਾਤੀ ਅਗਨੀ ਸਸਕਾਰ ਮਿਟੀ ਪ੍ਰਿਥਵੀ ਮੈਂ ਦਬ ਦੇਤੇ ਹੈਂ ਉਸਾ ਕੋ ਪ੍ਰਿਥਵੀ ਹੀ ਖਾ ਜਾਤੀ ਹੈ। ਵਾ ਪੰਜ ਪ੍ਰਕਾਰ ਕੀ ਦਸ਼ਾ ਮੰਨੀ ਹੈ ਇਸ ਤੇ ਪਿਛਲਾ ਓਹੀ ਹੈ ਖਜ ਅਕਾਸ਼ ਬ੍ਰਿਛ ਮੈਂ ਟੰਗ ਦੇਨੀ ਈ ਪਵਨ ਮੈਂ ਸੁਟ ਦੇਣੀ ਜੰਗਲ ਮੈਂ ਵਾ ਪ੍ਰਿਥਮ ਨ੍ਰਿਗੁਨ ਕੀ ਉਪਾਸ਼ਨਾ ਕਰ ਨਹੀਂ ਸ੍ਰਗੁਨਕੀ ਨਹੀਂ ਜੋ ਪ੍ਰਮੇਸ਼੍ਵਰ ਅਵਤਾਰ ਧਾਰਕੇ ਕਲੋਲ ਕਰਦਾ ਹੈ ਉਨਾ ਅਵਤਾਰਾਂ ਕੀ ਉਪਾਸ਼ਨਾ ਕਰ। ਤਾਤੀ ਨਾਮ ਹੈ ਜਮਨਾਂ ਕਾ ਤਾਤੀ ਨਾਮ ਪੁਤ੍ਰੀ ਕਾ ਹੈ ਜਮਨਾ ਪੁਤ੍ਰੀ ਹੈ ਸੂਰਜ ਕੀ ਉਸ ਜਮਨਾਂ ਵਿਚੋਂ ਜਿਸ ਕ੍ਰਿਸ਼ਨ ਜੀ ਨੇ ਠੰਡੀ ਮਿਟੀ ਖਾਦੀ ਉਸਕੀ ਉਪਾਸ਼ਨਾ ਕਰ ਵਾ ਜਿਸ ਨੇ ਤਾਤੀ ਨਾਮ ਤਮੋਂ ਗੁਨ ਕੋ ਖਾਕੇ ਠੰਢੀ ਨਾਮ ਸਤੋ ਗੁਨ ਗ੍ਰਹਨ ਕੀਆ ਹੈ। ਮਿਟੀ ਨਾਮ ਪ੍ਰਿਥਵੀ ਪ੍ਰਿਥਮੀ ਵਿਚੋਂ ਭੂਮੀ ਭੂਮੀ ਵਿਚੋਂ ਭੂਮਾਂ ਬ੍ਰਮ ਉਸ ਕੀ ਪ੍ਰਾਪਤੀ ਹੋਈ ਹੈ ਹੇ ਭਾਈ ਨਾ ਉਹ ਬਾਲਕ ਹੈ ਨਾ ਬੁਢਾ ਹੈ। ਇਹ ਘਟਨਾਂ ਬਢਨਾਂ ਖਟ ਦੋਸ਼ ਸਰੀਰ ਮੈਂ ਹੈਂ॥੩੩॥

## ਸੂਖ ਸਹਜ ਆਨੰਦ ਸੁਹੇਲੀ ॥

ਅਚੁਤ ਸੁਖ ਦੇ ਅਨੰਦ ਸਹਿਤ ਹੋਈ ਸੋਭਨੀਕ ਹੋਈ॥੩੫॥

## ਕਾਮ ਕ੍ਰੋਧ ਮਾਇਆ ਮਦ ਮਤ ਸਰ ਏ ਖੇਲਤ ਸਭਿ ਜੂਐ ਹਾਰੇ ॥

ਗੁਰਮੁਖਾਂ ਨੇ ਭਜਨ ਸਿਮਰਨ ਰੂਪੀ ਜੂਏ ਕੀ ਖੇਲ ਵਿਖੇ ਖੇਲਕੇ ਕਾਮ ਕ੍ਰੋਧ ਆਦੀ ਸਭ ਹਰਾ ਦੀਏ। ਪ੍ਰਸ਼ਨ। ਜਿਤਿਆ ਕਿਆ। ਉ:-

## ਸਤੁ ਸੰਤੋਖੁ ਦਇਆ ਧਰਮੁ ਸਚੁ ਇਹ ਅਪਨੈ ਗ੍ਰਿਹ ਭੀਤਰ ਵਾਰੇ॥

ਸਤ ਸੰਤੋਖ ਆਦਕ ਅਪਨੇ ਰਿਦੇ ਗ੍ਰਹ ਵਿਚ ਵਾੜੇ ਹੈਂ। ਵਾ ਜੋ ਤਾਂ ਕਾਮ ਕ੍ਰੋਧ ਆਦਕ ਜੂਏ ਕੀ ਖੇਲ ਵਿਖੇ ਖੇਲੇ ਹੈ ਓਹੁ ਤਾਂ ਸਭ ਸਵਾਸ ਪੁਨ ਮਨੁਖਾ ਦੇਹ ਇਤਿਆਦੀ ਕੋ ਹਰਾ ਗਏ। ਔਰ ਜੋ ਸਤ ਸੰਤੋਖ ਆਦਕ ਜੂਏ ਕੀ ਖੇਲ ਖਲੇ ਹੈਂ ਉਨਾਂ ਨੇ ਆਪਨੇ ਆਪ ਕੋ ਸਰੂਪ ਰੂਪੀ ਗ੍ਰਿਹ ਭੀਤਰ ਵਾੜਿਆ ਹੈ।

## ਏਕੋ ਏਕੁ ਆਪਿ ਇਕੁ ਏਕੈ ਏਕੈ ਹੈ ਸਗਲਾ ਪਾਸਾਰੇ ॥

ਪਿਛਾਂ ਭੀ ਇਕੋ ਇਕ ਆਪ ਥੀ ਅਬ ਭੀ ਇਕੋ ਇਕ ਹੈ ਅਗੇ ਕੋ ਭੀ ਸਗਲ ਪਸਾਰੇ ਮੈਂ ਇਕ ਹੋਵਗਾ। ਵਾ ਇਕੋ ਇਕ ਜੋ ਆਪ ਸੋ ਏਕ ਸਗਲ ਪਸਾਰੇ ਮੈਂ ਇਕੋ ਇਕ ਕਹੀਏ ਮੁਖੀ ਹੋ ਰਹਿਆ ਹੈ॥ ੩੬॥

## ਮੇਰੇ ਸਤਿਗੁਰ ਅਪਨੇ ਬਾਲਿਕ ਰਾਖਹੁ ਲੀਲਾ ਧਾਰਿ ॥

ਹੇ ਮੇਰੇ ਸਤਿਗੁਰ ਨਾਮ ਪ੍ਰਮੇਸ਼੍ਵਰ ਲੀਲਾ ਧਾਰੀ ਆਪਨੇ ਬਾਲਕ ਕੋ ਰਖ ਲਵੇ। ਵਾ ਇਹ ਜੋ ਸੰਸਾਰ ਲੀਲਾ ਧਾਰੀ ਹੋਈ ਇਸ ਤਰਫੋਂ ਰਖ ਲਵੋ। ਵਾ ਹਮ ਲੀਲਾ ਧਾਰੀ ਬਾਲਕੇ ਹਾਂ ਹਮਕੋ ਰਖ ਲਵੋ।

## ਨਾ ਪੋਹੈ ਅਗਨਾਰਿ ॥

ਅਰ ਬਹੁਰੋ ਅਗਨ ਨਹੀਂ ਪੋਹੁ ਸਕਤੀ ਵਾ ਨਾਰ ਜਲ ਔਰ ਅਗਨ ਜਬ ਮਾਤਾ ਜਲ ਪਾਨ ਕਰਦੀ ਹੈ। ਉਸ ਵਕਤ ਬਾਲਕ ਨੂੰ ਇਹ ਪ੍ਰਤੀਤ ਹੋਤਾ ਹੈ ਕਿ ਸਮੁੰਦ੍ਰ ਛੁਟਿਆ ਹੈ। ਪ੍ਰਮੇਸਵਰ ਉਸ ਤੋਂ ਬਚਾਂਵਦਾ ਹੈ।

## ਜਬ ਲਗ ਜੀਵਹਿ ਕਲੀ ਕਾਲ ਮਹਿ ॥

ਜਬ ਪ੍ਰਯੰਤ ਹੇ ਜੀਵ ਤੂੰ ਕਲੀ ਕੇ ਕਾਲ ਨਾਮ ਸਮੇਂ ਵਿਚ ਜੀਤਾ ਹੈਂ॥ ੩੭॥

## ਆਸਾ ਮਹਲਾ ੫ ॥

ਰਾਜੇ ਪ੍ਰਤੀ ਉਪਦੇਸ਼ ਦੇਤੇ ਹੈਂ।

## ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤ ਜੋੁਆਨੀ ॥

ਹੇ ਰਾਜਨ ਇਹ ਰਾਜ ਮਿਲਕ ਜਗੀਰਾਂ ਜੋਬਨ ਵਸਤਾ ਗ੍ਰਿਹ ਘਰ ਸੋਭਾ ਰੂਪਵੰਤ ਹੋਣਾ 'ਇਤਿਆਦੀ' ਪਦਾਰਥ ਜੋ ਤੈਨੇ ਆਨੀ ਕਹੀਏ ਲਿਆਂਦਾ ਹੈ, ਅਰਥਾਤ ਇਕਤ੍ਰ ਕੀਏ ਹੈਂ। ਵਾ ਇਹ ਜੁਆਨੀ ਵਸਤਾ ਮੈਂ ਰਹਿਆ ਪਿਛਲਾ ਇਹ ਜੋਬਨ ਰਹੇ ਹੈ।

## ਲਾਲ ਲਾਖ ਬੈਆਨੀ ॥

ਲਾਖੋਂ ਹੀ ਲਾਲ ਬੈਆਨੀ ਕਹੀਏ ਬੇ-ਕੀਮਤੇ ਵਾ ਐਸੇ ਘੋੜੇ ਜਿਨਕੇ ਲਾਖੋਂ ਹੀ ਲਾਲ ਬੈਆਨੀ ਨਾਮ ਕੀਮਤ ਹੈ। ਵਾ ਐਸੇ ਲਾਲ ਜਿਨ ਲਾਲਾਂ ਕੇ ਲਾਖੋਂ ਹੀ ਰੁਪਏ ਬੈਆਨੀ ਨਾਮ ਕੀਮਤ ਹੈ।

## ਜਿਤੇ ਪਵਾੜੇ ॥

ਪਵਾੜੇ ਨਾਮ ਸ਼ਤਰੂਵ ਝਗੜੇ ਵਾ ਸ਼ਾਂਕੇ ਹੁਕਮ।

## ਏਵ ਬਬਾੜੇ ॥

ਬਬਾੜੇ ਨਾਮ ਬਕਦਾ ਹੈ, ਵਾ ਗਪਾਂ ॥ ੩੮ ॥

## ਆਸਾ ਮਹਲਾ ੫ ॥ ਭ੍ਰਮ ਮਹਿ ਸੋਈ ਸਗਲ ਜਗਤ ਧੰਧ ਅੰਧ ॥

ਸਰਬ ਜਗਤ ਨਾਮ ਸ੍ਰਿਸ਼ਟੀ ਧੰਧੇ ਜੋ ਅੰਧ ਕਰਨੇ ਵਾਲੇ ਇਨਮੇਂ ਲਗੀ ਭਰਮ ਵਿਚ ਸੋ ਰਹੀ ਹੈ, ਵਾ ਭਰਮ ਕਰਕੇ ਅਵਿਦਿਆ ਮੈਂ ਸੋ ਰਹੀ ਹੈ।

## ਮਹਾ ਮੋਹਨੀ ਮਗਨ ਪ੍ਰਿਅ ਪ੍ਰੀਤਿ ਪ੍ਰਾਨ ॥

ਪ੍ਰਾਨਾਂ ਸੇ ਭੀ ਪ੍ਰਿਯ ਜਾਨਕੇ ਮਹਾ ਮੋਹਨੀ ਜੋ ਮਾਇਆ ਇਸ ਮੈਂ ਪ੍ਰੀਤੀ ਪੂਰਬਕ ਮਗਨ ਹੋ ਰਹਿਆ ਹੈ।

## ਚਰਨ ਕਵਲ ਅਨੂਪ ਹਰਿ ਸੰਤ ਮੰਤ ॥

## ਕੋਊ ਲਾਗੈ ਸਾਧੂ ॥

ਹਰੀ ਕੇ ਜੋ ਸਰੂਪ ਸ਼ਾਂਤ ਆਤਮਾਂ ਸ੍ਰੀ ਗੁਰੂ ਰਾਮਦਾਸ ਜੀ ਉਨਕੇ ਚਰਨਾਂ ਕਵਲਾਂ ਮੈਂ ਸਾਧੂਆਂ ਕੇ ਮੰਤ੍ਰ ਕਰਕੇ ਕੋਈ ਹੀ ਲਗਤਾ ਹੈ।

## ਨਾਨਕ ਸਾਧੂ ਸੰਗਿ ਜਾਗੇ ਗਿਆਨ ਰੰਗਿ ॥

ਜੋ ਸਾਧੂ ਸੰਗਤ ਮੇਂ ਭਜਨ ਸਿਮਰਨ ਮੇਂ ਜਾਗੇ ਹੈਂ ਉਨਕੋ ਗਯਾਨ ਰੰਗ ਚੜ੍ਹਿਆ ਹੈ। ਪ੍ਰਸ਼ਨ-ਸਾਧ ਸੰਗਤ ਕੈਸੇ ਪ੍ਰਾਪਤ ਹੋਵੇ। ਉਤਰ:-

## ਵਡਭਾਗੇ ਕਿਰਪਾ ॥

ਇਸਕੇ ਵਡੇ ਭਾਗ ਹੋਵਨ ਔਰ ਈਸ਼੍ਵਰ ਕ੍ਰਿਪਾ ਹੋਵੇ। ਤਬ ਸਤਿਸੰਗਤ ਮਿਲਦੀ ॥ ੩੯ ॥

## ਆਸਾ ਮਹਲਾ ੫ ॥ ਮਸਲਤਿ ਮਤਾ ਸਿਆਣਪ ਜਨਕੀ ॥

ਮਸਲਤਿ ਬਹੁਤਿਆਂ ਕੀ ਹੋਤੀ ਹੈ ਮਤਾ ਚਾਰ ਯਾਰ ਮਿਲ ਮਤਾ ਪਕਾਇਆ ਸਿਆਣਪ ਇਕਲੇ ਦੀ ਹੋਤੀ ਹੈ। ਜਨਾਂਕੀ ਮਸਲਤ ਮਤਾ ਸਿਆਣਪ ਏਹੀ ਹੈ ਜੋ ਤੂੰ ਕਰਵਾਵਤਾ ਹੈਂ ਸੋ ਕਰਦੇ ਹੈਂ ॥ ੪੧ ॥

## ਮੁਸਿ ਮੁਸਿ ਰੋਵੈ ॥

ਤੁਸਕ ਤੁਸਕ। ਵਾ ਮੁਸਨੇ ਵਾਲੇ ਕਾਮ ਆਦਿਕ ਉਨਕਾ ਮੁਸਿਆ ਹੂਆ।

## ਵਰਮੀ ਮਾਰੀ ਸਾਪੁ ਨ ਮਰਈ ॥

ਪ੍ਰਤੱਖ ਵਰਮੀ ਕੇ ਮਾਰਨੇ ਤੇ ਸਰਪ ਨਹੀਂ ਮਰਦਾ,ਇਸੀ ਪ੍ਰਕਾਰ ਵਰਮੀ ਸ਼ਰੀਰ ਕੇ ਮਾਰਨ ਤੇ ਅਰਥਾਤ ਸ਼ਰੀਰ ਤੋਂ

ਦੁਖ ਦੇਣੇ ਕਰਕੇ ਸਰਪ ਮਨ ਨਹੀਂ ਮਰਦਾ।

**ਮਾਇਆ ਕੀ ਕਿਰਤਿ ਛੋਡਿ ਗਵਾਈ ਭਗਤੀ ਸਾਰ ਨ ਜਾਨੈ ॥**

ਮਾਇਆ ਕੀ ਕ੍ਰਿਤ ਗ੍ਰਿਹਸਤ ਛੋਡ ਗਵਾਇਆ ਫਕੀਰ ਹੋਕੇ ਭਗਤੀ ਕਰਨੇ ਕੀ ਸਾਰ ਨਹੀਂ ਜਾਨੀ।

**ਬੇਦ ਸਾਸਤ੍ਰ ਕਉ ਤਰਕਨਿ ਲਾਗੇ ਤਤਜੋਗ ਨ ਪਛਾਨੈ ॥**

ਬੇਦਾਂ ਸਾਸਤ੍ਰਾਂ ਕੋ ਤਰਕਨੇ ਲਗਿਆ ਗਪਉੜੇ ਮਾਰੇ ਹੈ ਤਤ ਰੂਪ ਮੈਂ ਜੁੜਨਾ ਨਹੀਂ ਪਛਾਨਿਆ।

**ਸਤਿ ਸਤਿ ਸਤਿ ਨਾਨਕ ਕਹਿਆ॥**

ਨਿਸਚੇ ਵਾਕ। ਵਾ ਸਤਿਗੁਰਾਂ ਨੇ ਸਤਿ ਨਿਸਚੇ ਕਰਕੇ ਸਤ ਹੀ ਕਹਿਆ ਹੈ ॥ ੪੨ ॥

**ਰਬਾਬੁ ਪਖਾਵਜ ਤਾਲ ਘੁੰਘਰੂ ਅਨਹਦ ਸਬਦ ਵਜਾਵੈ ॥**

ਜੋ ਗੁਰਾਂ ਕਾ ਅਨਹਦ ਏਕ ਰਸ ਸ਼ਬਦ ਉਪਦੇਸ਼ ਵਜਾਵੈ ਕਹੀਏ ਉਚਾਰਨਾ ਹੈ ਏਹੀ ਰਬਾਬ ਹੈ ਏਹੀ ਪਖਾਵਜ ਹੈ ਏਹੀ ਤਾਲ ਔਰ ਘੁੰਘਰੂ ਹੈ। ਵਾ ਰਬ ਕੀ ਆਬ ਮੈਂ ਆਵਨਾ ਰਬਾਬ ਹੈ ਪਖ ਮੈਂ ਵਾ ਪੇਖਨ ਮੈਂ ਆਵਨਾ ਪਖਾਵਜ ਹੈ ਮਹਾਂ ਵਾਕ ਤਾਲ ਹੈਂ ਅਨਹਦ ਸ਼ਬਦ ਵਜਾਵਨਾਂ ਘੁੰਘਰੂ ਹੈਂ।

**ਸਤਿ ਪਦਾਰਥ ਪਾਵੈ ॥**

ਸਤਿ ਨਿਸਚੇ ਕਰਕੇ ਪਦਾਰਥ ਪਾ ਲੇਤਾ ਹੈ। ਵਾ ਸਤਿ ਪਦਾਰਥ ਚਾਰ ਸਾਧਨ ਤਿੰਨ ਸ੍ਰਵਨ ਆਦੀ ਵਾ ਸਤਿ ਰੂਪ ਪਦਾਰਥ। ਅਬ ਕਹਿਤੇ ਹੈਂ ਕੇ ਹੇ ਪਿਆਰੇ ਜਿਨਾਂ ਉਪਰ ਗੁਰ ਕ੍ਰਿਪਾ ਭਈ ਤੇ ਸਭ ਕਰਮ ਕਰਤੇ ਹੈਂ ਜਦੀ ਓਹ ਨੀਚ ਭੀ ਹੈਂ ਤੌਂ ਭੀ ਉਤਮ ਹੋ ਗਏ ਤੇ ਜੋ ਮੰਦ ਕਰਮੀਂ ਹੈਂ ਤੇ ਗੁਰ ਕ੍ਰਿਪਾ ਹੂਈ ਨਹੀਂ, ਜਦੀ ਓਹੁ ਉਤਮ ਜਾਤੀ ਵਾਲੇ ਭੀ ਹੈਂ ਤੌਂ ਭੀ ਨੀਚ ਦਰਜੇ ਕੋ ਪ੍ਰਾਪਤ ਭਏ। ਇਸ ਉਪਰ ਸਾਖੀ। ਬ੍ਰਿਜ ਮੈਂ ਏਕ ਬ੍ਰਿਜੋ ਨਾਮ ਕਰਕੇ ਚੂਹੜੀ ਰਹਿੰਦੀ ਸੀ ਤੇ ਈਸ਼੍ਵਰ ਕੀ ਉਪਾਸ਼ਕ ਸੀ ਹਮੇਸ਼ ਹੀ ਉਨ ਕੇ ਠਾਕਰਾਂ ਕੋ ਪੂਜਿਆ ਕਰੇ। ਏਕ ਸਮੇਂ ਸ੍ਰੀ ਜਮਨਾਂ ਵਿਚੋਂ ਠਾਕਰਾਂ ਕਾ ਇਸ਼ਨਾਨ ਕਰਵਾਵਨ ਕੋ ਜਲ ਲੈਨੇ ਆਈ ਤਿਸ ਵਕਤ ਆਗੇ ਜਮਨਾਂ ਮੈ ਦੋ ਬ੍ਰਹਮਨੀਆਂ ਬਿਸਟਾ ਕ ਲਿਬੜੇ ਹੂਏ ਬਸਤ੍ਰ ਧੋ ਰਹੀਆਂ ਸੀਆਂ। ਬ੍ਰਿਜੋ ਨੇ ਇਸ਼ਨਾਨ ਕਰਕੇ ਜਿਸ ਤਰਫੋਂ ਜਮਨਾਂ ਆ ਰਹੀ ਸੀ ਉਸ ਤਰਫੋਂ ਜਲ ਭਰ ਲੀਆ ਉਨੋਂ ਬ੍ਰਹਮਨੀਆਂ ਨੇ ਆਖਿਆ ਕਿ ਤੁਮਨੇ ਹਮਾਰੇ ਕੋ ਭ੍ਰਿਸ਼ਟ ਕਰ ਦੀਆ। ਉਨੋਂ ਨੇ ਰਾਜੇ ਆਗੇ ਜਾਕੇ ਅਰਜ ਕੀਤੀ ਕਿ ਚੂਹੜੀ ਬਹੁਤ ਖਰਾਬ ਹੈ। ਰਾਜੇ ਨੇ ਆਖਿਆ ਕਿ ਸੁਭੇ ਕਾਲ ਤੁਮਾਰਾ ਝਗੜਾ ਨਿਬੇੜਾਂਗਾ। ਪ੍ਰਾਤੇਕਾਲ ਰਾਜਾ ਨੇ ਸਿਪਾਹੀ ਕੋ ਹੁਕਮ ਦੀਆ ਕਿ ਜਾਵੋ ਜਿਸ ਹਾਲਤ ਵਿਖੇ ਬ੍ਰਿਜੋ ਹੋਵੇ ਉਸੀ ਹਾਲਤ ਮੈਂ ਉਸ ਕੋ ਲਿਆਵਨਾ ਤੇ ਜਿਸ ਹਾਲਤ ਮੈਂ ਓਹੁ ਬ੍ਰਹਮਨੀ ਹੋਵੇ ਉਸੀ ਹਾਲਤ ਮੈਂ ਉਸ ਕੋ ਲਿਆਵਨਾਂ। ਤਿਸ ਵਕਤ ਗਇਆ ਸਿਪਾਹੀ।ਅਗੇ ਬ੍ਰਿਜੋਂ ਠਾਕਰਾਂ ਕੋ ਇਸ਼ਨਾਨ ਕਰਵਾਕੇ ਮਾਲਾ ਪਾਵਨੇ ਕੀ ਤਿਆਰੀ ਕਰ ਰਹੀ ਸੀ। ਸਿਪਾਹੀ ਨੇ ਆਖਿਆ ਕਿ ਚਲ। ਬ੍ਰਿਜੋ ਕਹਿੰਦੀ ਕਿ ਠਾਕਰਾਂ ਜੀ ਕੋ ਮਾਲਾ ਤਾਂ ਪਹਿਰਾ ਦੇਵਾਂ ਸਿਪਾਹੀ ਕਹਿੰਦਾ ਨਹੀਂ ਇਸੀ ਹਾਲਤ ਮੈਂ ਚਲ਼ ਰਾਜਾ ਕਾ ਹੁਕਮ ਹੈ। ਬ੍ਰਿਜੋਂ ਕੇ ਹਥ ਮੈਂ ਮਾਲਾ ਪਕੜੀ ਹੂਈ ਹੈ ਚਲ ਪੜੀ ਅਗੇ ਦੇਖੀ ਬ੍ਰਹਮਨੀ ਓਹੁ ਬਿਸਟੇ ਕੇ ਲਿਬੜੇ ਹੂਏ ਬਸਤ੍ਰ ਧੋਨੇ ਕੋ ਚਲੀ ਸੀ। ਸਿਪਾਹੀ ਨੇ ਆਖਿਆ ਕਿ ਚਲ। ਓਹੁ ਕਹਿੰਦੀ ਕਿ ਬਸਤ੍ਰ ਤਾਂ ਧੋ ਲਿਆਵਾਂ ਸਿਪਾਹੀ ਕਹਿੰਦਾ ਕਿ ਰਾਜਾ ਕਾ ਹੁਕਮ ਹੈ ਇਸੀ ਹਾਲਤ ਮੈਂ ਚਲ। ਗਈਆਂ ਰਾਜਾ ਪਾਸ ਰਾਜਾ ਨੇ ਦੇਖਕੇ ਆਖਿਆ ਕਿ ਮੈਂ ਇਨ ਕਾ ਨਿਆਉਂ ਕਿਆ ਕਰਾਂ ਖੁਦਾ ਨੇ ਅਗੇ ਹੀ ਕਰ ਰਖਿਆ ਹੈ। ਤਿਸ ਉਪਰ ਗੁਰੂ ਜੀ ਨੇ ਸ਼ਬਦ ਉਚਾਰਿਆ। ਕਿ

**ਅਧਮ ਚੰਡਾਲੀ ਭਈ ਬ੍ਰਹਮਨੀ ਸੂਦੀ ਤੇ ਸ੍ਰੇਸਟਾਈ ਰੇ॥**

ਅੰਨਵੇ। ਦੇਖੋ ਹੇ ਪਿਆਰਿਓ ਸੂਦ੍ਰੀ ਤੇ ਭੀ ਜੋ ਅਧਮ ਚੰਡਾਲਨੀ ਸੀ ਬ੍ਰਿਜੋਂ ਸੋ ਬ੍ਰਹਮਨੀ ਤੇ ਭੀ ਸ੍ਰੇਸ਼ਟ ਦਰਜੇ ਕੋ ਪ੍ਰਾਪਤ ਭਈ॥ ੧ ॥ ਵਾ ਜੋ ਬ੍ਰਹਮਨੀ ਸੀ ਸੋ ਸੂਦਰੀ ਸੇ ਭੀ ਅਧਮ ਚੰਡਾਲਨੀ ਭਈ ॥ ੨ ॥ ਵਾ ਅੰਤਰੀਵ।

**ਅਧਮ ਚੰਡਾਲੀ ਭਈ ਬ੍ਰਹਮਨੀ ਸੂਦੀ ਤੇ ਸ੍ਰੇਸਟਾਈ ਰੇ।**

ਸ਼ਬਦ ਕੀ ਅੰਤ ਕੀ ਪੰਗਤੀ ਸੂਬ ਪੰਗਤੀਆਂ ਸਾਥ ਲਾਵਨੀ। ਕੌਨ ਸੀ ਪੰਗਤੀ।

## ਕਹੁ ਨਾਨਕ ਗੁਰ ਅਮਿਉ ਪੀਆਇਆ ॥

ਜਬ ਤਕ ਗੁਰਾਂ ਦੁਆਰੇ ਅੰਮ੍ਰਤ ਰਸ ਪੀਆ ਨਹੀਂ ਸੀ ਤਬ ਤਕ ਸੂਦੀ ਨਾਮ ਰਜੋ ਬ੍ਰਿਤੀ ਸੇ ਭੀ ਅਧਮ ਚੰਡਾਲੀ ਨਾਮ ਤਮੋ ਬ੍ਰਿਤੀ ਹੋ ਰਹੀ ਸੀ। ਜਬ ਗੁਰਾਂ ਦੁਆਰੇ ਅੰਮ੍ਰਤ ਰਸ ਪੀਆ ਤਬ ਬ੍ਰਹਮਣੀ ਕੌਨ ਸਤੋ ਬਿਰਤੀ ਉਸਤੇ ਭੀ ਸ੍ਰੇਸ਼ਟਾਈ ਨਾਮ ਨਿ੍ਰਗੁਨ ਬਿਰਤੀ ਭਈ ॥੩॥ ਵਾ।

## ਅਧਮ ਚੰਡਾਲੀ ਭਈ ਬ੍ਰਹਮਨੀ ਸੂਦੀ ਤੇ ਸ੍ਰੇਸਟਾਈ ਰੇ ॥

ਜਦ ਤਕ ਗੁਰਾਂ ਦੁਆਰੇ ਅੰਮ੍ਰਤ ਰਸ ਪੀਆ ਨਹੀਂ ਸੀ ਤਬ ਤਕ ਸੂਦੀ ਤੇ ਭੀਬਿਰਤੀ ਅਧਮ ਚੰਡਾਲਨੀ ਹੋ ਰਹੀ ਸੀ ਕਿਆ ਪਦਾਰਥਾਂ ਕੋ ਬਿਸੇ ਕਰ ਰਹੀ ਸੀ। ਜਬ ਗੁਰੂ ਦੁਆਰੇ ਅੰਮ੍ਰਤ ਰਸ ਪੀਆ ਤਬ ਬ੍ਰਹਮਨੀ ਸੇ ਭੀ ਸ੍ਰੇਸਟ ਹੋ ਗਈ, ਭਾਵ ਬ੍ਰਹਮ ਕੋ ਬਿਸੇ ਕਰਨੇ ਵਾਲੀ ਭਈ ॥ ੪ ॥

## ਪਾਤਾਲੀ ਅਕਾਸੀ ਸਖਨੀ ਲਹਬਰ ਬੂਝੀ ਖਾਈ ਰੇ ॥

ਜਬ ਤਕ ਗੁਰੂ ਦੁਆਰੇ ਅੰਮ੍ਰਤ ਰਸ ਪੀਆ ਨਹੀਂ ਸੀ ਤਬ ਤਕ ਕਰੁਧੀ ਪਤਾਲ ਅਕਾਸ਼ ਇਨ ਤੀਨੋਂ ਲੋਕਾਂ ਦੇ ਪਦਾਰਥਾਂ ਕੋ ਪਾਕੇ ਫੇਰ ਭੀ ਸਖਨੀ ਹੋ ਰਹੀ ਸੀ ਜਬ ਗੁਰਾਂ ਦੁਆਰੇ ਅੰਮ੍ਰਤ ਰਸ ਪੀਆ ਤਬ ਲੁਬਰ ਨਾਮ ਜੋ ਤ੍ਰਿਸ਼ਨਾਂ ਕੀ ਲਾਟ ਸੀ ਖਾਈ ਨਾਮ ਖਾ ਜਾਨੇ ਵਾਲੀ। ਵਾ ਖਾਈ ਨਾਮ ਧਾਰੀ ਹੋਈ ਸੋ ਬੁਝਗਈ ॥ ੧ ॥ ਵਾ ਤੀਨੋ ਲੋਕਾਂ ਕੇ ਪਦਾਰਥਾਂ ਕੀ ਸਖਨੀ ਨਾਮ ਸਖੀ ਮਿਤ੍ਰਨੀ ਹੋ ਰਹੀ ਸੀ। ਜਬ ਗੁਰਾਂ ਦੁਆਰੇ ਅੰਮ੍ਰਤ ਰਸ ਪੀਆ ਤਬ ਬਰ ਨਾਮ ਪਤੀ ਲਹ ਨਾਮ ਲਖ ਲਿਆ ਜੋ ਬੂਝੀ ਨਾਮ ਬੁਝਨੇ ਯੋਗ ਸੀ ਸੋ ਉਸਕੋ ਬੁਝਕੇ ਖਾਈ ਨਾਮ ਤ੍ਰਿਪਤ ਹੋਈ

## ਘਰ ਕੀ ਬਿਲਾਈ ਅਵਰ ਸਿਖਾਈ ਮੂਸਾ ਦੇਖ ਡਰਾਈ ਰੇ।

ਜਬ ਤਕ ਗੁਰਾਂ ਦੁਆਰੇ ਅੰਮ੍ਰਤ ਰਸ ਪੀਆ ਨਹੀਂ ਸੀ ਤਬ ਤਕ ਘਰ ਕੀ ਜੋ ਬਿਲਾਈ ਬਿਲੀ ਬੁਧੀ ਸੋ ਉਸਕੋ ਔਰ ਹੀ ਸਿਖਿਆ ਆ ਰਹੀ ਤੇ ਮੂਸੇ ਜੋ ਪਦਾਰਥ ਸੋ ਉਸਕੋ ਦੇਖਕੇ ਡਰਾਂਈ ਡਰਤੇ ਸੇ। ਜਬ ਗੁਰਾਂ ਦੁਆਰੇ ਅੰਮ੍ਰਤ ਰਸ ਪੀਆ ਤਬ ਬੁਧੀ ਕੋ ਅਵਰ ਹੀ ਸਿਖਿਆ ਆਈ ਮੂਸਾ ਜੋ ਪਦਾਰਥ ਸੋ ਉਨਕੋ ਦੇਖਕੇ ਬੁਧੀ ਰੂਪੀ ਬਿਲੀ ਰਹੀ ਡਰਤੀ।

## ਅਜ ਕੈ ਵਸ ਗੁਰ ਕੀਨੋ ਕੇਹਰ ਕੂਕਰ ਤਿਨਹਿ ਲਗਾਈ ਰੇ॥

ਜਬ ਤਕ ਗੁਰਾਂ ਦੁਆਰੇ ਅੰਮ੍ਰਤ ਰਸ ਪੀਆ ਨਹੀਂ ਸੀ ਤਬ ਤਕ ਬਿਚਾਰ ਰੂਪੀ ਅਜ ਹੰਕਾਰ ਰੂਪੀ ਕੇਹਰ ਕੇ ਵਸ ਥੀ ਤੇ ਕੂਕਰੀ ਜੋ ਇੰਦਰੀਆਂ ਸੋ ਤਿਸਨੇ ਪਦਾਰਥਾਂ ਵਿਖੇ ਲਾ ਛਡੀਆਂ ਸੀਆਂ। ਵ ਕੂਕਰੀ ਨਾਮ ਰਸਨਾ ਤਿਸਨੇ ਮਾਸ ਸ਼ਰਾਬ ਆਦਕਾਂ ਮੇਂ ਲਾ ਛਡੀ ਸੀ। ਜਬ ਗੁਰਾਂ ਦੁਆਰੇ ਅੰਮ੍ਰਤ ਪੀਆ ਤਬ ਗੁਰਾਂ ਨੇ ਹੰਕਾਰ ਰੂਪੀ ਕੇਹਰ ਵਿਚਾਰ ਰੂਪੀ ਅਜ ਕੇ ਵਸ ਕਰ ਦੀਆ ਤੇ ਕੂਕਰੀਆਂ ਇੰਦ੍ਰੀਆਂ ਤਿਸਨੇ ਭਜਨ ਸਿਮਰਨ ਮੇਂ ਲਾਈਆਂ। ਵਾ ਕੂਕਰੀ ਰਸਨਾਂ ਤਿਸ ਨੇ ਤਿੰਨਹ ਨਾਮ ਤ੍ਰਿਨ ਫੁਲ ਫਲ ਆਦਕਾਂ ਮੇਂ ਲਗਾਈ।

## ਬਾਝੁ ਥੂਨੀਆ ਛਪਰਾ ਥਮਿਆ ਨੀਘਰਿਆ ਘਰ ਪਾਇਆ ਰੇ ॥

ਜਬ ਤਕ ਗੁਰਾਂ ਦੁਆਰੇ ਅੰਮ੍ਰਤ ਰਸ ਪੀਆ ਨਹੀਂ ਸੀ ਤਬ ਤਕ ਸਰੀਰ ਰੂਪੀ ਛਪਰੇ ਕੋ ਥੂਨੀਆਂ ਕਰਕੇ ਥਮ ਰਹਿਆ ਸੀ ਭਾਵ ਕਹਿੰਦਾ ਸੀ ਕਿ ਮੇਰੀ ਪਾਲਨਾਂ ਦੂਸਰੇ ਕਰਕੇ ਹੋਤੀ ਹੈ। ਤੇ ਸਰੂਪ ਘਰ ਸੇ ਨਿਘਰ ਰਹਿਆ ਸੀ। ਜਬ ਗੁਰਾਂ ਦੁਆਰੇ ਅੰਮ੍ਰਤ ਰਸ ਪੀਆ ਤਬ ਆਸਾ ਤ੍ਰਿਸ਼ਨਾਂ ਰੂਪੀ ਥੂਨੀਆਂ ਸੇ ਬਿਨਾਂ ਹੀ ਸਰੀਰ ਛਪਰਾ ਬਾਂਧਿਆ ਤੇ ਨੀਘਰੇ ਹੋਏ ਨੇ ਘਰ ਕੋ ਪਾ ਲਿਆ।

## ਬਿਨਜੜੀਏ ॥

ਜਬ ਤਕ ਗੁਰਾਂ ਦੁਆਰੇ ਅੰਮ੍ਰਤ ਰਸ ਕੋ ਪੀਆ ਨਹੀਂ ਸੀ ਤਬ ਤਕ ਸ਼ੁਭ ਗੁਨਾਂ ਰੂਪੀ ਜੜਾਵੇ ਸੇ ਬਿਨ ਜੜੀਏ ਸੀ. ਜਬ ਗੁਰਾਂ ਦੁਆਰੇ ਅੰਮ੍ਰਤ ਰਸ ਪੀਆ ਤਬ।

## ਲੈ ਜੜਿਓ ਜੜਾਵਾ ਥੇਵਾ ਅਚਰਜ ਲਾਇਆ ਰੇ ॥

ਸ਼ੁਭ ਗੁਣਾਂ ਕਾ ਜੜਾਵਾ ਲੈਕੇ ਜੜ ਦੀਆ ਪ੍ਰੇਮ ਰੂਪੀ ਥੇਵਾ ਨਾਮ ਨਗ ਵਿਚ ਲਾਇਆ ॥ ੧ ॥ ਵਾ । ਬਿਨ ਜੜੀਏ ਨਾਮ ਹੈ ਗੁਰਾਂ ਕਾ ਸੰਸਾਰ ਮੇਂ ਜੋ ਨਹੀਂ ਜੜੇ ਹੂਏ । ਉਹਨਾਂ ਨੇ ਜਿਸ ਵਕਤ ਸ਼ੁਭ ਗੁਣਾ ਰੂਪੀ ਜੜਾਵਾ ਲੈਕੇ ਜੜਿਆ ਤਾਂ ਗਿਆਨ ਰੂਪੀ ਥੇਵਾ ਲਾਇਆ ਅਸਚਰਜ ॥

## ਦਾਦੀ ਦਾਦਿਨ ਪਹੁਚਨਹਾਰਾ ਚੂਪੀ ਨਿਰਨ ਉਪਾਇਆ ਰੇ ॥

ਜਬ ਤਕ ਗੁਰਾਂਦੁਆਰੇ ਅੰਮ੍ਰਿਤ ਰਸ ਪੀਆ ਨਹੀਂ ਸੀ ਤਦ ਤਕ ਦਾਦੀ ਨਾਮ ਫਰਿਆਦੀ ਹੋਕੇ ਦਾਦਿ ਨਾਮ ਫਰਿਆਦ ਕਰਦਾ ਸੀ । ਪਰੰਤੂ ਫਰਿਆਦ ਕੋ ਪਹੁੰਚਨੇ ਹਾਰਾ ਨਹੀਂ ਸੀ ਹੁੰਦਾ । ਜਬ ਗੁਰਾਂ ਦੁਆਰੇ ਅੰਮ੍ਰਿਤ ਰਸ ਪੀਆ ਤਬ ਚੂਪੀ ਨਾਮ ਚੁਪ ਕੋ ਧਾਰਕੇ ਭਾਵ ਸ਼ਾਂਤੀ ਕੋ ਧਾਰਕੇ ਨਿਰਨੇ ਕਰਨੇ ਯੋਗ ਜੋ ਬਸਤੂ ਸੀ ਸੋ ਉਸਕਾ ਨਿਰਨਾ ਪਾਇਆ । ਤਾਂ ਤਿਸਕੀ ਦ੍ਰਿਸ਼ਟੀ ਮੇਂ ਨਾਂ ਤੋ ਦਾਦੀ ਹੀ ਰਹਿਆ ਤੇ ਨਾਂ ਦਾਦ ਹੀ ਰਹੀ ਤੇ ਨਾਂ ਦਾਦ ਕੋ ਪਹੁੰਚਾਵਨੇ ਵਾਲਾ ਹੀ ਰਹਿਆ ॥

## ਮਾਲ ਦੁਲੀਚੈ ਬੈਠੀਲੇ ਮਿਰਤਕ ਨੈਨ ਦਿਖਾਲਨ ਧਾਇਆ ਰੇ ॥

ਜਦ ਤਕ ਗੁਰਾਂਦੁਆਰੇ ਅੰਮ੍ਰਿਤ ਰਸ ਪੀਆ ਨਹੀਂ ਸੀਤ ਤਬ ਤਕ ਮਾਲ ਤੇ ਦੁਲੀਚਿਆਂ ਉਪਰ ਬੈਠੀ ਸੀ ਤੇ ਪ੍ਰਮੇਸਰ ਵਲੋਂ ਮਿਰਤਕ ਹੋ ਰਹੀ ਸੀ ਤੇ ਨੈਨ ਦਿਖਾਲਨ ਨਾਮ ਸੰਸਾਰ ਇਸ ਮੇਂ ਧਾਂਵਦੀ ਸੀ । ਜਬ ਗੁਰਾਂ ਕੀ ਕ੍ਰਿਪਾ ਭਈ ਤੇ ਅੰਮ੍ਰਿਤ ਰਸ ਪੀਆ ਤਬ ਮਾਲ ਦੁਲੀਚੈ ਸ਼ੁਭ ਗੁਣ ਵਾ ਵੈਰਾਗ ਵਿਵੇਕ ਇਹਨਾਂ ਮੈਂ ਇਸਥਤ ਭਈ । ਤੇ ਜੀਵਤ ਭਾਵ ਸੇ ਹੋਈ ਮ੍ਰਿਤਕ ਤਾਂ ਨੈਨ ਦਿਖਾਲਨ ਜੋ ਸੰਸਾਰ ਇਹ ਉਸਕਾ ਧਾ ਗਇਆ । ਵਾ । ਉਸ ਵਲੋਂ ਆਪ ਧਾ ਗਈ । ਵਾ । ਉਸਕੀ ਤਰਫ ਨਾ ਨਹੀਂ ਧਾਈ ॥

## ਆਸਾ ਮਹਲਾ ੫ ॥ ਆਗੈ ਹੀ ਤੇ ਸਭੁ ਕਿਛੁ ਹੂਆ ॥

ਆਗੇ ਨਾਮ ਹੈ ਪ੍ਰਮੇਸ਼ਰ ਕਾ, ਪ੍ਰਮੇਸ਼ਰ ਤੇ ਸਭ ਕਿਛ ਹੂਆ ਹੈ । ਵਾ ਉਸਕੀ ਅਗੇ ਕਹੀਏ ਆਗਯਾ ਸੇ ਵਾ ਆਗੇ ਹੀ ਅਨਾਦੀ ਪ੍ਰਵਾਹ ਚਲਿਆ ਆਵਤਾ ਹੈ ।

## ਗੁਨ ਨਿਧਾਨ ਸਾਹਿਬ ਮਨਿ ਮੇਲਾ ॥ ਸਪਸ਼ਟ

## ਸਰਨਿ ਪਇਆ ਨਾਨਕ ਸੋਹੇਲਾ ॥ ਅੰਨਵੇ

ਗੁਨ ਨਿਧਾਨ ਜੋ ਪ੍ਰਮੇਸ਼੍ਵਰ ਉਸਕੀ ਸ਼ਰਨ ਪੜਿਆ ਤਨ ਕਰਕੇ ਮੇਲਾ ਕੀਆ ਮਨ ਕਰਕੇ ਤਬ ਸੁਹੇਲਾ ਹੂਆ ॥੪੮॥

## ਚੀਤਿ ਆਵਹਿ ਤਾਂ ਸਦਾ ਦਇਆਲਾ ॥

ਜਦੀ ਤੂੰ ਚੀਤ ਨਾਮ ਯਾਦ ਆਵੇਂ ਤਾਂ ਸਭੀ ਸਦੀਵ ਕਾਲ ਦਇਆਲੂ ਹੋ ਜਾਤੇ ਹੈਂ ।

## ਤਿਸ ਕਉ ਬਿਪੁ ਨ ਕੋਊ ਭਾਖੈ ॥

ਤਿਸ ਪੁਰਸ਼ ਨੂੰ ਕੋਈ ਭੀ ਬਿਪਰਜੇ ਵਚਨ ਨਹੀਂ ਕਹਿੰਦਾ ਵਾ ਬਿਪਤਾ ਨਹੀਂ ਭਖਦੀ । ਵਾ ਬਿਪਰ ਨਹੀਂ ਭਖਦਾ ਅਰਥਾਤ ਕਰਮ ਕਾਂਡ ਵਿਚ ਨਹੀਂ ਪਉਂਦਾ ॥ ੪੯ ॥

## ਮਹਾ ਉਦਿਆਨ ਪਾਵਕ ਸਾਗਰ ਭਏ ॥

ਇਹ ਜੋ ਮਹਾਂ ਉਦਿਆਨ ਉਜਾੜ ਸੰਸਾਰ ਸਾਗਰ ਪਾਵਕ ਤ੍ਰਿਸ਼ਨਾਂ ਅਗਨੀ ਇਸ ਮੇਂ ਜੀਵ ਭਏ ਨਾਮ ਪ੍ਰਾਪਤ ਹੋਕੇ ।

## ਕੋਮਲ ਬੰਧਨ ਬਾਧਿਆ ॥

ਕੋਮਲ ਬੰਧਨ ਇਸਤ੍ਰੀ ॥ ੫੦ ॥

## ਆਸਾ ਮਹਲਾ ੫ ॥

ਜਗਯਾਸੀ ਮਹਾਤਮਾ ਕੇ ਸੰਬਾਦ ਦੁਆਰੇ ਸਤਿਗੁਰ ਦੇਵ ਜੀ ਉਪਦੇਸ਼ ਦੇਤੇ ਹੈਂ । ਜਿਸ ਸਖੀ ਕੋ ਪ੍ਰਮੇਸ਼ਰ ਕੀ ਪ੍ਰਾਪਤੀ

ਹੋਈ ਹੈ ਉਸ ਸਖੀ ਕੋ ਦੂਸਰੀ ਸਖੀ ਪੁਛਦੀ ਹੈ।

ਮੋਹ ਮਲਨ ਨੀਦ ਤੇ ਛੁਟਕੀ ਕਉਨੁ ਅਨੁਗ੍ਰਹੁ ਭਇਓ ਰੀ॥

ਰੀ ਸਖੀ ਮੋਹ ਰੂਪੀ ਮਲੀਨ ਨਿੰਦਰਾ ਸੇ ਜੋ ਤੂੰ ਛੁਟ ਗਈ, ਇਹ ਤੇਰੇ ਉਪਰ ਕੌਣ ਸਾ ਅਨੁਗ੍ਰਹ ਭਇਆ ਹੈ। ਅਰਥਾਤ ਕਿਸਨੇ ਕਿਰਪਾ ਕਰੀ ਹੈ।

ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥

ਹੇ ਰੀ ਸਖੀ ਦਾਵਾ ਅਗਨ ਮਾਇਆ ਕੀ ਇਛਿਆ ਨੇ ਬਹੁਤ ਹੀ ਜੀਵਾਂ ਰੂਪੀ ਤ੍ਰਿਣ ਸਾੜ ਦੀਏ ਕੋਈ ਹੀ ਮਹਾਤਮਾ ਰੂਪੀ ਹਰਾ ਬੂਟਾ ਰਹਿਆ ਹੈ। ਅਰਥਾਤ ਤੂੰ ਹਰਾ ਬੂਟਾ ਕੈਸੇ ਰਹੀ, ਤੇਰੇ ਉਪਰ ਕੌਨ ਅਨਗ੍ਰਹ ਹੂਆ ਅਨਗ੍ਰਹ ਪਦ ਸਭ ਪੰਗਤੀਆਂ ਨਾਲ ਲਾਉਂਦੇ ਆਵਣਾ।

ਕਾਜਰ ਕੋਠੜੀ ਮਹਿ ਭਈ ਨ ਕਾਰੀ॥ ਨਿਰਮਲ ਬਰਨ ਬਨਿਓ ਰੀ॥

ਰੀ ਹੇ ਸਖੀ ਕੱਜਲ ਕੀ ਕੋਠੀ ਸੰਸਾਰ,ਇਸ ਮੈਂ ਤੂੰ ਕਾਲੀ ਨਹੀਂ ਹੋਈ ਤੇਰਾ ਨਿਰਮਲ ਹੀ ਬਰਨ ਬਨਿਆ ਰਹਿਆ। ਅਬ ਉਹ ਉਤਰ ਦੇਤੀ:—

ਐਸੋ ਸਮਰਥ ਵਰਨਿ ਨ ਸਾਕਉ ਤਾਕੀ ਉਪਮਾ ਜਾਤਿ ਨ ਕਹਿਓ ਰੀ॥

ਰੀ ਸਖੀ ਐਸਾ ਓਹ ਸਮਰਥ ਹੈ ਮੈਂ ਵਰਨਨ ਨਹੀਂ ਕਰ ਸਕਤੀ, ਤਿਸਕੀ ਉਪਮਾ ਕਹੀ ਨਹੀਂ ਜਾਤੀ।

ਕਰ ਕਿਰਪਾ ਪ੍ਰਭ ਨਦਰਿ ਅਵਲੋਕਨ॥

ਐਸੇ ਸਮਰਥ ਪ੍ਰਭੂ ਨੇ ਜਬ ਕਿਰਪਾ ਕਰਕੇ ਨਦਰ ਕ੍ਰਿਪਾ ਦ੍ਰਿਸ਼ਟੀ ਅਵਲੋਕਨ ਕਰੀ।

ਸਾਧੂ ਸੰਗਿ ਸਮਾਈ॥ ਸਪਸ਼ਟ

ਅਪਨੈ ਚਰਨਿ ਲਗਾਈ॥ ਸਪਸ਼ਟ

ਮਹਾ ਮੰਤਰ ਗੁਰ ਹਿਰਦੈ ਬਸਿਓ ਅਚਰਜ ਨਾਮ ਸੁਨਿਓ ਰੀ॥ ਸਪਸ਼ਟ

ਪ੍ਰੇਮ ਭਗਤਿ ਨਾਨਕ ਸੁਖ ਪਾਇਆ॥ ਸਪਸ਼ਟ

ਇਸ ਪਰਕਾਰ ਨਿਰਮਲ ਵਰਨ ਬਣਿਆਂ ਰਹਿਆ। ਇਤਿ ਆਦਿਕ ਲਾ ਲੈਣੀਆਂ।

ੴ ਸਤਿਗੁਰਪ੍ਰਸਾਦਿ॥

ਰਾਗੁ ਆਸਾ ਘਰੁ ੭॥ ਮਹਲਾ ੫॥ ਕਵਨ ਬਨੀ ਰੀ ਤੇਰੀ ਲਾਲੀ॥

ਓਹੀ ਪਿਛਲਾ ਸੰਬਾਦ ਸਖੀਆਂ ਦਾ। ਰੀ ਸਖੀ ਤੇਰੀ ਭਗਤੀ ਰੂਪੀ ਲਾਲੀ ਕੈਸੇ ਬਣੀ ਹੈ। ਵਾ। ਲਾਲੀ ਪ੍ਰੀਤੀ॥

ਕਵਨ ਰੰਗਿ ਤੂੰ ਭਈ ਗੁਲਾਲੀ॥

ਕਿਸ ਰੰਗ ਕਰਕੇ ਤੂੰ ਗੁਲਾਲੀ ਨਾਮ ਗੂੜ੍ਹੇ ਰੰਗ ਵਾਲੀ ਭਈ ਹੈਂ॥

ਲਾਲੁ ਚੋਲਨਾ ਤੈ ਤਨਿ ਸੋਹਿਆ॥

ਲਾਲ ਨਾਮ ਪ੍ਰੇਮ ਰੂਪੀ ਚੋਲਨਾ ਤੇਰੇ ਸਰੀਰ ਮੇਂ ਸ਼ੋਭਨੀਕ ਹੋ ਰਹਿਆ ਹੈ॥

ਸੁਰਿ ਜਨ ਭਾਨੀ ਤਾ ਮਨ ਮੋਹਿਆ॥

ਸੁਰਜਨਿ ਤੂੰ ਕੈਸੇ ਭਾ ਗਈ। ਤੈਨੇ ਉਸਕਾ ਮਨ ਕੈਸੇ ਮੋਹਤ ਕੀਆ। ਵਾ।, ਮੋਹੁ ਕੋ ਕੈਸੇ ਹਤਿਆ॥

ਤੁਮਹੀ ਸੁੰਦਰਿ ਤੁਮਹਿ ਸੁਹਾਗੁ ॥

ਇਤਿ ਆਦਿਕ ਪੰਗਤੀਆਂ ਲਾਵਨੀਆਂ ਸੁਰ ਗਜ਼ਾਨ ਦਿਬ ਗਜ਼ਾਨ ॥ ਉ:-

ਸੁਨਿ ਰੀ ਸਖੀ ਇਹ ਹਮਰੀ ਘਾਲ ॥

ਕਹੁ ਨਾਨਕ ਸੁਭ ਦ੍ਰਿਸਟਿ ਨਿਹਾਲ ॥ ਸਪਸ਼ਟ ॥

ਪ੍ਰਭ ਆਪਿ ਸੀਗਾਰਿ ਸਵਾਰਨ ਹਾਰ ॥

ਪ੍ਰੀਤਮ ਭਾਨੀ ਤਾਂ ਰੰਗਿ ਗੁਲਾਲ ॥

ਇਤਿ ਆਦੀ ਲਾਵਨੀਆਂ ਸਪਸ਼ਟ ॥ ੫੨ ॥

ਆਸਾ ਮਹਲਾ ੫ ॥ ਅਬ ਮਸਲਤਿ ਮੋਹਿ ਮਿਲੀ ਹਦੂਰਿ ॥

ਮੇਰੇ ਕੋ ਅਬ ਹਦੂਰ ਰਹਿਣੇ ਕੀ ਮਸਲਤ ਮਿਲੀ ਹੈ ॥

ਨਿਕਟਿ ਆਨਿ ਪ੍ਰਿਅ ਸੇਜ ਧਰੀ ॥

ਪਿਰੀ ਨੇ ਸੇਜਾ ਕੇ ਨਿਕਟ ਹੀ ਆਨਕੇ ਧਰੀ ਕਿਆ ਮੰਤ੍ਰ ਮੁਖਤਾ ਬ੍ਰਿਤੀ ॥ ੫੩ ॥

ਆਸਾ ਮਹਲਾ ੫ ॥

ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਜੀ ਸਰੋਵਰ ਕੋ ਖੁਦਾ ਰਹੇ ਸੇ ਬਹੁਤ ਤਾੜਨਾ ਕਰਨ। ਮਜੂਰਾਂ ਨੇ ਕਹਿਆ ਆਪ ਕਾ ਬਹੁਤ ਸਤੋਗੁਣ ਸੁਭਾਵ ਸੀ ਅਬ ਕਿਅ ਕਾਰਨ। ਇਤਨੀ ਸੁਣਕੇ ਸਤਿਗੁਰ ਦੇਵ ਜੀ ਸ਼ਬਦ ਉਚਾਰਤੇ ਹੈਂ ॥

ਸਾਚਿ ਨਾਮਿ ਮੇਰਾ ਮਨੁ ਲਾਗਾ ॥

ਸਚੇ ਨਾਮ ਨਾਲ ਅੰਤ੍ਰ ਸੇ ਮੇਰਾ ਮਨ ਲਗ ਰਹਿਆ ਹੈ ॥

ਲੋਗਨ ਸਿਉ ਮੇਰਾ ਠਾਠਾ ਬਾਗਾ ॥

ਲੋਕਾਂ ਨਾਲ ਉਪਰ ਸੇ ਹੀ ਹਮਾਰਾ ਠਾਠਾ ਬਾਗਾ ਨਾਮ ਪੋਚਾ ਪਾਚੀ ਹੈ ਕਹਿਣਾ ਕੂਹਣਾ ॥

ਬਾਹਰਿ ਸੂਤੁ ਸਗਲ ਸਿਉ ਮਉਲਾ ॥

ਬਾਹਰ ਸੇ ਸੂਤ ਨਾਮ ਮਰਜਾਦਾ ਸੰਸਾਰਕ ਦੇ ਨਾਲ ਹਮ ਮਿਲ ਰਹੇ ਹਾਂ ॥ ੫੪ ॥

ਆਸਾ ਮਹਲਾ ੫ ॥

ਕੋਈ ਹੰਕਾਰੀ ਚਲਿਆ ਆਵਤਾ ਸੀ। ਤਿਸ ਪ੍ਰਤੀ ਸਤਿਗੁਰ ਦੇਵ ਜੀ ਉਪਦੇਸ਼ ਦੇਤੇ ਹੈਂ ॥

ਪਾਵਤੁ ਰਲੀਆ ਜੋਬਨਿ ਬਲੀਆ ॥

ਹੇ ਪਿਆਰੇ ਤੂੰ ਰਲੀਆਂ ਅਨੰਦ ਪਾਵਤਾ ਆਉਂਦਾ ਹੈਂ। ਵਾ। ਪਾਵਾਂ ਤਲੇ ਤੁਰਲੀਆ ਨਾਮ ਘੋੜੇ ਹੈਂ। ਜੋਬਨ ਵਸਤਾ ਵਾਲਾ ਹੈਂ। ਵਾ। ਜੋਬਨ ਕੇ ਹੰਕਾਰ ਵਿਚ ਬਲੀਆ ਸੜ ਰਿਹਾ ਹੈਂ। ਵਾ। ਬਲੀ ਹੋ ਰਹਿਆ ਹੈਂ।

ਤਲੇ ਕੁੰਚਰੀਆ ॥

ਤਲੇ ਕੁੰਚਰੀਆ ਹਸਤੀ ਹੈ ॥

ਬਿਖਲੀਆ ॥

ਬਿਖਜਾਂ ਕਾ ਅਲੀਆ, ਘਰ ਹੋ ਰਹਿਆ ਹੈਂ ॥ ੫੫ ॥

ਆਸਾ ਮਹਲਾ ੫ ॥ ਏਕੁ ਬਗੀਚਾ ਪੇਡ ਘਨ ਕਰਿਆ ॥

ਇਕ ਸੰਸਾਰ ਰੂਪੀ ਬਗੀਚਾ ਹੈ ਇਸ ਮੇਂ ਦੇਵਤਾ ਦੈਂਤ ਮਨੁਖ ਪੇਡੇ ਘਨੇ ਹੀ ਕੀਏ।

ਅੰਮ੍ਰਿਤ ਨਾਮੁ ਤਹਾ ਮਹਿ ਫਲਿਆ ॥

ਤਹਾ ਨਾਮ ਤਿਨਾ ਜੀਵਾਂ ਰੂਪੀ ਪੇੜਿਆਂ ਵਿਚ ਨਾਮੀ ਅੰਮ੍ਰਿਤ ਰੂਪ ਫਲ ਰਹਿਆ ਹੈ।

ਆਸਿ ਪਾਸਿ ਬਿਖੂਆਕੇ ਕੂੰਟਾ ਬੀਚਿ ਅੰਮ੍ਰਿਤੁ ਹੈ ਭਾਈ ਰੇ ॥

ਸੰਸਾਰ ਬਗੀਚੇ ਦੇ ਆਸੇ ਪਾਸੇ ਬਿਖਿਆ ਕੇ ਕੂੰਟ ਹੈਂ ਕੁਸੰਗਤਾਈ ਰੇ ਭਾਈ ਇਸ ਕੇ ਵਿਚ ਸਤਿਸੰਗਤ ਰੂਪੀ ਅੰਮ੍ਰਿਤ ਹੈ। ਵਾ ਅੰਤਸ਼ ਕਰਨ ਦੇ ਆਸੇ ਪਾਸੇ ਬਿਖਿਆਂ ਕੇ ਕੂੰਟ ਹੈਂ ਪਾਂਚ ਕੋਸ਼ ਹੇ ਭਾਈ ਵਿਚ ਅੰਮ੍ਰਿਤ ਬ੍ਰਹਮਾ ਨੰਦ ਹ ਵਾ ਆਸੇ ਪਾਸੇ ਅੰਤਸ਼ ਕਰਨ ਦੇ ਬਿਖਿਆਂ ਕੇ ਕੂੰਟ ਹੈਂ ਹੰਗਤਾ ਮਮਤਾ ਬੀਚ ਅੰਮ੍ਰਿਤ ਸ਼ੁਭ ਗੁਨ ਹੈਂ।

ਸਿੰਚਨਹਾਰੇ ਏਕੈ ਮਾਲੀ ॥

ਸਿੰਚਨੇ ਵਾਲਾ ਖਾਨ ਪਾਨ ਕੇ ਦੇਵਨੇ ਵਾਲਾ ਏਕ ਮਾਲੀ ਪ੍ਰਮੇਸ਼ਰ ਹੈ।

ਖਬਰ ਕਰਤ ਹੈ ਪਾਤ ਪਤ ਡਾਲੀ ॥

ਪਤੇ ਸੂਖਮ ਜੀਵ ਡਾਲੀ ਅਸਥੂਲ ਜੀਵ ਇਨਕੀ ਜੋ ਪਾਤ ਨਾਮ ਪੰਗਤੀ ਸਰਬ ਕੀ ਖਬਰ ਕਰਦਾ ਹੈ।

ਸਗਲ ਬਨਸਪਤਿ ਆਣ ਜੜਾਈ ॥

ਸਾਰੀ ਜੀਵਾਂ ਰੂਪੀ ਰਨਾਸਪਤੀ ਅਨਿਨਾਮ ਦ੍ਰੈਤ ਵਿਖੇ ਜੜਾਈ ਹੈ ਵਾ ਮਾਇਆ ਕੋ ਆਣਕੇ ਲਿਆਕੇ ਅਰਥਾਤ ਮਾਇਆ ਵਿਖੇ ਇਸਥਤ ਹੋਕੇ ਜਟਤ ਕੀਤੀ ਹੋਈ ਹੈ।

ਸਗਲੀ ਫੂਲੀ ਨਿਫਲ ਨ ਕਾਈ ॥

ਸਗਲੀ ਜੀਵਾਂ ਰੂਪੀ ਬਨਾਸਪਤੀ ਫੁਲ ਰਹੀ ਹੈ ਸ਼ੁਭ ਅਸ਼ੁਭ ਕਰਮਾਂ ਕਰਕੇ ਨਿਸਫਲ ਕੋਈ ਭੀ ਨਹੀਂ।

ਅੰਮ੍ਰਿਤ ਫਲ ਨਾਮੁ ਜਿਨਿ ਗੁਰ ਤੇ ਪਾਇਆ ॥

ਨਾਮ ਰੁਪੀ ਅੰਮ੍ਰਿਤ ਫਲ ਜਿਨਾਂ ਨੇ ਗੁਰਾਂ ਤੋਂ ਪਾਇਆ ਹੈ ॥ ੫੭ ॥

ਆਸਾ ਮਹਲਾ ੫ ਅੰਨਵੇ ॥ ਸੋ ਅਸਥਾਨੁ ਬਤਾਵਹੁ ਮੀਤਾ ॥

ਇਹ ਜਗਘਾਸੀ ਮਹਾਤਮਾ ਅਗੇ ਕਥਨ ਕਰਦਾ ਹੈ। ਹੇ ਮਿਤਰ ਸੋ ਅਸਥਾਨ ਮੇਰੇ ਕੋ ਬਤਾਵੇ।

ਜਾਕੈ ਹਰਿ ਹਰਿ ਕੀਰਤਨ ਨੀਤਾ ॥

ਜਿਸ ਅਸਥਾਨ ਨਿਤਾ ਪ੍ਰਤੀ ਹਰਿ ਹਰਿ ਕਾ ਕੀਰਤਨ ਗੈਨ ਹੋ ਰਹਿਆ ਹੈ। ਪ੍ਰਮੇਸ਼ਰ ਕੀ ਪ੍ਰਾਪਤੀ ਹੋ ਜਾਵੇ ਔਰ ਮਾਇਆ ਕੋ ਤਰ ਜਾਵੇ। ਜੱਦੀ ਗੁਰੂ ਕਹਿਣ ਤੀਰਥ ਹੈ ਤਾਂ ਉਹ ਅਗੇ ਤੇ ਹੀ ਰੋਕਦਾ ਹੈ।

ਤੀਰਥਿ ਜਾਉ ਤ ਹਉ ਹਉ ਕਰਤੇ ॥ ਸਪਸ਼ਟ ॥

ਇਤਿਆਦਿ ਗੁਰੂ ਉ: ਦੇਤੇ ਹੈਂ ਹੇ ਭਾਈ ਉਹ ਅਸਥਾਨ ਸਤਿਸੰਗਤ ਹੈ। ਪ੍ਰਸ਼ਨ:-ਪ੍ਰਾਪਤ ਕੈਸੇ ਹੋਵੇ। ਉ: ਅੰਨਵੇ ਅੱਖਰ ਲਾਵਨੇ। ਅਗੋਂ ਪਿਛੋਂ ਮਿਲਾਕੇ ਅਖਰ ਚੁਕਨੇ।

ਗੁਰੂ ਪ੍ਰਭ ਕਿਰਪਾ ਤੇ॥ਇਹੁ ਅਸਥਾਨ ਸਾਧ ਸੰਗਿ ਪਾਈਐ ॥ ਹਰਿ ਹਰਿ ਕੀਰਤਨੁ ਗਾਈਐ॥

ਮਨੁ ਵਸ ਆਇਆ ॥ ਨਾਨਕ ਗੁਰਮੁਖਿ ਤਰੀ ਤਿਨ ਮਾਇਆ ॥ ਸਪਸ਼ਟ ॥

ਗੁਰੂ ਕਾ ਅਰਥ ਪੂਜ ਕਰਨਾ ਪੂਜ ਪ੍ਰਭੂ ਕੀ ਕਿਰਪਾ ਤੇ। ਵਾ। ਸਿਧਾ ਹੀ ਕਰ ਲੈਣਾ ॥ ੫੯ ॥

ਸੁਖੀ ਵਲਾਈ ॥

ਸੁਖ ਮੇਂ ਵਲਾਈ ਨਾਮ ਇਸਥਤ ਹੋਏ। ਵਾ। ਸੁਖ ਪੂਰਬਕ ਦਿਨ ਬਿਤੀਤ ਕੀਏ ॥ ੬੦ ॥

ਕਾਰਜਿ ਕਾਮਿ ਬਾਟ ਘਾਟ ਜਪੀਜੈ ॥

ਕਾਰਜ ਵਡਾ ਹੋਤਾ ਹੈ ਜੈਸੇ ਵਿਵਾਹ ਆਦਿਕ ਇਹ ਕਾਰਜ ਹੈਂ। ਕਾਮ ਸਮਾਨ ਤੇ ਹੋਤਾ ਹੈ ਬਾਟ ਰਸਤਿਆਂ ਵਿਚ ਭ!

ਘਾਟਾਂ ਉਪਰ ਭੀ ਜਪੀਏ ਵਾ ਜੀਵ ਈਸ਼੍ਵਰ ਕੀ ਏਕਤਾ ਰੂਪੀ ਕਾਰਜ ਵਿਚ ਸ਼ੁਭ ਗੁਨਾ ਕੇ ਇਕਤ੍ਰ ਕਰਨੇ ਰੂਪੀ ਕਾਮ ਵਿਚ ਭਗਤੀ ਰੂਪੀ ਬਾਟ ਵਿਚ ਗਯਾਨ ਰੂਪੀ ਘਾਟ ਚੜ੍ਹਦੇ ਹਰੀ ਕੋ ਜਪੀਏ ॥੬੧॥

## ਥਿਰੁ ਘਰਿ ਬੈਠੇ ਪ੍ਰਭੁ ਅਪਨਾ ਪਾਵਹੁ ॥

ਘਰ ਮੈਂ ਬੈਠਿਆਂ ਹੀ ਥਿਰ ਰੂਪ ਆਪਣੇ ਪ੍ਰਭੂ ਕੋ ਪਾਵੇਗਾ ਵਾ ਅੰਤ੍ਰ ਮੁਖਤਾ ਰੂਪੀ ਘਰ ਮੈਂ ਬੈਠੇਗਾ ਤਾਂ ਆਪਨੇ ਥਿਰ ਰੂਪ ਪ੍ਰਭ ਕੋ ਪਾ ਲੇਵੇਗਾ ॥ ੬੨ ॥

## ਆਸਾ ਮਹਲਾ ੫ ॥ ਸਗਲ ਸ੍ਰਿਸਟਿ ਉਆ ਕੇ ਚਰਨ ਮਲਿ ਧੋਈ ॥

ਨਾਮ ਜਪਨੇ ਕਰਕੇ ਸਾਰੀ ਸ੍ਰਿਸ਼ਟੀ ਉਸਕੇ ਚਰਨਾਂ ਕੋ ਮਲ ਮਲਕੇ ਧੋਂਵਦੀ ਹੈ।

## ਸੰਤ ਪ੍ਰਸਾਦਿ ਤਾਕੋ ਜਪੀਐ ਨਾਮ ॥

ਸੰਤਾਂ ਕੀ ਕ੍ਰਿਪਾ ਕਰਕੇ ਤਿਸ ਕਾ ਸਭੀ ਨਾਮ ਜਪਦੇ ਹੈਂ।

## ਸੰਤ ਪ੍ਰਤਾਪ ਸਾਧ ਕੇ ਸੰਗੇ ॥

ਸੰਤ ਜੋ ਪ੍ਰਤਾਪ ਵਾਲੇ ਵਾ ਤਾਪਾਂ ਸੇ ਪਰੇ ਤਿਨਾਂ ਸਾਧਾਂ ਕਾ ਸੰਗ ਕਰਕੇ ॥ ੬੪ ॥

## ਰਹੇ ਭਵਾਰੇ ॥

ਭਉਣਾ ॥੬੫॥

## ਆਪੇ ਪੇਡੁ ਬਿਸਥਾਰੀ ਸਾਖ ॥

ਆਪ ਹੀ ਪੇਡ ਮਾਇਆ ਸਬਲ ਵਾ ਪੇਡ ਅਗਯਾਨ ਹੈ ਆਪ ਹੀ ਸੰਸਾਰ ਰੂਪੀ ਸਾਖਾਂ ਬਿਸਥਾਰੀਆਂ।

## ਆਪੇ ਸੂਰੁ ਕਿਰਣਿ ਬਿਸਥਾਰੁ ॥

ਆਪ ਹੀ ਸੂਰਜ ਰੂਪਹੈ ਆਪ ਹੀ ਕਿਰਨਾਂ ਕਾ ਬਿਸਥਾਰ ਕਰ ਰਹਿਆ ਹੈ ਵਾ ਸੂਰਜ ਗੁਰੂ ਰੂਪੀ ਆਪ ਕਿਰਨਾਂ ਬਚਨ ਉਪਦੇਸ਼।

## ਸੋਈ ਗੁਪਤੁ ਸੋਈ ਆਕਾਰੁ ॥

ਗੁਪਤ ਨਿਰਗੁਨ ਸੋਈ ਹੈ ਆਕਾਰ ਸ੍ਰਗੁਨ ਭੀ ਹੋਈ ਹੈ। ਪ੍ਰਸ਼ਨ:—ਨਿਰਗੁਨ ਕਾ ਨਾਮ ਜਪਨੇ ਤੇ ਤਰਦਾ ਹੈ ਅਥਵਾ ਸ੍ਰਗੁਨ ਕਾ ਨਾਮ ਜਪਨੇ ਤੇ ਤਰਦਾ ਹੈ। ਉ:—

## ਸਰਗੁਣ ਨਿਰਗੁਣ ਥਾਪੇ ਨਾਉ ॥

ਸਰਗੁਨ ਔਰ ਨਿਰਗੁਨ ਇਹ ਜੋ ਦੋ ਨਾਮ ਪ੍ਰਮੇਸ਼੍ਵਰ ਨੇ ਆਪਨੇ ਅਸਥਾਨ ਕੀਏ ਹੈਂ।

## ਦੁਹ ਮਿਲਿ ਏਕੈ ਕੀਨੋ ਠਾਉ ॥

ਜੋ ਦੋਨੋਂ ਹੀ ਨਾਮਾਂ ਵਿਚ ਮਿਲਿਆ ਹੈ ਅਰਥਾਤ ਭਾਵੇਂ ਨਿਰਗੁਣ ਕੇ ਨਾਮ ਮੈਂ ਮਿਲਿਆ ਹੈ ਭਾਵੇਂ ਸ੍ਰਗੁਨ ਕੇ ਨਾਮ ਮੈਂ ਮਿਲਿਆ ਹੈ। ਉਸ ਨੇ ਇਕ ਪ੍ਰਮੇਸ਼੍ਵਰ ਮੈਂ ਠਾਉ ਕੀਆ ਹੈ ਵਾ ਦੁਤੀ ਅਰਥ। ਸ੍ਰਗੁਨ ਈਸ਼ ਨਿਰਗੁਨ ਜੀਵ ਜਿਸਨੇ ਇਨਕੋ ਨਾਮ ਮਾਤ੍ਰ ਹੀ ਅਸਥਾਪਨ ਕਰਕੇ ਦੋਨਾਂ ਕੋ ਮਿਲਾਇਆ ਹੈ ਏਕਤਾ ਕੀਤੀ ਹੈ ਉਸਨੇ ਇਕ ਮੈਂ ਠਾਉ ਕੀਤਾ ਹੈ।ਵਾ ਸ੍ਰਗੁਨ ਤੇ ਨਿਰਗੁਨ ਇਹ ਜੋ ਦੋ ਨਾਮ ਪ੍ਰਮੇਸ਼੍ਵਰਕੇ ਬੇਦਸ਼ਾਸਤ੍ਰ ਮੈਂ ਅਸਥਾਪਨ ਕੀਏ ਹੈਂ ਏਕੈ ਕਹੀਏ ਇਕ ਚੇਤਨ ਮੇ ਦੋਨਾ ਵਿਚ ਹੀ ਠਾਉਕਰਿਆ ਹੈ।ਤਿੰਨ ਅਰਥ ॥ ੬੮ ॥

## ਆਸਾ ਮਹਲਾ ੫ ॥ ਉਕਤਿ ਸਿਆਨਪ ॥

ਉਕਤ ਬਾਣੀ ਕੀ ਸਿਆਨਪ ਬੁਧੀ ਕੀ ॥੬੯॥

## ਹਰਿ ਹਰਿ ਅਖਰ ਦੁਇ ਇਹ ਮਾਲਾ ॥

ਕੋਈ ਪਖੰਡ ਪੂਰਬਕ ਕਾਠ ਕੀ ਮਾਲਾ ਫੇਰ ਰਹਿਆ ਸੀ ਤਿਸ ਪ੍ਰਤੀ ਉਪਦੇਸ਼ ਦੇਤੇ ਹੈਂ। ਹੇ ਪਿਆਰੇ ਹਰਿ ਹਰਿ

ਇਹ ਦੋ ਅਖਰ ਮਾਲਾ ਫੇਰ ॥ ੧੦ ॥

## ਜਿਸ ਕਾ ਸਭੁ ਕਿਛੁ ਤਿਸ ਕਾ ਹੋਇ ॥

ਜਿਸ ਪ੍ਰਮੇਸ੍ਵਰ ਕਾ ਸਭ ਕਿਛ ਹੈ ਤਿਸ ਕਾ ਦਾਸ ਹੋ ਜਾਹ ॥ ੧੧ ॥

## ਕਹੁ ਨਾਨਕ ਕਉਨ ਉਹ ਕਰਮਾ ॥

ਓਹੁ ਕੌਨ ਸਾ ਕਰਮ ਹੈ।

## ਜਾਕੈ ਮਨਿ ਵਸਿਆ ਹਰਿ ਨਾਮਾ ॥

ਜਿਸ ਕਰਮ ਦੇ ਕਰਨੇ ਤੇ ਹਰੀ ਨਾਮ ਮਨ ਮੈਂ ਵਸ ਆਵੇ। ਉਹ ਨਿੰਮ੍ਰਤਾ ਕਰਮ ਹੈ ॥ ੧੩ ॥

## ਤੂੰ ਮੇਰਾ ਤਰੰਗੁ ਹਮ ਮੀਨ ਤੁਮਾਰੇ ॥

ਹੇ ਪ੍ਰਮੇਸ੍ਵਰ ਤੂੰ ਮੇਰਾ ਤਰੰਗ ਨਾਮ ਪ੍ਰਵਾਹ ਹੈਂ ਕਿਆ ਸਮੁੰਦ੍ਰ। ਸਪਸ਼ਟ ॥ ੧੪ ॥ ਆਸਾ ਮਹਲਾ ੫ ਸ੍ਰੀ ਗੁਰੂ ਅਰਜਨ ਦੇਵ ਜੀ ਜਦੋਂ ਗੁਰੂ ਕੇ ਮਹਲਾਂ ਵਿਚੋਂ ਸੁਬੇ ਸ੍ਰੀ ਦਰਬਾਰ ਸਾਹਿਬ ਜੀ ਕੇ ਦਰਸ਼ਨ ਕੋ ਆਵਤੇ ਸੇ ਅਗੇ ਰਸਤੇ ਮੈਂ ਇਕ ਮਾਈ ਦਿਨ ਉਦੇ ਕਾਲ ਹੀ ਰੁਦਨ ਕਰਨੇ ਬੈਠ ਜਿਆ ਕਰੇ ਔਰ ਇਕ ਦੇ ਘਰ ਮੈ ਖੂਬ ਢੋਲਕੀ ਵਜਿਆ ਕਰੇ ਐਸਾ ਪ੍ਰਕਾਰ ਦੇਖਕੇ ਸਤਿਗੁਰ ਦੇਵ ਜੀ ਸੰਸਾਰ ਕੀ ਦਸ਼ਾ ਵਰਨਨ ਕਰਤੇ ਹੈਂ।

## ਰੋਵਨਹਾਰੈ ਝੂਠੁ ਕਮਾਨਾ ॥

## ਹਸਿ ਹਸਿ ਸੋਗੁ ਕਰਤ ਬੇਗਾਨਾ ॥ ਅੰਨਵੇ।

ਜੋ ਬੇਗਾਨਾ ਕਹੀਏ ਬੇਗਜਾਤ ਰੋਵਨਹਾਰਾ ਹੋਕੇ ਸੋਗ ਕਰਤ ਹੈ ਉਸਨੇ ਭੀ ਈਸ਼੍ਵਰ ਨਾਮ ਬਿਨਾ ਝੂਠ ਹੀ ਕਮਾਨਾ ਔਰ ਜੋ ਬੇਗਜਾਤ ਹਸ ਹਸਕੇ ਹਰਖ ਕਰਤ ਤਿਸ ਨੇ ਭੀ ਨਾਮ ਬਿਨਾਂ ਝਠ ਹੀ ਕਮਾਨਾ ਹੈ।

## ਕੋ ਮੂਆ ਕਾਕੈ ਘਰਿ ਗਾਵਨੁ ॥

ਕੋਈ ਮਰ ਗਜਾ ਔਰ ਕਿਸੀ ਕੇ ਘਰ ਮੈ ਗੀਤ ਗੌਨ ਹੋ ਰਹੇ ਹੈਂ।

## ਪਹੁਚਿ ਨ ਮੂਕਾ ਫਿਰਿ ਪਛੁਤਾਨਾ ॥

ਬਿਰਧ ਭੀ ਹੋ ਗਜਾ ਫੇਰ ਭੀ ਕੰਮ ਕੋ ਪਹੁੰਚ ਨਹੀਂ ਮੂਕਾ ਕਹੀਏ ਚੁਕਾ। ਅਰਥਾਤ ਫੇਰ ਭੀ ਕੰਮ ਪੂਰਨ ਨਹੀਂ ਹੋਏ।

ਅਬ ਕਥਨ ਕਰਤੇ ਹੈਂ ਪ੍ਰਾਲਭਦ ਬਡੀ ਪ੍ਰਬਲ ਹੈ। ਏਕ ਸ਼ਿਕੰਦਰ ਨਾਮ ਕਰਕੇ ਬਾਦਸ਼ਾਹ ਹੂਆ ਹੈ, ਬਡਾ ਬਲੀ ਸੀ, ਸਰਬ ਕੋ ਜੀਤ ਲੀਆ ਸੀ। ਪੁਨਾ ਉਸਨੇ ਕਿਸੀ ਪਾਸੋਂ ਪੁਛਿਆ ਕੇ ਆਬਹਯਾਤ ਕਿਸ ਅਸਥਾਨੋਂ ਪ੍ਰਾਪਤ ਹੋਵੇ। ਕਿਸੀ ਨੇ ਆਖਿਆ ਕੇ ਦੇਵ ਲੋਕ ਸੇ। ਗਿਆ ਦੇਵ ਲੋਕ ਕੋ ਜਾਕੇ ਕੂੰਡ ਵਿਚੋਂ ਭਰਕੇ ਪੀਨੇ ਲਗਾ ਇੰਦ੍ਰ ਨੇ ਜਾਨਿਆਂ ਕੇ ਇਹ ਮੁਸਲਾ ਅਗੇ ਹੀ ਵਸ ਨਹੀਂ ਹੋਤਾ ਜਦੀ ਇਸ ਨੇ ਅੰਮ੍ਰਿਤ ਪੀ ਲਿਆ ਤਾਂ ਅਮਰ ਹੋ ਜਾਇਗਾ। ਇਸ ਤੇ ਐਸਾ ਕਰੀਏ ਜਿਸ ਤੇ ਨਾਂ ਪੀ ਸਕੇ। ਉਰਬਸੀ ਅਪਛਰਾਂ ਕੋ ਕਹਿਆ ਕੇ ਤੂੰ ਐਸੀ ਜੁਗਤੀ ਖੇਲ ਇਸਕੋ ਅੰਮ੍ਰਿਤ ਪੀਨੇ ਨਾ ਦੇਵੀਂ। ਓਹ ਕਾਲੇ ਕਊਏਕਾ ਰੂਪ ਧਾਰਕੇ ਰੂਪ ਕੈਸਾ ਧਾਰਿਆ ਫਟੇ ਹੂਏ ਪਰ ਕਰ ਲੀਏ ਤੇ ਪੂੰਵਗੇ ਕੁੰਡ ਕਨਾਰੇ ਆਕੇ ਬੈਠ ਗਈ, ਜਿਸ ਵਕਤ ਪੀਨੇ ਲਗਾ ਤਾਂ ਹੱਸ ਪੜੀ ਤਿਸ ਵਕਤ ਸ਼ਿਕੰਦਰ ਨੇ ਆਖਿਆ ਤੂੰ ਹਸਿਆ ਕਿਸ ਵਾਸਤੇ। ਉਸਨੇ ਆਖਿਆ ਤੈਨੇ ਕਿਆ ਲੈਣਾ ਹੈ ਤੂੰ ਪੀ ਲੈ। ਸ਼ਿਕੰਦਰ ਨੇ ਆਖਿਆ ਤੋਂ ਭੀ ਕਹੋ ਕਿਉਂ ਹਸਿਆ। ਤਿਸ ਵਕਤ ਉਸਨੇ ਆਖਿਆ ਕੇ ਜਬ ਤੇ ਮੈਂ ਪੀਓ ਕੁਨੀਰ। ਹੇ ਬਾਦਸ਼ਾਹ ਜਬ ਕਾਲ ਸੇ ਲੈਕੇ ਮੈਂਨੇ ਇਹ ਕੁਨੀਰ ਪੀਆ ਹੈ ਤਬ ਤੇ ਮੇਰਾ ਇਹ ਹਾਲ ਹੋ ਰਿਹਾ ਹੈ। ਤਿਸ ਵਕਤ ਉਸਨੇ ਅੰਮ੍ਰਿਤ ਡੋਲ੍ਹ ਦੀਆ। ਤਿਸ ਪਰ ਗੁਰੂ ਜੀ ਨੇ ਸ਼ਬਦ ਉਚਾਰਿਆ।

## ਕਰ ਮਹਿ ਅੰਮ੍ਰਿਤ ਆਨਿ ਨਿਸਾਰਿਓ ॥

ਕਰ ਹਥ ਮੈਂ ਅੰਮ੍ਰਿਤ ਆਕੇ ਨਿਸਾਰਿਓ ਨਾਮ ਪ੍ਰਾਪਤ ਹੂਆ।

## ਖਿਸਰ ਗਇਓ ਭੂਮ ਪਰ ਡਾਰਿਓ ॥

ਖਿਸਕ ਗਿਆ ਭੂਮੀ ਉਪਰ ਡਾਰ ਦੀਆ ॥ ੧ ॥ ਵਾ ਪੁੰਨਾ ਰੂਪੀ ਕਰ ਹਥ ਮੈਂ ਮਨੁਖ ਜਨਮ ਰੂਪੀ ਅੰਮ੍ਰਤ ਨਿਸਾਰਿਓ ਨਾਮ ਪ੍ਰਾਪਤ ਹੂਆ ਥਾ। ਪ੍ਰੰਤੂ ਇਹ ਖਿਸਕ ਗਿਆ ਭੂਮੀ ਉਪਰ ਡਾਰ ਦੀਆ ਭਾਵ ਬਿਸਿਆਂ ਮੈਂ ਲਗਾਕੇ ਨਿਸਫਲ ਖੋ ਲੀਆ ॥ ੨ ॥ ਵਾ ਮਨ ਰੂਪੀ ਹਥ ਵਿਖੇ ਨਾਮ ਅੰਮ੍ਰਤ ਨਿਸਾਰਿਓ ਨਾਮ ਪ੍ਰਾਪਤ ਹੂਆ ਸੀ। ਪ੍ਰੰਤੂ ਖਿਸਕ ਗਿਆ ਭੂਮੀ ਪਰ ਡਾਰ ਦੀਆ ਭਾਵ ਨਾਮ ਜਪਿਆ ਇਛਾ ਮਨਮੈਂ ਧਾਰਕੇ ਕੁਛ ਪ੍ਰਾਪਤ ਹੋਵੇਗਾ ਪਾਠ ਪੂਠ ਕੀਆ।

## ਭੋਜਨ ਪੂਰਨ ਰਹੇ ਅਘਾਈ ॥

ਪੂਰਨ ਗਯਾਨ ਰੂਪੀ ਭੋਜਨ ਕਰਕੇ ਤ੍ਰਿਪਤ ਹੂਏ।

## ਖਾਤ ਖਰਚਤ ਬਿਲਛਤ ਦੇਵਨ ਕਉ ॥

ਆਪ ਖਾਤੇ ਹੈਂ ਸਬੰਧੀਆਂ ਕੋ ਖਰਚੇ ਹੈਂ ਬਿਲਛਤ ਨਾਮ ਆਮ ਖਾਸਾ ਕੋ ਦੇਤੇ ਹੈਂ।

## ਜਾਕੀ ਸੇਵਾ ਦਸ ਅਸਟ ਸਿਧਾਈ ॥

## ਪਲਕ ਦਿਸਟਿ ਤਾਕੀ ਲਾਗਹੁ ਪਾਈ ॥

ਜਾਕੀ ਨਾਮ ਜਿਸ ਹਰੀ ਕੀ ਸੇਵਾ ਕਰਨੇ ਵਿਚ ਅਠਾਰਾਂ ਸਿਧੀਆਂ ਹਾਜ਼ਰ ਹੈਂ ਜਦੀ ਉਸ ਪ੍ਰਮੇਸ਼੍ਵਰ ਕੀ ਇਸ ਉਪਰ ਪਲਕ ਨਾਮ ਥੋੜੀ ਭੀ ਕ੍ਰਿਪਾ ਦ੍ਰਿਸ਼ਟੀ ਹੋ ਜਾਵੇ ਤਬ ਤਾਕੀ ਤਿਸ ਜੀਵ ਕੋ ਪੈਰੀਂ ਆਕੇ ਸਿਧੀਆਂ ਲਗਤੀਆਂ ਹੈਂ। ਵਾ ਜਿਸ ਮਹਾਤਮਾਂ ਕੀ ਸੇਵਾ ਵਿਚ ਅਠਾਰਾਂ ਸਿਧੀਆਂ ਹੈਂ ਤਿਸ ਕੀ ਪੈਰੀਂ ਲਗ, ਓਹੁ ਪਲਕ ਦ੍ਰਿਸ਼ਟੀ ਕਰਕੇ ਤਾਰ ਦੇਵਨਗੇ ॥ ੭੯ ॥

## ਦਿਲਾਸਾ ॥

ਧੀਰਜ ਤਾਈ ॥ ੮੦ ॥

## ਆਸਾ ਮਹਲਾ ੫ ॥ ਅਨਦਿਨ ਮੂਸਾ ਲਾਜੁ ਟੁਕਾਈ ॥

## ਗਿਰਤ ਕੂਪ ਮਹਿ ਖਾਇ ਮਿਠਾਈ ॥

ਇਹ ਜੀਵ ਐਸਾ ਪ੍ਰਮਾਦੀ ਹੋ ਰਹਿਆ ਹੈ, ਕੁਛ ਨਹੀਂ ਵਿਚਾਰਦਾ।ਦਿਨ ਰਾਤ ਰੂਪੀਮੂਸਾ ਮੂਸੀ ਇਸ ਕੀ ਅਵਸਥਾ ਵਾ ਸ੍ਵਾਸਾਂ ਰੂਪੀ ਲਾਜ ਕੋ ਟੁਕ ਰਹੇ ਹੈਂ। ਦਿਨ ਰਾਤ੍ਰ ਕਾ ਚੌਬੀ ਹਜ਼ਾਰ ਸ੍ਵਾਸ ਚਲਿਆ ਜਾਤਾ ਹੈ। ਇਹ ਜੀਵ ਸੰਸਾਰ ਰੂਪੀ ਕੂਪ ਮੈਂ ਪੜਿਆ ਹੂਆ ਮਿਠਾਈ ਬਿਸ਼ੇ ਭੋਗ ਖਾ ਰਹਿਆ ਹੈ। ਇਸ ਪਰ ਸਾਖੀ। ਕੋਈ ਪੁਰਸ਼ ਬਨ ਵਿਚ ਚਲਾ ਜਾਤਾ ਭੁਲ ਗਿਆ। ਉਸਕੀ ਗੈਲ ਸ਼ੇਰ ਪੈ ਗਿਆ। ਓਹ ਸ਼ੇਰ ਪਾਸੋਂ ਬਚਣੇ ਵਾਸਤੇ ਦੌੜਾ, ਅਗੇ ਇਕ ਕੂਆ ਆਇਆ।ਉਸ ਕੂਏ ਉਪਰ ਬ੍ਰਿਛ ਥਾ ਉਸ ਬ੍ਰਿਛ ਕੀਆਂ ਜੜਾਂ ਲਗਰਾਂ ਕੂਏ ਵਿਚ ਲੜਕ ਰਹੀਆਂ ਸੀਆਂ। ਉਸ ਪੁਰਸ਼ ਨੇ ਕਿਆ ਕੀਆ ਓਹਨਾਂ ਲਗਰਾਂ ਕੋ ਪਕੜਕੇ ਕੂਏਂ ਮੇਂ ਉਤਰ ਗਿਆ। ਜਬ ਕੂਏਂ ਕੇ ਵਿਚ ਦ੍ਰਿਸ਼ਟੀ ਮਾਰੀ ਕਿਆ ਦੇਖਾ ਇਕ ਵਡੀ ਭਾਰੀ ਸਰਾਲ ਪੜੀ ਹੈ।ਵਡਾ ਭੈ ਕੋ ਪ੍ਰਾਪਤ ਹੂਆ ਦੋ ਚੂਹਾ ਤੇ ਚੂਹੀ ਆਕੇ ਲਗਰ ਕੋ ਟੁਕਣੇ ਲਗ ਗਏ। ਉਪਰ ਸ਼ੇਰ ਖੜਾ ਹੈ ਇਹ ਤਿੰਨ ਭੈ ਹੂਏ। ਬੜ ਉਪਰ ਸ਼ਹਿਤ ਲਗ ਰਹਿਆ ਸੀ। ਜਦ ਉਸਨੇ ਉਪਰ ਕੋ ਮੁਖ ਕੀਆ ਤਬ ਓਹ ਸ਼ਹਿਤ ਕੀਆਂ ਬੂੰਦਾਂ ਉਸਕੇ ਮੁਖ ਮੇਂ ਪੜਨੇ ਲਗੀਆਂ। ਉਹਨਾਂ ਕੇ ਅਨੰਦ ਕਰਕੇ ਸਰਬ ਭੈ,ਭੁਲ ਗਿਆ ਉਸਕੀ ਮਸਤੀ ਮੇਂ ਲਗ ਗਇਆ। ਇਸੀ ਪ੍ਰਕਾਰ ਕਾਲ ਰੂਪੀ ਸ਼ੇਰ ਹੈ ਸੰਸਾਰ ਕੂਆ ਹੈ। ਸਰਾਲ ਨਰਕ ਹੈ ਲਖ ਚੁਰਾਸੀ ਜੂਨ ਝਲ ਹੈ ਅਵਸਤਾ ਰੂਪੀ ਲਗਰ ਹੈ ਦਿਨ ਰਾਤ੍ਰ ਰੂਪੀ ਚੂਹਾ ਚੂਹੀ ਹੈ ਅਗਿਆਨ ਬ੍ਰਿਛ ਹੈ ਅਗਿਆਨ ਕੋ ਪੇਡ ਕਥਨ ਕੀਆ ਹੈ।

## ਸੋਚਤ ਸਾਚਤ ॥

ਸੋਚਦਿਆਂ ਸਾਚਦਿਆਂ। ਵਾ। ਸੋਚਤ ਚਿੰਤਾ ਕਰਦਿਆਂ ਪਦਾਰਥ ਸਾਂਚਤ ਇਕਤ੍ਰ ਕਰਦਿਆਂ।

## ਦ੍ਰੁਮਕੀ ਛਾਇਆ ਨਿਹਚਲ ਗ੍ਰਿਹੁ ਬਾਂਧਿਆ ॥

ਇਸ ਨੇ ਸਰੀਰ ਰੂਪੀ ਗ੍ਰਿਹੁ ਵਾ ਪ੍ਰਤੱਖ ਗ੍ਰਿਹੁ ਨਿਹਚਲ ਕਰ ਕੇ ਬੰਧਿਆ ਹੈ। ਇਹ ਹੈ ਕੈਸਾ ਦ੍ਰੂਮ ਕੀ ਛਾਇਆ

ਵਤ ਹੈ। ਵਾ ਜੈਸੇ ਕਿਸੀ ਨੇ ਦ੍ਰਮ ਕੀ ਛਾਇਆ ਨੀਚੇ ਨਿਹਚਲ ਕਰਕੇ ਗ੍ਰਿਹ ਬੰਧਿਆ ਹੋਵੇ, ਏਹ ਨਹੀਂ ਜਾਣਦਾ ਕਿ ਛਾਇਆ ਨੇ ਥਿਰ ਨਹੀਂ ਰਹਿਣੇ। ਐਸੇ ਪਦਾਰਥ ਹੈਂ।

**ਕਾਲ ਕੈ ਫਾਸਿ ਸਕਤ ਸੁਰ ਸਾਧਿਆ ॥**

ਜੋ ਸ਼ਕਤੀ ਮਾਇਆ ਮੈਂ ਫਾਂਸ ਨਾਮ ਫਸਿਆ ਹੈ ਉਸਕੇ ਮਾਰਨੇ ਵਾਸਤੇ ਕਾਲ ਨੇ ਤੀਰ ਸੰਧਿਆ ਹੈ।

**ਬਾਲੂ ਕਨਾਰਾ ਤਰੰਗ ਮੁਖ ਆਇਆ ॥**

ਜੈਸੇ ਬਾਲੂ ਕਾ ਕਨਾਰਾ ਨਾਮ ਢਾਹਾ ਨਦੀ ਕੇ ਤਰੰਗ ਕਹੀਏ ਪ੍ਰਵਾਹ ਕੇ ਮੁਖ ਮੇਂ ਆ ਰਹਿਆ ਹੈ।

**ਸੋ ਥਾਨੁ ਮੂੜਿ ਨਿਹਚਲੁ ਕਰਿ ਪਾਇਆ ॥**

ਸੋ ਓਹੁ ਅਸਥਾਨ ਮੂਰਖ ਨੇ ਨਿਹਚਲ ਪਾਵਣਾ ਕੀਆ ਹੈ, ਇਹ ਨਹੀਂ ਜਾਣਦਾ ਇਸਨੇ ਢਹਿ ਜਾਣਾ ਹੈ, ਇਸੀ ਪ੍ਰਕਾਰ ਬਾਲੂ ਪੰਜ ਤੱਤ ਇਨਕਾ ਕਨਾਰਾ ਢਾਹ ਸਰੀਰ ਕਾਲ ਰੂਪੀ ਨਦੀ ਕੇ ਤਰੰਗ ਪ੍ਰਵਾਹ ਮੇਂ ਆ ਰਿਹਾ ਹੈ, ਚੌਬੀ ਹਜ਼ਾਰ ਸਵਾਸ ਦਿਨ ਰਾਤਰ ਮੈਂ ਬਿਤੀਤ ਹੋ ਰਹੇ ਹੈਂ ਸੋ ਸਰੀਰ ਰੂਪੀ ਥਾਨ ਮੂਰਖ ਨੇ ਨਿਹਚਲ ਕਰਕੇ ਪਾਇਆ ਹੈ। ੮੧।

**ਆਸਾ ਮਹਲਾ ੫ ॥ ਦੁਤੁਕੇ ੯ ॥**

ਦੇਹ ਜੀਵਾਤਮਾ ਤੇ ਰਹਿਤ ਹੋਈ ਪੜੀ ਸੀ ਬੀਆਬਾਨ ਮੈਂ। ਤਿਸ ਤਰਫ ਦੇਖਕੇ ਸਤਿਗੁਰ ਦੇਵ ਜੀ ਸਿਖਾਂ ਪ੍ਰਤੀ ਵੈਰਾਗ ਜਨਕ ਉਪਦੇਸ਼ ਦੇਤੇ ਹੈਂ।

**ਉਨਕੈ ਸੰਗਿ ਤੂੰ ਕਰਤੀ ਕੇਲ ॥**

ਹੇ ਦੇਹ ਉਸ ਜੀਵਾਤਮਾਂ ਕੇ ਸੰਗ ਕਰਕੇ ਤੂੰ ਨਾਨਾ ਪ੍ਰਕਾਰ ਕੇ ਕੇਲਾਂ ਨੂੰ ਕਰਦੀ ਸੀ।

**ਮਾਹਰਿ ॥**

ਸਰਦਾਰਨੀ।

**ਤੇ ਬੈਰਾਗੀ ਕਹਾ ਸਮਾਏ ॥**

ਤੇ ਬੈਰਾਗੀ ਜੀਵ ਅਬ ਤੇਰੇ ਵਿਚ ਕਹਾਂ ਸਮਾਵਨਗੇ। ਵਾ ਕਹਾਂ ਸਮਾਏ ਵਾਸਨਾ ਕੇ ਭਟਕਾਏ ਹੂਏ ਔਰ ਜੋਨ ਮੈਂ ਸਮਾਏ ॥ ੮੨ ॥

**ਆਸਾ ਮਹਲਾ ੫ ॥**

ਕਿਸੀ ਨੇ ਕਹਿਆ ਕੇ ਜਦੀ ਪ੍ਰਮੇਸ੍ਵਰ ਮਰ ਜਾਵੇ ਤਬ ਭਗਤ ਰੁਦਨ ਕਰਤੇ ਹੋਣਗੇ। ਉ:।

**ਨਾ ਓਹੁ ਮਰਤਾ ਨਾ ਹਮ ਡਰਿਆ ॥** ਸਪਸ਼ਟ

**ਜੀਅਉ ਹਮਾਰਾ ਜੀਉ ਦੇਨਹਾਰਾ ॥**

ਹਮਾਰੇ ਕੋ ਜੀਉ ਦਾਨ ਦੇਣੇ ਵਾਲਾ ਪ੍ਰਮੇਸ੍ਵਰ ਜੀਉਂਦਾ ਹੈ।

**ਪੋਚਾ ॥**

ਨੂਨਤਾ।

**ਤਾਂ ਹਮ ਜਚਨਾ ॥**

ਤਬ ਹਮ ਜਚਨਾ ਕਹੀਏ ਜਾਚੇ ਹੂਏ ਹਾੜੇ ਤੋਲੇ ਅਰਥਾਤ ਸ਼ੁਧ ਹਾਂ ਵਾ ਜਚਨਾ ਸ੍ਰੇਸ਼ਟ ਹਾਂ ॥ ੮੪ ॥

**ਸੰਤ ਓਟ ਪ੍ਰਭ ਤੇਰਾ ਤਾਣ ॥**

ਪਹਿਲੇ ਸਪਸ਼ਟ। ਵਾ ਜਿਨਾਂ ਸੰਤਾਂ ਕੋ ਤੇਰਾ ਤਾਨ ਹੈ ਉਨਕੀ ਓਟ ਲਈ ਹੈ। ੮੫ ।

## ਕਾਚ ਗਗਰੀਆ ਅੰਭ ਮਝਰੀਆ॥

ਜੈਸੇ ਕਾਚੀ ਗਾਗਰ ਕੋ ਅੰਭ ਜਲ ਕੇ ਮਝਰੀਆ ਨਾਮ ਵਿਚ ਸੁਟ ਦੇਵੀਏ ਓਹ ਗਲ ਜਾਤੀ ਹੈ। ਇਸੀ ਪ੍ਰਕਾਰ ਸ਼ਰੀਰ ਰੂਪੀ ਗਾਗਰ ਕਚੀ ਜਦੀ ਪਦਾਰਥਾਂ ਰੂਪੀ ਜਲ ਮੈਂ ਪਾ ਦੇਈਏ ਤਬ ਨਿਸਫਲ ਹੀ ਫੁਟ ਗਈ। ਪਦਾਰਥ ਉਥੇ ਦੀ ਉਥੇ। ਵਾ ਜੈਸੇ ਕਚੀ ਗਾਗਰ ਕੇ ਵਿਚ ਜਲ ਪਾ ਦਈਏ ਉਹ ਸ੍ਵੀ ਜਾਤਾ ਹੈ, ਇਸੀ ਪ੍ਰਕਾਰ ਸ਼ਰੀਰ ਕਚੀ ਗਾਗਰ ਹੈ ਇਸਕੇ ਵਿਚ ਸਵਾਸਾਂ ਰੂਪੀ ਜਲ ਹੈ ਦਿਨ ਰਾਤ੍ਰ ਸ੍ਵੀ ਜਾਤਾ ਹੈ।

## ਨਿਰਭਉ ਹੋਇਓ ਭਇਆ ਨਿਹੰਗਾ॥

ਇਹ ਜੀਵ ਨਿਰਭਉ ਹੋਕੇ ਨਿਹੰਗਾ ਨਾਮ ਘੰਡ ਮੂਰਖ ਹੋ ਰਹਿਆ ਹੈ।

## ਕੀਆ ਸੰਬਾਹਾ॥

ਇਕਤ੍ਰ।

## ਜੋੜੇ ਮਨਿ ਭਾਨੀ॥

ਪੁਸ਼ਾਕਾਂ ਦੇ ਜੋੜੇ ਮਨ ਭਉਂਦੇ।

## ਰੰਗਰਸਾ॥

ਇਹ ਰੰਗਾਂ ਰੰਗਾਂ ਕੇ ਰਸ॥ ੯੬॥

## ਆਸਾ ਮਹਲਾ ੫॥ ਇਨ ਸਿਉ ਪ੍ਰੀਤ ਕਰੀ॥

ਇਨਾਂ ਪਦਾਰਥਾਂ ਮਾਇਆ ਸਬੰਧੀਆਂ ਨਾਲ ਘਨੇਰੀ ਹੀ ਪ੍ਰੀਤੀ ਕੀਤੀ।

## ਜਉ ਮਿਲੀਐ ਤਉ ਵਧੈ ਵਧਏਰੀ॥

ਜਦੀ ਕੋਈ ਪਦਾਰਥ ਮਾਇਆ ਮਿਲ ਗਈ ਤਾਂ ਵਧੇਰੀ ਤ੍ਰਿਸ਼ਨਾ ਹੋਰ ਵਧ ਗਈ।

## ਗਲਿ ਚਮੜੀ ਜਉ ਛੋਡੈ ਨਾਹੀ॥

ਜੈਸੇ ਗਲ ਕੀ ਚਮੜੀ ਤੁਚਾ ਗਲ ਕੋ ਛੋਡਦੀ ਨਹੀਂ, ਐਸੇ ਇਹ ਮਾਇਆ ਗਲ ਮੈ ਚਮੜੀ ਹੂਈ ਛੋਡਦੀ ਨਹੀਂ। ਪ੍ਰਸ਼ਨ—ਇਸ ਤੇ ਛੁਟੇ ਕੈਸੇ।ਉਃ

## ਲਾਗਿ ਛੁਟੈ ਸਤਿਗੁਰ ਕੀ ਪਾਈ॥

ਸਤਿਗੁਰ ਕੀ ਪਾਈ ਲਗੇ ਤਬ ਛੁਟਦਾ ਹੈ।

## ਬਾਟਿ ਘਾਟਿ ਗ੍ਰਿਹਿ ਬਨਿ ਬਨਿ ਜੋਹੈ॥

ਬਾਟਾਂ ਮੈਂ ਘਾਟਾਂ ਮੈਂ ਬਨਾਂ ਬਨਾਂ ਮੈਂ ਗ੍ਰਿਹ ਵਿਚ ਜੋਹਦੀ ਹੈ ਵਾ ਘਾਟ ਪਰਾਸੁਰ ਬਨ ਸ੍ਰਿੰਗੀ ਰਿਖ। ਇਤਿਆਦੀ।

## ਅਗਰਕ ਉਸਕੇ ਵਡੇ ਠਗਾਊ॥

ਉਸ ਮਾਇਆ ਕੇ ਜੋ ਅਗਰਕ ਨਾਮ ਅਗਵਾਨੀ ਹੈਂ ਖਜ਼ਾਨਚੀ ਮਾਇਆ ਧਾਰੀ ਓਹੁ ਵਡੇ ਠਗ ਹੈਂ।

## ਛੋਡਹਿ ਨਾਹੀ ਬਾਪ ਨਾ ਮਾਉ॥

ਨਾ ਮਾਤਾ ਕਾ ਧਨ ਛੋਡਦੇ ਹੈਂ ਨਾ ਪਿਤਾ ਕਾ। ਜਿਥੋਂ ਮਿਲ ਜਾਣਾ ਓਥੋਂ ਹੀ ਲੈ ਲੈਣਾ। ਵਾ ਉਸ ਮਾਇਆ ਕੇ ਅਗਰਕ ਅਗਵਾਨੀ ਕਾਮ ਆਦਕ ਵਡੇ ਠਗ ਹੈਂ। ਇਹ ਮਾਤਾ ਪਿਤਾ ਕੋ ਭੀ ਨਹੀਂ ਛੋਡਦੇ ਵਾ ਮਾਤਾ ਪਿਤਾ ਕੀ ਸ਼ਰਨ ਵਿਚ ਗਇਆਂ ਤੇ ਭੀ ਨਹੀਂ ਛੋਡਦੇ ਵਾ ਮਾਤਾ ਬੁਧੀ ਪਿਤਾ ਮਨ॥ ੯੭॥

## ਸੂਰਬੀਰ ਬਚਨ ਕੇ ਬਲੀ॥

ਸੂਰਬੀਰ ਹੈਂ ਸੰਤ ਵਾ ਕਾਮ ਆਦਕ ਬਚਨ ਕੇ ਬਲੀ ਹੈਂ ਜੋ ਬਚਨ ਕਹਿਨਾ ਸੋ ਪੂਰਾ ਕਰਨਾ।

## ਕਉਲਾ ਬਪਰੀ ਸੰਤੀ ਛਲੀ ॥

ਮਿਥਿਆ ਨਿਸਚੇ ਕਰਿਆ ਇਹ ਛਲਿਆ ਹੈ ॥ ੮੮ ॥

## ਮਹਾ ਪੁਨੀਤ ਜਾਕਾ ਨਿਰਮਲ ਥਾਨ ॥

ਆਪ ਭੀ ਪ੍ਰਮੇਸ਼੍ਵਰ ਮਹਾਂਪੁਨੀਤ ਹੈ ਉਸਕਾ ਥਾਨ ਸਤਿਸੰਗ ਭੀ ਨਿਰਮਲ ਹੈ ॥ ੮੯ ॥

## ਆਸਾ ਮਹਲਾ ੫ ॥

ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਜੀ ਵਡੀ ਪਰੀਕਰਮਾਂ ਦੇਂਦੇ ਸੇ ਜਿਥੇ ਸਾਹਿਬ ਬੁਢੇ ਜੀ ਕੀ ਬੇਰ ਹੈ, ਉਥੇ ਇਕ ਬ੍ਰਹਮਨ ਠਾਕੁਰ ਕੋ ਲਈ ਬੈਠਾ ਸੀ। ਤਿਸਨੇ ਮਹਾਰਾਜ ਕੋ ਕਹਿਆ ਆਪ ਖਤ੍ਰੀ ਹੋਕੇ ਠਾਕੁਰ ਨਹੀਂ ਰਖਦੇ ਔਰ ਠਾਕੁਰਾਂ ਕੋ ਨਿਮਸ਼ਕਾਰ ਨਹੀਂ ਕੀਤੀ ਏਹ ਯੋਗਤਾ ਨਹੀਂ। ਤਿਸ ਪ੍ਰਤੀ ਸਤਿਗੁਰ ਦੇਵ ਜੀ ਕਥਨ ਕਰਤੇ ਹੈਂ,ਹਮ ਤਾਂ ਇਨ ਤੇ ਭੀ ਵਡੇ ਠਾਕੁਰ ਜੀ ਕੋ ਪੂਜਤੇ ਹਾਂ। ਅੰਨਵੇਂ ਪੰਗਤੀ ਚੁਕਨੀ।

## ਸਾਲ ਗਿਰਾਮ ਹਮਾਰੈ ਸੇਵਾ ॥

ਗਿਰਾਮ ਨਾਮ ਸਮੂੰਹ ਵਿਚ ਜਿਸ ਕਾ ਸਾਲ ਘਰ ਹੈ, ਵਾ ਜਿਸ ਦਾ ਸਤਿਸੰਗਤ ਰੂਪੀ ਗਿਰਾਮ ਸਾਲ ਨਾਮ ਸੁੰਦਰ ਹੈ, ਉਸਕੀ ਹਮਾਰੇ ਮਤ ਮੈਂ ਸੇਵਾ ਹੋ ਰਹੀ ਹੈ। ਪ੍ਰਸ਼ਨ–ਹਮ ਠਾਕਰਾਂ ਕੋ ਤਿੰਨ ਵਕਤ ਇਸ਼ਨਾਨ ਕਰਵਾਵਤੇ ਹਾਂ। ਉਃ। ਸ਼ਬਦ ਕੇ ਆਦਿ ਕੀ ਪੰਗਤੀ।

## ਆਠ ਪਹਰ ਉਦਕ ਇਸਨਾਨੀ ॥

ਹਮਾਰਾ ਠਾਕੁਰ ਅਠੇ ਪਹਰ ਉਦਕ ਦਾ ਇਸ਼ਨਾਨੀ ਹੋ ਰਹਿਆ ਹੈ। ਜਲ ਸਾਈ ਮਹਾਰਾਜ ਕਾ ਨਾਮ ਹੈ ਵਾ ਜਲ ਚਰਜੀਵ ਰੂਪ ਹੋਕੇ। ਪ੍ਰਸ਼ਨ–ਠਾਕੁਰਾਂ ਕੋ ਹਮ ਭੋਗ ਲਗਾਤੇ ਹੈਂ। ਉ:–

## ਸਦਹੀ ਭੋਗ ਲਗਾਇ ॥

ਸਦੀਵ ਕਾਲ ਉਹ ਜੀਵ ਰੂਪ ਹੂਆ ਭੋਗ ਲਗਾ ਰਹਿਆ ਹੈ।

## ਸੁ ਗਿਆਨੀ ॥

ਫੇਰ ਹਮਾਰਾ ਠਾਕੁਰ ਸੁ ਸ੍ਰੇਸ਼ਟ ਗਜਾਨੀ ਹੈ ਪਰਮੇਸ਼ਰ ਕੋ ਆਪਣੇ ਸਰੂਪ ਕੀ ਸਦਾ ਗਿਆਤ ਹੈ ਇਹ ਤੁਮਾਰੇ ਠਾਕੁਰ ਜੜ ਹੈਂ।

## ਪੂਜਾ ਅਰਚਾ ਬੰਧਨ ਦੇਵਾ ॥

ਦੇਵ ਕੋ ਜੋ ਬੰਦਨਾ ਕਰਨੀ ਹੈ ਏਹੀ ਪੂਜਾ ਅਰਚਾ ਹੈ। ਪ੍ਰਸ਼ਨ–ਹਮ ਘੰਟੀ ਬਜਾਵਤੇ ਹਾਂ ਠਾਕੁਰਾਂ ਅਗੇ। ਉ:–

## ਘੰਟਾ ਜਾਕਾ ਸੁਨੀਐ ਚਹੁ ਕੁੰਟ ॥

ਜਿਸ ਪਰਮੇਸ਼ਰ ਕਾ ਬੇਦ ਰੂਪੀ ਘੰਟਾ ਚਾਰੇ ਕੂੰਟਾਂ ਵਿਚ ਸੁਣੀਦਾ ਹੈ।

## ਆਸਨ ਜਾਕਾ ਸਦਾ ਬੈਕੁੰਠ ॥

ਜਿਸਕਾ ਆਸਨ ਸਦਾ ਹੀ ਬੈਕੁੰਠ ਮੇਂ ਹੈ ਵਾ ਅਕੁੰਠਤ ਆਸਨ ਹੈ।

## ਜਾਕਾ ਚਵਰ ॥

(ਪਵਨ੍ਹ ਚਵਰੋ ਕਰੇ) ਵਾ। ਹੁਕਮ ਰੂਪੀ ਚਵਰ।

## ਤਾਕਾ ਧੂਪ ॥

ਜਸ ਰੂਪੀ। ਪ੍ਰਸ਼ਨ–ਠਾਕੁਰਾਂ ਕੋ ਡੱਬੇ ਵਿਚ ਰਖਦੇ ਹਾਂ। ਉਃ–

**ਘਟਿ ਘਟਿ ਸੰਪਟ ਹੈ ਰੇ ਜਾ ਕਾ ॥**

ਰੇ ਪਿਆਰੇ ਘਟਾਂ ਘਟਾਂ ਰੂਪੀ ਜਿਸਕਾ ਸੰਪਟ ਨਾਮ ਡਬਾ ਹੈ। ਪ੍ਰਸ਼ਨ:-ਨੰਦ ਸੁਨੰਦ ਕੀ ਸਭਾ ਹੋਤੀ ਹੈ ਪਾਰਖਦ। ਉ:-

**ਅਭਗ ਸਭਾ ਸੰਗਿ ਹੈ ਸਾਧਾ ॥**

ਸਾਧਾਂ ਕਾ ਜੋ ਸੰਗ ਇਹ ਅਭਗ ਨਾਮ ਨੰਦ ਸੁ ਨੰਦ ਕੀ ਸਭਾ ਹੈ। ਪ੍ਰਸ਼ਨ—ਆਰਤੀ ਕਰਤੇ ਹਾਂ। ਉ: ਕੀਰਤਨ ਆਰਤੀ ਹੈ।

**ਜਿਸਹਿ ਪਰਾਪਤਿ ਤਿਸਹੀ ਲਹਨਾ ॥**

ਜਿਸਕੇ ਮਸਤਕ ਦੇ ਲਹਨਾ ਨਾਮ ਲੇਖ ਹੈਂ ਤਿਸਕੋ ਐਸੇ ਠਾਕਰ ਪ੍ਰਾਪਤ ਹੁਏ ਹੈਂ।

**ਕਹੁ ਨਾਨਕ ਗੁਰ ਕੀਨੋ ਦਾਨ ॥**

ਮਹਾਰਾਜ ਕਹਿਤੇ ਧੰਨ ਹੈ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜਿਨ੍ਹਾਂ ਗੁਰਾਂ ਨੇ ਐਸੇ ਠਾਕਰ ਕੀ ਪੂਜਾ ਕਰਨੀ ਦਾਨ ਨਾਮ ਜਣਾਈ ਹੈ ॥ ੯੦ ॥

**ਆਸਾ ਮਹਲਾ ੫ ॥ ਜਿਹ ਪੈਡੈ ਲੂਟੀ ਪਨਿਹਾਰੀ ॥**

ਜਿਸ ਜਮਾਂ ਕੇ ਪੈਂਡੇ ਵਿਚ ਇਹ ਪਨਿਹਾਰੀ ਪਦਾਰਥਾਂ ਰੂਪੀ ਜਲ ਕੇ ਭਰਨੇ ਵਾਲੀ ਲੂਟੀ ਗਈ।

**ਨਾਮ ਤੇਰੇ ਕੀ ਮੁਕਤੇ ਬੀਥੀ ॥**

ਹੇ ਪਰਮੇਸ਼੍ਵਰ ਤੇਰੇ ਨਾਮ ਰੂਪੀ ਬੀਥੀ ਗਲੀ ਮੇਂ ਜੋ ਵੜੇ ਹੈਂ ਉਹ ਮੁਕਤੇ ਹੈਂ। ਵਾ ਤੇਰੇ ਨਾਮ ਰੂਪੀ ਬੀਥੀ ਮੁਕਤੇ ਨਾਮ ਖੁਲ੍ਹੀ ਹੈ ਕੋਈ ਵੜੇ। ਪਾਠੰਤ੍ਰ ਮੁਕਤੀ।

**ਜਹ ਲਾਲਚ ਜਾਗਾਤੀ ਘਾਟ ॥**

ਜਿਸ ਘਾਟ ਮੇਂ ਲਾਲਚੀ ਜਗਾਤੀਏ ਹੈਂ ਜਮਦੂਤ।

**ਜਹ ਆਵਟੇ ਬਹੁਤ ਘਨ ਸਾਥ ॥**

ਜਿਸ ਜਮ ਰਸਤੇ ਮੇਂ ਬਹੁਤ ਸਕਾਮ ਕਰਮਾਂ ਦੇ ਕਰਨੇ ਵਾਲੇ ਸਾਥਾਂ ਦੇ ਸਾਥ ਘਨੇ ਹੀ ਆਵਟੇ ਨਾਮ ਲੁਟੀਂਦੇ ਹੈਂ ਵਾ ਕੜਦੇ ਹੈਂ ਵਾ ਦੁਖੀ ਹੋਤੇ ਹੈਂ ॥ ੯੩ ॥

**ਚਰਨ ਕਮਲ ਗੁਰਦੇਵ ਪਿਆਰੇ ॥**

**ਪੂਜਹਿ ਸੰਤ ਹਰਿ ਪ੍ਰੀਤਿ ਪਿਆਰੇ ॥**

ਪਿਆਰੇ ਗੁਰਦੇਵਾਂ ਕੇ ਜੋ ਚਰਨ ਕਵਲ ਹਰੀ ਪਿਆਰੇ ਮੇਂ ਜੋ ਪ੍ਰੀਤ ਕਰਦੇ ਹੈਂ ਸੰਤ ਸੋ ਉਨ ਚਰਨਾਂ ਕੋ ਪੂਜਦੇ ਹੈਂ ॥ ੯੪ ॥

**ਸਉਕਨਿ ॥**

ਕੁ ਬੁਧੀ ਪਤੀ ਨੇ ਤਿਆਗ ਦਿਤੀ।

**ਪ੍ਰਿਅ ਸੋਹਾਗਨਿ ਸੀਗਾਰਿ ਕਰੀ ॥**

ਪਿਰੀ ਨੇ ਜਪ ਤਪ ਨਾਲ ਸ਼ੀਗਾਰ ਕੇ ਸੋਹਾਗਨ ਕਰ ਲਈ।

**ਲੇ ਪਖਾ ਪ੍ਰਿਅ ਝਲਉ ਪਾਏ ॥**

ਪਖ ਲੈਨੇ ਰੂਪੀ ਪਖਾ ਲੈਕੇ ਪਿਰੀ ਕੋ ਝਲ ਪਉਦੀ ਹਾਂ।

**ਪੰਚ ਦੂਤ ਲਾਵੇ ॥**

ਪੰਜ ਦੂਤ ਕਾਮ ਆਦਿਕ ਲਾਵੀ ਆਦੇ ਕਰਨੇ ਵਾਲੇ ਸੁਭ ਗੁਨਾਕੇ ਕਟਨੇ ਵਾਲੇ ਵਾ ਜੋ ਲਾਵੇ ਨਾਮ ਲਗ ਰਹੇ ਸੇ।

## ਜਬ ਮੁਖ ਪ੍ਰੀਤਮ ਸਾਜਨ ਲਾਗਾ ॥

ਜਦੋਂ ਪ੍ਰੀਤਮ ਸਜਨ ਮੁਖ ਲਗਜਾ ਸਾਖਸ਼ਾਤ ਹੂਆ।

## ਸੂਖ ਸਹਜ ਮੇਰਾ ਧਨ ਸੋਹਾਗਾ ॥

ਤਬ ਮੇਰੇ ਕੋ ਸੂਖ ਸਹਜ ਨਾਮ ਅਚੁਤ ਸੁਖ ਦਾ ਸੁਹਾਗ ਨਾਮ ਅਨੰਦ ਹੂਆ। ਧਨੁਤਾ ਯੋਗ ਵਾ ਮੈਂ ਧਨਕੋ ॥ ੯੫ ॥ ਅੰਨਵੇਂ।

## ਐਸੀ ਇਸਤ੍ਰੀ ਇਕ ਰਾਮ ਉਪਾਈ ॥

ਐਸੀ ਮਾਇਆ ਵਿਸਤ੍ਰੀ ਵਾ ਪ੍ਰਤੱਖ ਇਸਤ੍ਰੀ।

## ਮਾਥੈ ਤ੍ਰਿਕੁਟੀ ॥

ਇਸਦੇ ਮਾਥੈ ਤਿੰਨਾ ਗੁਣਾ ਰੂਪੀ ਤ੍ਰਿਕੁਟੀ ਹੈ ਵਾ ਮਾਇਆ ਆਧਾਰੀ ਪੁਰਸ਼ ਦੇ ਮਸਤਕ ਮੈਂ ਤ੍ਰਿਊਟੀ ਨਾਮ ਤੇਹੜ ਪੜ ਜਾਤੀ ਹੈ। ਫੂੜ ਗਪਊੜੇ।

## ਮਨਮੁਖ ਮੂਰਖਾ ॥

ਸਪਸ਼ਟ। ਵਾ ਪਾਠੰਤ੍ਰ ਮੂਰਖਾਧਾ। ਮੂਰਖਤਾ ਕਾ ਖਾਧਾ ਹੂਆ॥ ੯੭ ॥

## ਮਿਟੇ ਉਪਦ੍ਰਹ ਮਨ ਤੇ ਬੈਰ ॥

ਜੋ ਵੈਰੀ ਉਪਦਰ ਕਰ ਰਹੇ ਸੇ ਸੋ ਮਨ ਤੋਂ ਮਿਟ ਗਏ ॥ ੯੮ ॥

## ਦੂਰਿ ਨ ਹੋਈ ਕਤਹੂ ਜਾਈਐ ॥

ਭਾਵੇਂ ਕਿਤੇ ਚਲੇ ਜਾਵੀਏ ਉਹ ਦੂਰ ਨਹੀਂ ਹੋਤਾ। ਵਾ ਕਤਹੂ ਨਾਮ ਕਦੀ ਭੀ ਦੂਰ ਨਹੀਂ ਹੋ ਜਾਤਾ ॥੧੦੦॥

## ਆਸਾ ਮਹਲ ੫ ॥

ਜਿਸ ਵਕਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮੀਰੀ ਪੀਰੀ ਕੇ ਧਾਰਨਹਾਰੇ ਦੁਸ਼ਟਾਂ ਕੇ ਨਾਸ ਕਰਤਾ ਤਿਨਾ ਨੇ ਅਵਤਾਰ ਲਿਆ ਹੈ ਉਸ ਵਕਤ ਇਹ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਚਾਰਨ ਕੀਆ ਹੈ।

## ਸਤਿਗੁਰ ਸਾਚੈ ਦੀਆ ਭੇਜਿ ॥

ਸਤਿਗੁਰੂ ਜੋ ਸਚੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤਿਨਾਂ ਨੇ ਸਾਹਿਬ ਬੁਢੇ ਜੀ ਦੁਆਰੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕੋ ਭੇਜ ਦੀਆ।

## ਚਿਰੁ ਜੀਵਨੁ ਉਪਜਿਆ ਸੰਜੋਗ ॥

ਚਿਰੰਜੀਵੀ ਜੋ ਹਰਿਗੋਬਿੰਦ ਸਾਹਿਬ ਜੀ ਤਿਨਕਾ ਸੰਜੋਗ ਉਤਪਨ ਹੂਆ। ਵਾ ਚਿਰੰਜੀਵਨੇ ਨਾਲ ਸੰਜੋਗ ਉਤਪਨ ਹੂਆ। ਉਂਞ ਭੀ ਪਹਿਲੇ ਪਾਤਿਸ਼ਾਹਾ ਤੇ ਬਿਨਾਂ ਹਰਿਗੋਬਿੰਦ ਸਾਹਿਬ ਜੀ ਨੇ ਔਰ ਪਾਤਿਸ਼ਾਹੀਆਂ ਨਾਲੋਂ ਬਹੁਤ ਗਦੀ ਕੀਤੀ ਹੈ।

## ਉਦਰੈ ਮਾਹਿ ਆਇ ਕੀਆ ਨਿਵਾਸੁ ॥

ਮਾਤਾ ਗੰਗਾ ਜੀ ਕੇ ਉਦਰ ਮੈਂ ਆਕੇ ਨਿਵਾਸ ਕੀਆ। ਮਾਤਾ ਕੋ ਪ੍ਰਤੀਤ ਹੋਆ ਕੇ ਉਦਰ ਵਿਚੋਂ ਹੂਏ ਹੈਂ।

## ਜੰਮਿਆ ਪੂਤੁ ਭਗਤੁ ਗੋਬਿੰਦ ਕਾ ॥

ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਜੋ ਸਪੁੱਤਰ ਜੰਮੇ ਹੈਂ ਇਹ ਗੋਬਿੰਦ ਕੀ ਭਗਤੀ ਕਰਵਾਵਨੇ ਕੋ ਪੈਦਾ ਹੁਏ ਹੈਂ।

## ਪ੍ਰਗਟਿਆ ਸਭ ਮਹਿ ਲਿਖਿਆ ਧੁਰਕਾ ॥

ਮਹਾਤਮਾ ਕੇ ਪੁੰਨਾ ਕਰਕੇ ਦੁਸ਼ਟਾਂ ਕੇ ਪਾਪਾਂ ਕਰਕੇ ਅਵਤਾਰ ਕਾ ਸਰੀਰ ਹੋਤਾ ਹੈ। ਕਿਉਂ ਮਹਾਤਮਾ ਕੋ ਪੁੰਨਾਂ

ਕਾ ਫਲ ਦੇਣੇ ਵਾਸਤੇ ਦੁਸ਼ਟਾਂ ਕੋ ਪਾਪਾਂ ਕਾ ਫਲ ਦੇਣੇ ਵਾਸਤੇ ਅਰਥਾਤ ਜੋ ਸੰਤਾਂ ਕੋ ਧੁਰੋਂ ਹੀ ਸਰੇਸ਼ਟ ਪੁੰਨ ਲਿਖੇ ਹੂਏ ਸੇ ਔਰ ਦੁਸ਼ਟਾਂ ਕੇ ਪਾਪ ਲਿਖੇ ਹੂਏ ਸੇ ਉਨਕੇ ਅਨੁਸਾਰ ਮਹਾਰਾਜ ਕਾ ਅਵਤਾਰ ਸਭ ਮੈਂ ਪ੍ਰਗਟ ਹੂਆ।

**ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥**

ਇਹ ਹੁਕਮ ਹੈ ਪ੍ਰਮੇਸ਼ਰ ਕਾ ਦਸੀਂ ਮਾਸੀਂ ਬਾਲਕ ਜਨਮ ਲੇਤਾ ਹੈ।

**ਗੁਰਬਾਣੀ ਸਖੀ ਅਨੰਦ ਗਾਵੈ ॥**

ਗੁਰਬਾਣੀ ਕੋ ਸਖੀਆਂ ਅਨੰਦ ਪੂਰਬਕ ਗੈਨ ਕਰਤੀਆਂ ਭਈਆਂ।

**ਸਾਚੇ ਸਾਹਿਬ ਕੈ ਮਨਿ ਭਾਵੈ ॥**

ਜੋ ਗੁਰਬਾਣੀ ਸਚੇ ਸਾਹਿਬ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਉਨਕੇ ਮਨ ਮੈਂ ਭਉਂਦੀ ਹੈ।

**ਵਧੀ ਵੇਲਿ ਬਹੁ ਪੀੜੀ ਚਾਲੀ ॥**

ਵੇਲ ਸੋਢ ਵੰਸ ਵਧੀ ਬਹੁਤ ਹੀ ਪੀੜੀ ਚਲੀ ਗੁਰਿਆਈ ਗੱਦੀ।

**ਧਰਮ ਕਲਾ ਹਰਿ ਬੰਧਿ ਬਹਾਲੀ ॥**

ਹਰੀ ਨੇ ਮਹਾਰਾਜ ਕੀ ਮੂਰਤੀ ਮਾਨੋ ਧਰਮ ਦੀ ਕਲਾ ਸਰੂਪ ਹੀ ਬੰਧ ਕੇ ਬਹਾਲੀ ਇਸਥਿਤ ਕੀਤੀ । ਵਾ । ਹਰੀ ਜੋ ਧਰਮ ਕਲਾ ਤਿਸਨੇ ਮਹਾਰਾਜ ਕੀ ਮੂਰਤੀ ਬੰਧ ਕੇ ਬਹਾਲੀ ਇਸਥਿਤ ਕੀਤੀ।

**ਮਨ ਚਿੰਦਿਆ ਸਤਿਗੁਰੂ ਦਿਵਾਇਆ ॥**

ਮਾਤਾ ਗੰਗਾ ਜੀ ਕੋ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਨੇ ਮਨ ਇਛਤ ਫਲ ਸਾਹਿਬ ਬੁਢੇ ਜੀ ਪਾਸੋਂ ਦਿਵਾਇਆ। ਵਾ ਦੂਤੀ ਅਰਥ ਜਗਜਾਸੀ ਤਰਫ।

**ਸਤਿਗੁਰ ਸਾਚੈ ਦੀਆ ਭੇਜਿ ॥**

ਪਰਮੇਸ਼ਰ ਨੇ ਸਚੇ ਸਤਿਗੁਰਾਂ ਦੁਆਰੇ ਜਗਜਾਸੂ ਕੇ ਰਿਦੇ ਮੇਂ ਗਿਆਨ ਰੂਪੀ ਪੁੱਤਰ ਭੇਜ ਦੀਆ।

**ਚਿਰ ਜੀਵਨ ਉਪਜਿਆ ਸੰਜੋਗਿ ॥**

ਉਸ ਗਿਆਨ ਕਰਕੇ ਜਗਿਆਸੂ ਕਾ ਚਿਰੰਜੀਵਨੇ ਨਾਲ ਸੰਜੋਗ ਉਤਪੰਨ ਹੂਆ॥

**ਉਦਰੈ ਮਾਹਿ ਆਇ ਕੀਆ ਨਿਵਾਸੁ ॥**

ਗਿਆਨ ਰੂਪੀ ਪੁੱਤਰ ਨੇ ਜਗਜਾਸੂ ਕੇ ਉਦਰ ਨਾਮ ਰਿਦੇ ਮੈਂ ਆਕੇ ਨਿਵਾਸ ਕੀਆ।

**ਮਾਤਾ ਕੈ ਮਨਿ ਬਹੁਤ ਬਿਗਾਸੁ ॥**

ਮਾਤਾ ਕੌਨ ਬੁਧੀ ਸੁਧ ਉਸਕੇ ਮਨ ਮੈਂ ਬਹੁਤ ਹੀ ਅਨੰਦ ਹੂਆ। ਪ੍ਰਸ਼ਨ–ਗਿਆਨ ਦੀ ਪ੍ਰਾਪਤੀ ਕੈਸੇ ਹੋਈ॥ ਉ:–

**ਜੰਮਿਆ ਪੂਤੁ ਭਗਤੁ ਗੋਬਿੰਦ ਕਾ ॥**

ਜਬ ਗੋਬਿੰਦ ਕੀ ਭਗਤੀ ਕੀਤੀ ਤਬ ਗਿਆਨ ਰੂਪੀ ਪੁੱਤਰ ਜੰਮਿਆਂ। ਵਾ ਪੂਤ ਪਵਿੱਤ੍ਰ।

**ਪ੍ਰਗਟਿਆ ਸਭ ਮਹਿ ਲਿਖਿਆ ਧੁਰਕਾ ॥**

ਜਿਸਕੇ ਮਸਤਕ ਮੇਂ ਧੁਰਕਾ ਸ੍ਰੇਸ਼ਟ ਲਿਖਿਆ ਹੂਆ ਸੀ ਸਭਨਾਂ ਵਿਚੋਂ, ਉਸਕੋ ਗਿਆਨ ਪ੍ਰਗਟ ਹੂਆ ਹੈ।

**ਦਸੀ ਮਾਸੀ ਹੁਕਮਿ ਬਾਲਕ ਜਨਮ ਲੀਆ ॥**

ਦਸ ਇੰਦ੍ਰਿਆਂ ਕੋ ਜਬ ਮਾਸੀ ਕਹੀਏ ਦਮਨ ਕੀਆ ਔਰ ਪਰਮੇਸ਼ਰ ਕਾ ਹੁਕਮ ਮੰਨਿਆਂ ਤਬ ਗਿਆਨ ਰੂਪੀ ਬਾਲਕੇ ਨੇ ਜਨਮ ਲੀਆ। ਗਿਆਨ ਕੋ ਬਾਲਕਾ ਕਿਉਂ ਕਹਿਆ ਜੇ ਬਾਲ ਕਹੀਏ ਅਗਿਆਤਾ ਕੋ ਭੀ ਕਸ਼ ਕਹੀਏ ਸੁਖਦੇਵੇ। ਵਾ ਜਿਸਕੇ ਬਾਲ ਰੋਮ ਰੋਮ ਵਿਚ ਕਰਤੇ ਬ੍ਰਹਮਾਂ ਆਦਿਕ ਹੈਂ (ਬ੍ਰਹਮ ਗਿਆਨੀ ਆਪ ਪ੍ਰਮੇਸ਼ਰ)

## ਗੁਰਬਾਣੀ ਸਖੀ ਅਨੰਦ ਗਾਵੈ ॥

ਉਸ ਕੀਆਂ ਸਖੀ ਇੰਦ੍ਰੀਆਂ ਗੁਰਬਾਣੀ ਕੋ ਅਨੰਦ ਪੂਰਬਕ ਗੈਨ ਕਰਦੀਆਂ ਹੈਂ। ਵਾ ਓਹ ਸਖੀਆਂ ਮਹਾਤਮਾ ਨਾਲ ਮਿਲਕੇ।

## ਵਧੀ ਵੇਲਿ ਬਹੁ ਪੀੜੀ ਚਾਲੀ ॥

ਬਹੁਤ ਹੀ ਸ਼ੁਭ ਗੁਨਾ ਕੀ ਵੇਲ ਵਧੀ ਪੀੜ੍ਹੀ ਚਲੀ ਸੰਪਰਦਾ ਗਿਆਨ ਵਾਨਾਂ ਕੀ।

## ਧਰਮ ਕਲਾ ਹਰਿ ਬੰਧਿ ਬਹਾਲੀ॥

ਹਰੀ ਨੇ ਮਾਨੋਂ ਗਿਆਨ ਵਾਨ ਕੀ ਮੂਰਤੀ ਧਰਮ ਦੀ ਕਲਾ ਹੀ ਬੰਧ ਕੇ ਇਸਥਤ ਕੀਤੀ ਹੈ।

## ਜਿਉ ਬਾਲਕੁ ਪਿਤਾ ਊਪਰਿ ਬਹੁ ਕਰੇ ਮਾਣਿ ॥

ਜੈਸੇ ਬਾਲਕਾ ਆਪਣੇ ਪਿਤਾ ਉਪਰ ਬਹੁਤ ਹੀ ਮਾਣ ਕਰਦਾ ਹੈ। ਇਸੀ ਪ੍ਰਕਾਰ ਹਮ ਵਾ ਗਿਆਨ ਵਾਨ ਗੁਰਾਂ ਕੇ ਭਾਣੇ ਮੇਂ ਬੁਲਾਏ ਹੂਏ ਬੋਲਤੇ ਹਾਂ।

## ਗੁਝੀ ਛੰਨੀ ॥

ਛਿਪੀ ਛੁਪੀ ॥ ਇਤੀ ॥ ਸਪਸ਼ਟ ॥

## ਆਸਾ ਘਰੁ ੮ ਕਾਫੀ ॥ ਮਹਲਾ ੫ ॥

## ੧ ਓ ਸਤਿਗੁਰਪ੍ਰਸਾਦਿ ॥

## ਮੈ ਬੰਦਾ ਬੈ ਖਰੀਦੁ ॥

ਮੈਂ ਬੰਦਾ ਦਾਸ ਹਾਂ ਕੈਸਾ ਬੈ ਕਹੀਏ ਮੁਲ ਦਾ ਖਰੀਦਿਆ ਹੂਆ।

## ਕਿਛੁ ਪਵੈ ਨਾ ਬੰਧਾ ॥

ਜਦੀ ਨਾਮ ਤੇ ਬਿਨਾ ਲਾਖੋਂ ਹੀ ਕਰਮ ਕਮਾਈਏ ਸੰਸਾਰ ਸਮੁੰਦ੍ਰ ਵਿਚ ਰੁੜ੍ਹੇ ਜਾਂਦੇ ਕੋ ਕਿਛ ਭੀ ਬੰਧ ਨਹੀਂ ਪੜ ਸਕਦਾ।

## ਬਿਬੇਕ ਸਤਸਰ ॥

ਸਤ ਔਰ ਬਿਬੇਕ ਆਦਿਕ ਦੇ ਸਰੋਵਰ ਹੈਂ ॥੧੦੪॥

## ਬਿੰਦਕ ਗਾਲਿ ॥

ਬਿੰਦਕ ਨਾਮ ਰੰਚਕ ਮਾਤ੍ਰ ਭੀ ਜਬ ਕਥਾ ਕੀਰਤਨ ਰੂਪੀ ਗਾਲ ਸੁਣੀ।

## ਨੈਣ ਪਸੰਦੋ ਸੋਇ ਪੇਖ ਮੁਸਤਾਕ ਭਈ ॥

ਜੋ ਸਰਬ ਕੋ ਪਸੰਦੋ ਕਹੀਏ ਦੇਖ ਰਹਿਆ ਹੈ ਉਸਕੋ ਨੈਣਾ ਸੇ ਦੇਖਕੇ ਵਾ ਜੋ ਨੈਣਾ ਕੋ ਪਸਿੰਦ ਆ ਰਹਿਆ ਹੈ ਉਸਕੋ ਦੇਖਕੇ ਮੈਂ ਮੁਸਤਾਕ ਨਾਮ ਮੋਹਤ ਭਈ।

## ਵਿਸੂਰਿ ਵਿਸੂਰ॥

ਝੂਰ ਝੂਰ ਕੇ ਵਾ ਵਿ ਬਸ਼ੇਸ ਕਰਕੇ ਸੂਲ ਦੁਖ ਨਾਲ ਝੂਰਕੇ।

## ਜੋ ਨ ਢਹੰਦੇ ਮੂਲਿ ਸੇ ਘਰੁ ਰਾਸਿ ਕਰਿ ॥

ਹੇ ਪਿਆਰੇ ਜੋ ਘਰ ਮੂਲ ਨਾਮ ਕਦਾਚਿਤ ਭੀ ਨਹੀਂ ਢਹਿੰਦਾ ਉਸਕੋ ਰਾਮ ਨਾਮ ਬਨਾਵਣਾ ਕਰ। ਵਾ ਜੋ ਮੂਲ

ਅਧਿਸ਼ਟਾਨ ਰਾਸ ਸਚਾ ਕਦੀ ਭੀ ਨਹੀਂ ਢਹਿੰਦੋ ਨਾਮ ਨਾਸ ਹੋਤਾ, ਤੂੰ ਉਸ ਮੈਂ ਘਰ ਕਰ।

## ਤਿੰਨਖੇ ॥

ਤਿਨਾਕੀ ਖੇ ਧੂੜੀ ਨੇ।

## ਜਿਸ ਨੋ ਮੰਨੇ ਆਪਿ ਸੋਈ ਮਾਨੀਐ ॥

ਜਿਸ ਸਤਿਗੁਰਾਂ ਕੋ ਆਪ ਪ੍ਰਮੇਸ਼੍ਵਰ ਮਾਨਤਾ ਹੈ ਉਨਕੋ ਹੇ ਜੀਵ ਤੂੰ ਮਾਨੀਐ।

## ਗਾਫਲ ਰ ਹਿਲਿਆ ॥

ਗਾਫਲ ਤਾਈ ਕੇ ਗਹਲਿਆ ਨਾਮ ਗ੍ਰਸੇ ਹੁਏ।

## ਕਿਤੀਂ ਇਤੁ ਦਰੀਆਇ ਵੰਞਨਿ ਵਹਦਿਆ ॥

ਕਿਤਨੇ ਹੀ ਸੰਸਾਰ ਰੂਪੀ ਦਰੀਆ ਕੇ ਵਹਦਿਆ ਨਾਮ ਪ੍ਰਵਾਹ ਮੈਂ ਵੰਞਨ ਨਾਮ ਚਲੇ ਗਏ।

## ਮਰਦਨ ਮਾਲਣਾ ॥

ਮਾਲਣਾ ਨਾਮ ਵਟਣਾ ਵਾ ਮਾਲਣਾ ਨਾਮ ਇਸਤ੍ਰੀਆਂ ਮਰਦਨ ਕਰਦੀਆਂ ਹੈਂ।

## ਵਿਰਲੈ ਪੇਖਿਆ ॥

ਕਿਸੀ ਵਿਰਲੇ ਨੇ ਹੀ ਇਸ ਕੋ ਮਿਥਿਆ ਪੇਖਿਆ ਹੈ॥ ੧੧੧ ॥

## ਗਿਆਨ ਜੋਗ ॥

ਜਾਨਣੇ ਲਾਇਕ ਹੈ ॥ ੧੧੨ ॥

## ਜਨਮ ਮਰਨ ਦੁਖ ਕਾਲ ॥

ਜਨਮਨੇ ਕਾਲ ਕਾ ਦੁਖ ਔਰ ਮਰਨੇ ਕਾਲ ਕਾ ਦੁਖ ॥ ੧੧੩ ॥

## ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ ॥

ਜੋ ਦੁਰਮਤੀਏ ਮਦਰਾ ਕੋ ਪਾਨ ਕਰਦੇ ਹੈਂ ਓਹੁ ਬਿਖਲੀ ਨਾਮ ਵੇਸਵਾ ਕੇ ਪਤੀ ਹੈਂ ਉਨਕੀ ਬੁਧੀ ਕਮਲੀ ਹੈ। ਵਾ ਜੋ ਦੁਰਮਤਤਾ ਰੂਪੀ ਸ਼ਰਾਬ ਪਾਨ ਕਰ ਰਹੇ ਹੈਂ ਓਹੁ ਬਿਸ਼ਿਆਂ ਵਿਚ ਲਿਪੇ ਹੂਏ ਹੈਂ ॥ ੧੧੪ ॥

## ਆਸਾ ਮਹਲਾ ੫ ॥

ਜਬ ਸ੍ਰੀ ਦਰਬਾਰ ਸਾਹਿਬ ਜੀ ਕਾ ਅਰੰਭ ਕੀਆ ਹੈ ਉਸ ਵਕਤ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਸ਼ਬਦ ਉਚਾਰਿਆ ਹੈ।

## ਉਦਮੁ ਕੀਆ ਕਰਾਇਆ ਆਰੰਭੁ ਰਚਾਇਆ ॥

ਗੁਰੂ ਰਾਮਦਾਸ ਜੀ ਕਾ ਉਦਮ ਕਰਾਇਆ ਹੀ ਕੀਆ ਦਰਬਾਰ ਕਾ ਜੋ ਬਣਾ ਬਣਾਵਣੇ ਰੂਪੀ ਅਰੰਭ ਰਚਾਇਆ ਹੈ। ਵਾ ਜਗਜਾਸੀ ਕਥਨ ਕਰਦਾ ਹੈ ਪ੍ਰਮੇਸ਼੍ਵਰ ਸਤਿਗੁਰਾਂ ਕਾ ਉਦਮ ਕਰਾਇਆ ਹੂਆ ਹੀ ਕੀਆ ਜੋ ਜਪ ਤਪ ਕਾ ਅਰੰਭ ਰਚਾਇਆ ਹੈ।

## ਨਾਮੁ ਧਨੁ ਗੁਣ ਗਾਉ ਲਾਭੁ ਪੂਰੇ ਗੁਰ ਦਿਤਾ ॥

ਨਾਮ ਗੁਣਾਂ ਦੇ ਗੈਨ ਕਰਨੇ ਰੂਪੀ ਧਨ ਕਾ ਲਾਭ ਪੂਰੇ ਗੁਰਾਂ ਨੇ ਹਮਾਰੇ ਕੋ ਦੀਆ ॥ ੧੧੬ ॥

## ਜੀਅ ਪ੍ਰਾਨ ਮੇਰਾ ਧਨੋ ਸਾਹਿਬ ਕੀ ਮਨੀਆ ॥

ਜਿਸ ਸਾਹਿਬ ਕੀ ਮੰਨੀ ਦੀ ਹੈ ਸੋ ਮੇਰੇ ਪ੍ਰਾਨਾ ਕਾ ਜੀਵਨ ਧਨ ਹੈ।

**ਰਜੀ ਧਾਈ ॥**

ਰਜੀ ਪੁਜੀ। ਵਾ ਧਾਵਨੇ ਵਲੋਂ ਰਜ ਗਈ॥ ੧੧੮॥

**ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁਰੀ॥**

ਰੀ ਸਖੀ ਸ੍ਰਬ ਗੁਨਾਂ ਵਿਚੋਂ ਏਹੀ ਉਤਮ ਗੁਨ ਹੈਂ ਜੋ ਭਰਤਾ ਕੋ ਦੂਰ ਨਹੀਂ ਪੇਖਣਾ।

**ਓਇ ਬਿਖਾਦੀ ਦੋਖੀਆ ਤੇ ਗੁਰ ਤੇ ਹੂਟੇ॥**

ਓਹੁ ਜੋ ਬਿਖਿਆਂ ਕੋ ਅਚਨ ਕਰਨੇ ਵਾਲੇ ਦੋਖੀ ਕਾਮ ਆਦਕ ਸੋ ਗੁਰ ਕ੍ਰਿਪਾ ਕਰਕੇ ਹਮਾਰੇ ਮਗਰੋਂ ਹੁਟ ਗਏ॥੧੧੯॥

**ਗਰਹਿ ਨਿਵਾਰੇ ਸਤਿਗੁਰੂ ਦੇ ਅਪਣਾ ਨਾਉ॥**

ਸਤਿਗੁਰਾਂ ਨੇ ਆਪਣਾ ਨਾਮ ਦੇਕੇ ਪ੍ਰਤਖ ਗਰਹਿ ਨਿਵਰਤ ਕੀਏ ਵਾ ਕਾਮ ਆਦਕ ਵਾ ਗਲ ਮੈਂ ਚਮੜ ਰਹੇ ਸੇ॥੧੨੦॥

**ਆਸਾ ਘਰੁ ੯॥**

**ੴ ਸਤਿਗੁਰ ਪ੍ਰਸਾਦਿ॥**

**ਚਿਤਵਉ ਚਿਤਵਿ ਸਰਬ ਸੁਖ ਪਾਵਉ॥**

ਜਗਜਾਸੀ ਕਥਨ ਕਰਦਾ ਹੈ, ਮੈਂ ਚਿਤ ਮੈਂ ਚਿਤਵ ਕੇ ਵਾ ਚਿੰਤਨਕੋ ਚਿੰਤਨ ਕਰਕੇ ਸਰਬ ਸੁਖ ਪਾਵਤਾ ਹੂੰ ਇਹ ਕੋਈ ਪਤਾ ਨਹੀਂ ਅਗੇ ਪ੍ਰਮੇਸ੍ਵਰ ਕੋ ਭਾਵਾਂ ਗੀ ਵਾ ਨਾਂ ਭਾਵਾਂਗੀ।

**ਊਠਉ ਬੈਸਉ ਰਹਿ ਭਿ ਨ ਸਾਕਉ॥**

ਨਾਮ ਤੇ ਬਿਨਾਂ ਮੈਂ ਉਠਦੀ ਬੈਠਦੀ ਭਿ ਬਹੁਰੋ ਰਹਿ ਨਹੀਂ ਸਕਤੀ। ਵਾ ਬਿਵਹਾਰ ਤੇ ਉਠਦੀ ਬਿਵਹਾਰ ਮੈਂ ਬੈਸਦੀ ਵਾ ਸਮਾਧੀ ਤੇ ਉਠਦੀ ਸਮਾਧੀ ਮੈਂ ਬੈਠਦੀ।

**ਤਾਕੀ ਸਰਣਿ ਸਤਿ ਪੁਰਖ ਕੀ ਸਤਿਗੁਰ ਪੁਰਖੁ ਧਿਆਵਉ॥**

ਸਤਿਗੁਰ ਪੁਰਖਾਂ ਕੀ ਸ਼ਰਨ ਤਾਕੀ, ਤਕਕੇ ਅਰਥਾਤ ਲੈਕੇ ਸਤਿਗੁਰੁ ਪੁਰਖ ਜੋ ਪ੍ਰਮੇਸ੍ਵਰ ਉਸਕੋ ਧਿਆਵੋ।

**ਬੰਧੁ ਗਰਾਵਉ॥**

ਬੰਧਨਾਂ ਰੂਪੀ ਗਰਾਵਉ ਨਾਮ ਗਲਾਵਾ ਫਾਹਾ ਕਟ ਦੀਆ॥੧੨੧॥

**ਅੰਤਰਿ ਗਾਵਉ ਬਾਹਰਿ ਗਾਵਉ॥**

ਅੰਤਰ ਪਰੀ ਪੂਰਨ ਜਾਨਕੇ ਗਾਵੋ ਬਾਹਰ ਭੀ ਪਰੀ ਪੂਰਨ ਜਾਨਕੇ ਗਾਵੋ।

**ਅਵਰ ਬਿਸਾਰੀ ਬਿਸਾਰੀ॥**

ਨਾਮ ਤੇ ਬਿਨਾਂ ਅਵਰ ਬਿਸਾਰ ਦਿਤੀ ਅਵਰ ਬਿਸਾਰ ਦਿਤੀ। ਵਾ ਅਵਰ ਬਿਸ਼ਜਾਂ ਕੀ ਅਲੀ ਪੰਗਤੀ ਬਿਸਾਰੀ

**ਮਾਰਗਿ ਪੰਥਿ ਸਮਾਰੀ॥**

ਪੰਥਾਂ ਦੇ ਮਾਰਗ ਮੈਂ ਦਲਤੇ ਹੁਏ ਗਾਵੋ ਵਾ ਮਾਰਗ ਪੰਥ ਖੁਲੇ ਭਗਤੀ ਰੂਪੀ ਰਸਤੇ ਮੈਂ ਗਾਵੋ।

ੴ ਸਤਿਗੁਰ ਪ੍ਰਸਾਦਿ॥ ਆਸਾ ਘਰੁ ੧੦॥ ਮਹਲਾ ੫॥

**ਤੇ ਪਾਹੁਨ ਦੋਦਾਹਾ॥**

ਤੇ ਕਹੀਏ ਸੋ ਪਰਾਹੁਣੇ ਹੈਂ ਦੋ ਦਾਹੇ ਬੀਸ ਦਿਨ ਕੇ ਵਾ ਦੋ ਤੇ ਦਸ ਬਾਰਾਂ ਦਿਨਾਂ ਕੇ ਵਾ ਦੋ ਦਾਹਾ ਕਹੀਏ ਦਿਨਾਂ ਕੇ

ਵਾ ਦਾਹਾ ਕਹੀਏ ਦਗਧ ਹੋ ਜਾਨੇ ਵਾਲੇ ਹੈਂ। ਇਨਾਂ ਵਿਚ ਦਗਧ ਹੋ ਰਹਿਆ ਹੈ।

**ਹੈ ਹਾਹਾ ॥**

ਹੈਬੂ ਹੈਬੂ ਮਰਗਜਾ ॥ ਵਾ ਹਾੜੇ ਕਢਦਾ ਹੈ।

**ਜੈਸੇ ਬਸਤਰ ਦੇਹ ਓਢਾਨੇ ਦਿਨ ਦੋਇ ਚਾਰਿ ਭੋਗਾਹਾ ॥**

ਜੈਸੇ ਦੇਹ ਉਪਰ ਬਸਤ੍ਰ ਓਢੇ ਹੈਂ ਵੋਹੁ ਬਸਤ੍ਰ ਦੋ ਚਾਰ ਦਿਨਾਂ ਤਕ ਭੋਗਾਹਾ ਕਹੀਏ ਭੁਰ ਜਾਣੇ ਹੈਂ। ਐਸੇ ਹੀ ਇਹ ਸ਼ਰੀਰ ਹੈ।

**ਭੀਤ ਊਪਰ ਕੇਤਕੁ ਧਾਈਐ ਅੰਤਿ ਓਰ ਕੋ ਆਹਾ ॥**

ਔਰ ਦ੍ਰਿਸ਼ਟਾਂਤ ਦੇਤੇ ਹੈਂ, ਜੈਸੇ ਭੀਤ ਕੰਧਕੇ ਉਪਰ ਕਬ ਤਕ ਧਾਵੇਗਾ। ਅੰਤ ਨੂੰ ਉਸ ਕੰਧ ਕਾ ਓੜਕ ਬਰ ਜ਼ਰੂਰ ਹੀ ਆ ਜਾਣਾ ਹੈ ਤੈਸੇ ਹੀ ਹੇ ਜੀਵ ਇਸ ਸ਼ਰੀਰ ਰੂਪੀ ਕੰਧ ਉਪਰ ਤੂੰ ਕਬ ਤਕ ਧਾਵੇਂਗਾ। ਅੰਤ ਨੂੰ ਇਸ ਸ਼ਰੀਰ ਰੂਪੀ ਕੰਧ ਕਾ ਓੜਕ ਬਰਜ਼ਰੂਰ ਹੀ ਆਹਾ ਕਹੀਏ ਆ ਜਾਣਾ ਹੈ ਅਰਥਾਤ ਨਾਸ ਹੋ ਜਾਣਾ ਹੈ।

**ਜੈਸੇ ਅੰਭ ਕੁੰਡੁ ਕਰਿ ਰਾਖਿਓ ਪਰਤ ਸਿੰਧੁ ਗਲਿ ਜਾਹਾ ॥**

ਔਰ ਦ੍ਰਿਸ਼ਟਾਂਤ—ਜੈਸੇ ਅੰਭ ਨਾਮ ਜਲਕਾ ਕੁੰਡ ਜਲ ਨਾਲ ਪੂਰਤ ਕਰ ਰਖਿਆ ਹੈ ਉਸ ਕੁੰਡ ਮੈਂ ਜਦੀ ਸਿੰਧ ਨਾਮ ਸੇਂਧਵਲੂਣ ਪਰ ਜਾਵੇ ਤਬ ਵੋਹੁ ਲੂਣ ਗਲ ਜਾਤਾ ਹੈ, ਇਸੀ ਪ੍ਰਕਾਰ ਸੰਸਾਰ ਰੂਪੀ ਕੁੰਡ ਪਦਾਰਥਾਂ ਰੂਪੀ ਜਲ ਕਰਕੇ ਪੂਰਤ ਹੈ ਇਸ ਮੈਂ ਸ਼ਰੀਰ ਰੂਪੀ ਲੂਣ ਪੜਿਆ ਗਲ ਜਾਤਾ ਹੈ, ਅਰਥਾਤ ਨਿਸਫਲ ਚਲਿਆ ਜਾਤਾ ਹੈ। ਵਾ ਜੈਸੇ ਅੰਭ ਜਲ ਕਾ ਔਰ ਮ੍ਰਿਤਕਾ ਦਾ ਕੁੰਭ ਘਟ ਬਣਾ ਕਰ ਰਖਿਆ ਹੈ, ਜਦੀ ਵੋਹੁ ਕਚਾ ਘਟ ਸਿੰਧ ਸਮੁੰਦ੍ਰ ਮੈਂ ਪੜ ਜਾਵੇ ਤਬ ਗਲ ਜਾਤਾ ਹੈ।ਇਸੀ ਪ੍ਰਕਾਰ ਸ਼ਰੀਰਰੂਪੀ ਕੁੰਭ ਪੰਜ ਤੱਤਾਂ ਕਰਕੇ ਰਚਤ ਸੰਸਾਰ ਸਮੁੰਦ੍ਰ ਮੈਂ ਪੜਿਆ ਹੂਆ ਗਲ ਜਾਤਾ ਹੈ। ਕਿਸੀ ਅਸਥਾਤ ਕੁੰਭ ਪਾਠ ਹੋਤਾ ਹੈ ਇਸ ਤੇ ਦੂਤੀ ਅਰਥ ਕੀਆ ਹੈ।

**ਆਵਗਿ ਆਗਿਆ ਪਾਰਬ੍ਰਹਮ ਕੀ ਉਠਿ ਜਾਸੀ ਮੁਹਤ ਚਸਾਹਾ ॥**

ਪਾਰਬ੍ਰਹਮ ਕੀ ਆਗਯਾ ਵਿਚ ਹੀ ਇਹ ਜੀਵ ਸੰਸਾਰ ਮੈਂ ਆਵਗਿ ਕਹੀਏ ਆਇਆ ਹੈ ਉਸੀ ਕੀ ਆਗਯਾ ਵਿਚ ਹੀ ਮੁਹਤ ਅਧਘੜੀ ਵਾ ਚਸੇ ਮੈਂ ਉਠਕੇ ਚਲਿਆ ਜਾਣਾ ਹੈ। ਇਸ ਤੇ ਕਿਆ ਅਭਿਮਾਨ ਕਰਨਾ ਹੈ ॥ ੧੨੩ ॥

**ਆਸਾ ਮਹਲਾ ੫ ॥**

ਅੰਨਵੇ ਪੰਗਤੀ ਰਹਾਉ ਤੋਂ ਚੁਕਨੀ।

**ਜਉ ਕਿਰਪਾ ਗੋਬਿੰਦ ਭਈ ॥**

**ਸਤਿਗੁਰ ਮਿਲਈ ॥**

ਜਦੋਂ ਗੋਬਿੰਦ ਕੀ ਕ੍ਰਿਪਾ ਹੋਈ ਸਤਿਗੁਰ ਦੇਵ ਜੀ ਮਿਲੇ।

**ਅਪੁਸਟ ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ ॥**

ਤਬ ਇਹ ਫਲ ਹੂਆ ਅਪੁਠੀ ਬਾਰਤਾ ਤੇ ਸੀਧਰੀ ਹੋ ਗਈ। ਪ੍ਰਤਖ ਹੀ ਸਾਖੀ ਏਕ ਸ਼ਹਰ ਮੈਂ ਇਕ ਹੀ ਰਾਤ੍ਰ ਵਿਖੇ ਤੀਨ ਅਪਸਗਨ ਹੁਏਰਾਜਾ ਕੇ ਗ੍ਰਹ ਮੈਂ ਅੰਧਾ ਪੁਤ੍ਰ ਪੈਦਾ ਹੂਆ ਕੋਟਵਾਲ ਕੇ ਗ੍ਰਹ ਮੈਂ ਕੁੱਬਾ ਪੁਤ੍ਰ ਪੈਦਾ ਹੂਆ ਵਜ਼ੀਰ ਕੇ ਗ੍ਰਹ ਮੈਂ ਤ੍ਰਿ-ਅਸਥਨੀ ਪੁਤ੍ਰੀ ਪੈਦਾ ਹੋਈ। ਰਾਜਾ ਨੇ ਜੋਤਸੀਆਂ ਕੋ ਬੁਲਾਕੇ ਪੁਛਿਆ ਕਿ ਏਹ ਚੰਗੀ ਬਾਤ ਹੈ ਅਥਵਾ ਮਾੜੀ ਹੈ। ਜੋਤਸੀਆਂ ਨੇ ਕਹਿਆ ਹੇ ਰਾਜਨ ਏਹ ਬਹੁਤ ਮੰਦ ਅਪਸਗਨ ਹੂਆ ਹੈ ਜਦੋਂ ਇਹ ਵਡੇ ਹੋ ਜਾਵਨ ਉਸ ਵਕਤ ਇਨ ਕੋ ਆਪ ਦੇਸ ਨਿਕਾਲਾ ਦੀਜੀਏ। ਰਾਜਾ ਨੇ ਕਹਿਆ ਸਤਬਚਨ। ਇਸ ਪ੍ਰਕਾਰ ਜਬ ਦਿਨ ਪਾਕੇ ਵੋਹੁ ਵਡੇ ਹੋ ਗਏ ਰਾਜਾ ਨੇ ਉਨ ਕੋ ਬਨੋਬਾਸ ਦੇ ਦਿਤਾ। ਉਨ ਕੋ ਬਨ ਮੈਂ ਫਿਰਦਿਆਂ ਛੁਧਾ ਲਗੀ। ਕੁੱਬੇ ਨੇ ਕਹਿਆ ਅਬ ਕਿਆ ਕਰੀਏ। ਅੰਧੇ ਨੇ ਕਹਿਆ ਮਰੇ ਕੋ ਤਾਂ ਫਲ ਦਿਸਦਾ ਨਹੀਂ ਇਹ ਲੜਕੀ ਕੁਝ ਕਰ ਨਹੀਂ ਸਕਤੀ ਅੰਧੇ ਨੇ ਕਹਿਆ ਕੁਬੇ ਕੋ ਮੈਂ ਤੇਰੇ ਤਲੇ

ਕੋੜਾ ਹੋ ਜਾਤਾ ਹੂੰ ਤੂੰ ਮੇਰੇ ਉਪਰ ਖੜਕੇ ਫਲ ਤੋੜ ਤੋੜ ਕੇ ਆਪ ਭੀ ਛਕ ਲੈ ਤੇ ਹਮਾਰੇ ਕੋ ਭੀ ਦੇਈ ਜਾਹ। ਕੁੱਬੇ ਨੇ ਕਹਿਆ ਹੈ ਤਾਂ ਠੀਕ। ਵੈਸੇ ਹੀ ਕੀਆ, ਅੰਧਾ ਨੀਚੇ ਕੋੜਾ ਹੋ ਗਇਆ ਔਰ ਕੁੱਬਾ ਉਪਰ ਖੜਕੇ ਫਲ ਤੋੜ ਤੋੜ ਕੇ ਆਪ ਬਹੁਤ ਖਾਈ ਜਾਵੇ ਅੰਧੇ ਕੋ ਔਰ ਲੜਕੀ ਕੋ ਥੋੜੇ ਫਲ ਸੁੱਟੇ। ਲੜਕੀ ਨੇ ਅੰਧੇ ਕੇ ਕੰਨ ਮੈਂ ਕਹਿ ਦੀਆ ਆਪਾਂ ਕੋ ਫਲ ਥੋੜਾ ਸੁਟਦਾ ਹੈ। ਅੰਧੇ ਨੇ ਇਤਨੀ ਸੁਣਕੇ ਕ੍ਰੋਧ ਕਰਕੇ ਕਿਆ ਕੀਆ ਨੀਚੇ ਸੇ ਨਿਕਲ ਗਇਆ ਈਸ਼੍ਵਰ ਨੇਤਸੇ ਉਸ ਕਾ ਕੁੱਬ ਸੂਧਾ ਹੋ ਗਇਆ ਕੁੱਬੇ ਨੂੰ ਕ੍ਰੋਧ ਹੂਆ ਕਿ ਇਸ ਅੰਧੇ ਨੇ ਮੇਰੇ ਕੋ ਸੁਟ ਦੀਆ ਲੈਕੇ ਇੱਟ ਅੰਧੇ ਕੇ ਮਸਤਕ ਮੈਂ ਮਾਰੀ ਰੁਧਰ ਜੋ ਇਕਠਾ ਹੋ ਰਹਿਆ ਸੀ ਸੋ ਵਹਿ ਗਿਆ ਨੇਤ੍ਰ ਖੁਲ ਗਏ ਫਿਰ ਕੁੱਬੇ ਨੇ ਵਿਚਾਰਿਆਂ ਕਿ ਇਸ ਲੜਕੀ ਨੇ ਅੰਧੇ ਕੋ ਦਸਿਆ ਹੋਵੇਗਾ ਫਲ ਥੋੜੇ ਸੁਟਦਾ ਹੈ, ਕ੍ਰੋਧ ਹੋਕੇ ਲੜਕੀ ਦੇ ਛਾਤੀ ਅਸਥਾਨ ਮੈਂ ਲੱਤ ਮਾਰੀ ਉਸ ਕਾ ਤੀਸਰਾ ਅਸਥਨ ਈਸ਼੍ਵਰ ਨੇਤਸੇ ਵਿਚ ਹੀ ਧਸ ਗਇਆ। ਵੈਸੇ ਸਰੂਤ ਹੋਕੇ ਰਾਜਧਾਨੀ ਮੈਂ ਅਉਤੇ ਭਏ। ਇਹ ਈਸ਼੍ਵਰ ਕ੍ਰਿਪਾ ਸੇ ਹੋਈ। ਵਾ ਅੰਤ੍ਰੀਵ ਅਪੁਠੀ ਬਾਤ ਕੌਣ ਬ੍ਰਿਤੀ ਜੋ ਸੰਸਾਰ ਮੈਂ ਲਗ ਰਹੀ ਸੀ ਸੋ ਸੀਧਰੀ ਪ੍ਰਮੇਸ਼੍ਵਰ ਪਰਾਇਨੀ ਹੋ ਗਈ

## ਸੁਖ ਸੰਪਤਿ ਹਰਿ ਨਾਮ ਫਲ ਪਾਏ ॥

ਹਰੀ ਨਾਮ ਕਰਕੇ ਸੁਖ ਸੰਪਤਾ ਇਤਿਆਦਕ ਫਲ ਪਾਵਨੇ ਕੀਏ।

## ਏਕੁ ਬੋਲ ਭੀ ਖਵਤੋ ਨਾਹੀ ਸਾਧ ਸੰਗਤਿ ਸੀਤਲਈ ॥

ਪ੍ਰਿਥਮ ਇਕ ਬੋਲ ਭੀ ਕਿਸੀ ਕਾ ਖਵਤੋ ਨਾਮ ਸਹਾਰ ਨਹੀਂ ਸਕਤੇ ਸੇ ਅਬ ਸਾਧ ਸੰਗਤ ਕੀ ਕ੍ਰਿਪਾ ਕਰਕੇ ਕੋਈ ਝਝ ਕਹੀ ਜਾਵੇ ਰਿਦਾ ਸ਼ੀਤਲ ਹੋ ਗਿਆ।

## ਅਗਮ ਅਗਮ ਅਗਮਈ ॥

ਪਿਛਾਂ ਭੀ ਅਗਮ ਥੀਂ ਅਬ ਭੀ ਅਗਮ ਹੈ ਅਗੇ ਕੋ ਭੀ ਅਗਮਈ ਹੋਵੇਗਾ। ਵਾ ਅਗਮ ਸ਼ਾਸਤਰਾਂ ਕਰਕੇ ਅਗਮਈ ਹੈ ਗਮ ਖੌਫ ਸੇ ਅਰਹਿਤ ਹੈ। ਵਾ ਸੰਬੋਧਨ ਹੇ ਅਗਮਈ ਤੂੰ ਅਗਮ ਸੇ ਅਗਮ ਹੈਂ ਵਾ ਮਨਬਾਨੀ ਸਰੀਰ ਕਰਕੇ ॥ ੧੨੪ ॥

## ਸਸਤ ਵਖਰ ਤੂੰ ਘਿੰਨਹਿ ਨਾਹੀ ਪਾਪੀ ਬਾਧਾ ਰੇ ਨਾਇਆ ॥

ਹੇ ਪਾਪੀ ਤੂੰ ਸਸਤਾ ਵਖਰ ਪ੍ਰਮੇਸ਼੍ਵਰ ਕਾ ਨਾਮ ਸੋ ਘਿੰਨ ਕਹੀਏ ਲੈਂਦਾ ਨਹੀਂ ਨਾਮ ਕੀ ਤਰਫੋਂ ਤੂੰ ਬਝ ਰਿਹਾ ਹੈਂ ਵਾ ਰੇ ਨਾਇਆ ਕਹੀਏ ਰਿਣ ਕਰਜ ਦੇਵ ਰਿਸ਼ਿ ਪਿਤਰ ਇਤਿ ਆਦਿਕ ਮੇਂ ਬਾਧਾ ਹੈ।

## ਗੰਧਣ ਵੈਣ ਸੁਣਹਿ ਉਰਝਾਵਹਿ ॥

ਗੰਦੇ ਵੈਣ ਇਸਤ੍ਰੀ ਆਦਿਕਾਂ ਦੇ ਸੁਣਕੇ ਤੂੰ ਉਲਝ ਰਹਿਆ ਹੈਂ।

## ਪਰਧਨ ਪਰਤਨ ਪਰਤੀ ਨਿੰਦਾ ਅਖਾਧਿ ਖਾਹਿ ॥

ਪਰਧਨ ਸਪਸ਼ਟ ਪਰਤਨ ਪਰਾਇਆ ਤਨ ਇਸਤ੍ਰੀ ਪਰਾਈ ਨਿੰਦਾ ਅਖਾਧਿ ਜੋ ਸ਼ਾਸਤਰ ਅਵੇਹਤ ਹੈਂ ਉਨਕੋ ਖਾਂਦਾ ਹੈ।

## ਸਾਚ ਧਰਮ ਸਿਉ ਰੁਚਿ ਨਹੀ ਆਵੈ ਸਤਿ ਸੁਨਤ ਛੋਹਾਇਆ ॥

ਸਚਾ ਧਰਮ ਈਸ਼੍ਵਰ ਕਾ ਨਾਮ ਉਸਕੇ ਜਪਨੇ ਕੀ ਕਦੀ ਭੀ ਰੁਚੀ ਨਹੀਂ ਆਵਤੀ ਸਤਿ ਵਾਰਤਾ ਕੋ ਸੁਣਕੇ ਛੋਹਾ-ਇਆ ਨਾਮ ਕ੍ਰੋਧ ਹੋਤਾ ਹੈ ॥ ੧੨੫ ॥

## ਆਸਾ ਮਹਲਾ ੫ ॥ ਮਿਥਿਆ ਸੰਗਿ ਸੰਗਿ ਲਪਟਾਏ ॥

ਹੇ ਜੀਵ ਮਿਥਿਆ ਜੋ ਪਦਾਰਥ ਹੈਂ ਇਨਕੇ ਸੰਗ ਨਾਮ ਸਮਟਾਕੇ ਸੰਗ ਤੂੰ ਲੰਪਟ ਹੋ ਰਹਿਆ ਹੈਂ ਵਾ ਤੈਨੇ ਇਹਨਾਂ ਤ ਸੰਗਣਾ ਥੀਂ ਤੂੰ ਉਲਟਾ ਇਨ ਕੇ ਸੰਗ ਲੰਪਟ ਹੋ ਰਿਹਾ ਹੈਂ।

## ਸੰਗਿ ਸਗਲ ਬਿਖੈ ਕੀ ਬਿਆਧੇ ॥

ਸਗਲ ਬਿਸ਼ੇ ਜੋ ਬਿਆਧ ਰੋਗ ਇਨਕਾ ਸੰਗੀ ਹੋ ਰਹਿਆ ਹੈਂ।

## ਜੈਸੇ ਮੀਠੈ ਸਾਦਿ ਲੋਭਾਇ ਝੂਠਿ ਧੰਧਿ ਦੁਰਗਾਧੇ॥

ਹੇ ਜੀਵ ਜਿਨ੍ਹਾਂ ਧੰਧਿਆਂ ਮੈਂ ਔਰ ਸਵਾਦਾਂ ਮੇਂ ਮੀਠਾ ਜਾਣਕੇ ਲੋਭਾਇਮਾਨ ਹੋ ਰਹਿਆ ਹੈਂ ਇਹ ਝੂਠੇ ਹੈਂ ਫੇਰ ਕੈਸੇ ਹੈਂ ਜੈਸੇ ਦੁਰਗੰਧੀ ਹੋਤੀ ਹੈ ਐਸੇ ਹੈਂ ।

## ਦੀਈ ਭਵਾਰੀ ॥

ਜਬ ਬਿਧਾਤੇ ਪੁਰਖ ਨੇ ਲਖ ਚੁਰਾਸੀ ਜੂਨ ਰੂਪੀ ਭਵਾਰੀ ਕਹੀਏ ਫੇਰੀ ਦਿੱਤੀ ॥ ੧੨੬ ॥

## ਪਲਕ ਦ੍ਰਿਸਟਿ ਦੇਖ ਭੂਲੋ ਆਕ ਨੀਮ ਕੋ ਤੂੰਮਰ ।

ਹੇ ਜੀਵ ਜਿਨ੍ਹਾਂ ਪਦਾਰਥਾਂ ਬਿਸ਼ਿਆਂ ਕੋ ਤੂੰ ਨੇਤ੍ਰਾਂ ਕੀ ਦ੍ਰਿਸ਼ਟੀ ਮੇ ਦੇਖਕੇ ਭੁਲ ਗਿਆ ਹੈਂ ਇਹ ਪਲਕ ਮਾਤਰ ਰਹਿਣੇ ਵਾਲੇ ਹੈਂ ਫੇਰ ਅੰਤ ਕੇ ਸਮੇਂ ਅਕ ਨੀਮ ਤੂੰਬੇ ਵਤ ਕੌੜੇ ਦੁਖਦਾਈ ਹੈਂ ।

## ਪਾਛੈ ਜੀਅ ਕੀ ਮਾਨੀ ॥

ਪਿਛੇ ਸੇ ਜੀਕੀ ਕਿਆ ਮੰਨੀ ਜਾਵੇਗੀ ਬੁਰੀ ਹਾਲਤ ਹੋਣੀ ਹੈ ॥ ੧੨੮ ॥

## ਜਹ ਜਹ ਕਾਜ ਕਿਰਤਿ ਸੇਵਕ ਕੀ ॥

ਜਿਥੇ ਜਿਥੇ ਸੇਵਕਾਂ ਦਾ ਕਾਰਜ ਥੀਂ ਕਾਰਜ ਵਡਾ ਹੋਤਾ ਹੈ ਕਾਰਜ ਕੀਤਾ ਨਰਸੀ ਭਗਤ ਕਾ ਕਿਰਤ ਕੀਆ ਧੰਨੇ ਕਾ ਕੂਏ ਬਾਹੇ ਤਿਰਲੋਚਨ ਟੱਲੀਆਂ ਹੀ ਖੜਕਾਵਤਾ ਰਹਿਆ । ਨਰਸੀ ਕੀ ਸੰਛੇਪਤੇ ਸਾਖੀ ਐਸੇ ਹੈ:–ਨਰਸੀ ਕਾ ਲੜਕਾ ਕਿਸੀ ਧਨਾਢ ਸਾਹੂਕਾਰ ਕੀ ਲੜਕੀ ਨਾਲ ਮੰਗਿਆ ਗਿਆ ਉਸ ਸਾਹੂਕਾਰ ਕੋ ਕਿਸੀ ਨੇ ਕਿਹਾ ਹੇ ਸ਼ਾਹ ਜੀ ਤੁਮਨੇ ਜੋ ਅਪਨੀ ਲ ਕੀ ਨਰਸੀ ਕੇ ਲੜਕੇ ਨਾਲ ਮੰਗਾ ਦਿਤੀ ਇਹ ਚਉਬਾਰੇ ਕੀ ਇੱਟ ਤੁਮਨੇ ਮੋਰੀ ਕੋ ਲਾ ਦਿੱਤੀ। ਉਹ ਨਰਸੀ ਤਾ ਭੰਮ ਕੁੱਟਣਾ ਹੈ ਢੋਲਕੀਆਂ ਕੋ ਦਿਨ ਰਾਤ੍ਰ ਬਜਾਵਤਾ ਰਹਿਤਾ ਹੈ। ਇਤਨੀ ਬਾਤ ਸੁਣਕੇ ਉਸ ਸ਼ਾਹੂਕਾਰ ਨੇ ਨਰਸੀ ਕੋ ਕਹਿ ਭੇਜਿਆ ਜਦੀ ਵਿਵਾਹਨੇ ਵਾਸਤੇ ਆਵੇ ਤਬ ਬਹੁਤ ਜੰਞ ਲਿਆਵਣੀ । ਨਰਸੀ ਨੇ ਵਿਚਾਰਿਆ ਮੈਂ ਘਰ ਵਿਚੋਂ ਗਰੀਬ ਹਾਂ ਬਹੁਤ ਜੰਞ ਕਿਥੋਂ ਲਜਾਵਾਂਗਾ । ਢੋਲਕੀ ਲੈਕੇ ਮਸਤੀ ਮੈਂ ਇਸਥਤ ਹੂਆ ਹੂਆ ਈਸ਼੍ਵਰ ਗੁਨ ਗੈਨ ਕਰਨੇ ਲਗ ਪਿਆਈਸ਼੍ਵਰ ਨੇ ਵਿਚਾਰਿਆ ਮੇਰਾ ਭਗਤਹੈ ਇਹ ਮੇਰੇ ਕੋ ਹੀ ਲਜਿਆ ਹੈ। ਭਗਵਾਨ ਆਕੇ ਨਰਸੀ ਕਾ ਰੂਪ ਧਾਰਦੇ ਭਏ। ਲਖਮੀ ਨਰਸ਼ੀ ਕੀ ਇਸਤ੍ਰੀ ਕਾ ਰੂਪ ਧਾਰਤੀ ਭਈ ਔਰ ਦੇਵਤਿਆਂ ਕੋ ਜਾਂਞੀ ਬਨਾਇਆ। ਇਸ ਪ੍ਰਕਾਰ ਭਗਵਾਨ ਗਏ ਵਿਵਾਹਨੇ ਕੋ । ਅਗੇ ਸ਼ਾਹੂਕਾਰ ਪਾਸੋਂ ਜੰਞ ਝਲੀ ਨਹੀਂ ਗਈ। ਸ਼ਾਹੂਕਾਰ ਨੇ ਨਰਸੀ ਅਗੇ ਆਕੇ ਬੇਨਤੀ ਕੀਤੀ ਨਰਸ਼ੀ ਨੇ ਕਹਿਆ ਇਹ ਭਗਵਾਨ ਕਾ ਚਲਿਤ੍ਰ ਹੈ। ਫੇਰ ਭਗਵਾਨ ਆਪ ਹੀ ਦੋਨੋਂ ਤਰਫ ਹੋਕੇ ਵਿਵਾਹ ਕਰਦੇ ਭਏ ਲਖਮੀ ਨੇ ਲੱਡੂ ਜਲੇਬੀ ਰਚ ਦਿਤੀ ॥ ਇਤੀ॥

## ਆਸਾ ਘਰੁ ੧੧ ॥ ਮਹਲਾ ੫ ॥

## ੧ ਓ ਸਤਿਗੁਰ ਪ੍ਰਸਾਦਿ ॥

## ਨਟੂਆ ਭੇਖ ਦਿਖਾਵੈ ਬਹੁ ਬਿਧਿ ਜੈਸਾ ਹੈ ਓਹੁ ਤੈਸਾ ਰੇ ॥

ਅਬ ਇਹ ਕਥਨ ਕਰਤੇ ਹੈਂ ਹੇ ਜੀਵ ਤੇਰੇ ਨਾਲੋਂ ਤਾਂ ਨਟੂਆ ਹੀ ਹਛਾ ਹੈ ਕਿਉਂ ਨਟੂਆ ਬਹੁਤ ਪ੍ਰਕਾਰ ਕੇ ਭੇਖ ਦਿਖਾਵਤਾ ਹੈ। ਕਦੀ ਤਾਂ ਸ਼ਾਹੂਕਾਰ ਰੂਪ ਧਾਰਦਾ ਹੈ, ਔਰ ਕਦੀ ਭਿਖਾਰੀ ਕਾ ਰੂਪ ਧਾਰਤਾ ਹੈ। ਪ੍ਰੰਤੂ ਓਹ ਮਨ ਵਿਚ ਇਹ ਜਾਣਦਾ ਹੈ ਮੈਂ ਨਟ ਹਾਂ ਪਾਤਸ਼ਾਹ ਨਹੀਂ ਹੂਆ ਔਰ ਭਿਖਾਰੀ ਨਹੀਂ ਹੂਆ ਜੈਸਾ ਹੋਤਾ ਹੈ ਓਹ ਤੈਸਾ ਹੀ ਰਹਿਤਾ ਹੈ।

## ਅਨਿਕ ਜੋਨਿ ਭ੍ਰਮਿਓ ਭ੍ਰਮ ਭੀਤਰਿ ਸੁਖਹਿ ਨਾਹੀ ਪਰਵੇਸਾ ਰੇ ॥

ਹੇ ਜੀਵ ਤੂੰ ਭ੍ਰਮ ਕਰਕੇ ਅਨੇਕ ਹੀ ਜੋਨੀਆਂ ਭੀਤਰ ਭਰਮਿਆਂ ਰੇ ਪਿਆਰੇ ਉਨ੍ਹਾਂ ਵਿਚ ਹੀ ਤੂੰ ਉਲਝ ਗਇਆ। ਆਤਮ ਸੁਖ ਮੈਂ ਪ੍ਰਵੇਸ਼ ਨਹੀਂ ਕੀਆ ਆਪਨੇ ਸਰੂਪ ਕੋ ਤੂੰ ਭੁਲ ਗਿਆ ।

## ਤ੍ਰੈ ਗੁਣ ਮਾਇਆ ਬ੍ਰਹਮ ਕੀ ਕੀਨੀ ॥

ਤ੍ਰੈ ਗੁਣ ਮਾਇਆ ਕਰਮਾਂ ਅਨੁਸਾਰ ਜੀਵਾਂ ਕੇ ਬ੍ਰਹਮ ਕੀ ਲਗਾਵਣੀ ਕੀਤੀ ਹੈ।

## ਘੂਮਨ ਘੇਰਿ ਅਗਾਹ ਗਾਖਰੀ ॥

ਤਿੰਨ ਗੁਨਾਂ ਰੂਪੀ ਮਾਇਆ ਦੀ ਘੂਮਨ ਘੇਰੀ ਅਗਾਧ ਹੈ ਔਰ ਗਾਖਰੀ ਕਠਨ ਹੈ।

## ਭ੍ਰਮ ਭਉ ਮੇਟਿ ਲਿਖਾਵਉ ਰੇ ॥

ਰੇ ਪਿਆਰੇ ਭਰਮ ਔਰ ਭਉ ਕੋ ਮੇਟਕੇ ਲਿਖਾਵਉ ਨਾਮ ਲਖਣਾ ਕੀਆ ਹੈ ॥ ੧੩੧ ॥

## ਆਸਾ ਮਹਲਾ ੫ ॥

ਅਬ ਸਤਿਗੁਰ ਦੇਵ ਜੀ ਕਾਮ ਆਦਿਕਾਂ ਦਾ ਪ੍ਰਤਾਪ ਕਥਨ ਕਰਦੇ ਹੈਂ।

## ਚਾਰਿ ਬਰਨ ਚਉਹਾ ਕੇ ਮਰਦਨ ਖਟ ਦਰਸਨ ਕਰਤਲੀ ਰੇ ॥

ਚਾਰ ਬਰਨ ਬ੍ਰਹਮਣ ਖਤਰੀ ਵੈਸ਼ ਸੂਦ ਔਰ ਚਾਰੇ ਆਸ਼੍ਰਮ ਬ੍ਰਹਮਚਾਰੀ ਗ੍ਰਿਹਸਤੀ ਬਾਨਪ੍ਰਸਤੀ ਸੰਨਿਆਸੀ ਇਹਨਾਂ ਕੇ ਮਰਦਨ ਕਰਨੇ ਵਾਲੇ ਹੈਂ ਔਰ ਖਟ ਦਰਸ਼ਨ ਖਟ ਭੇਖ ਇਨਕੋ ਭੀ ਤਲੀ ਨਾਮ ਤਲੇ ਨੀਚੇ ਦਬਾ ਲਿਆ ਵਾ ਹਥ ਕੀ ਤਲੀ ਤੇ ਕਰ ਲਿਆ ਅਰਥਾਤ ਅਧੀਨ। ਵਾ ਜੈਸੇ ਤਲੀ ਤੇ ਦਾਣੇ ਆਦਿਕ ਧਰਕੇ ਫਕਾ ਮਾਰ ਲਈਦੇ ਹੈਂ ਐਸੇ ਮਾਰਦੀਏ। ਵਾ ਖਟ ਦਰਸਨਾਂ ਕੋ ਅਧੀਨ ਕਰਨੇ ਵਾਲੇ ਭੀ ॥

## ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ ॥

ਸੁੰਦਰ ਸਰੂਪ ਵਾਲਿਆਂ ਕੋ ਸੁਘਰ ਸਰੇਸ਼ਟ ਘਾੜਤ ਘੜਨ ਵਾਲਿਆਂ ਕੋ ਔਰ ਸਿਆਨਿਆਂ ਕੋ ਇੰਨਾਂ ਮੋਹੁ ਆਦਿਕ ਪੰਚਾਂ ਨੇ ਰੇ ਪਿਆਰੇ ਛਲ ਲਏ।

## ਜਿਨਿ ਮਿਲਿ ਮਾਰੇ ਪੰਚ ਸੂਰ ਬੀਰ ਐਸੋ ਕਉਨ ਬਲੀ ਰੇ ॥

ਜਿਨਾਂ ਨੇ ਮਹਾਤਮਾਂ ਨਾਲ ਮਿਲਕੇ ਇਹ ਪੰਜ ਸੂਰਬੀਰ ਮਾਰੇ ਹੈਂ "ਵਾ ਜਿਨਾਂ ਸੂਰਮਿਆਂ ਨੇ ਮਿਲਕੇ ਬੀਰਾਂ ਪੰਚਾਂ ਕੋ ਮਾਰਿਆ ਹੈ ਐਸਾ ਕਉਨ ਬਲੀ ਹੈ ਕੋਈ ਨਹੀਂ ਵਾ ਕੋਈ ਕੋਈ ਹੈ।

## ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ ॥

ਜਿਨਾਂ ਨੇ ਪੰਚ ਮਾਰ ਕਾਮ ਆਦਕਾਂ ਕੋ ਬਿਦਾਰ ਕੇ ਗੁਦੀਰਨ ਕੀਆ ਹੈ ਵਾ ਬਿਦਾਰਨੇ ਵਾਲਿਆਂ ਕੋ ਗੁਦੀਰਨ ਕੀਆ ਹੈ ਵਾ ਬਿਦਾਰ ਨਾਮ ਹੁਸ਼ਿਆਰ ਹੋਕੇ ਗੁਦਾਰਨ ਕੀਆ ਹੈ। ਸੋ ਇਸ ਕਲਜੁਗ ਮੈਂ ਪੂਰਨ ਹੈ ਮਰਦ।

## ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀਰੇ ॥

ਇਨਾਂ ਕਾਮ ਆਦਕਾਂ ਦੀ ਕੌਮ ਵਡੀ ਹੈ ਮੁਕਦੀ ਨਾਹੀਂ ਫੇਰ ਇਨ ਕੀ ਵਸ ਨਾਮ ਏਕਤਾ ਹੈ ਜਿਥੇ ਇਕ ਹੋਵੇਗਾ ਓਥੇ ਸਭੀ ਇਕਤ੍ਰ ਹੋ ਜਾਤੇ ਹੈਂ ਡਰ ਕੇ ਭਜਦੀ ਨਾਹੀਂ ਮੁਹਕਮ ਨਾਮ ਤਕੜੀ ਹੈ ਹਠ ਵਾਲੀ।

## ਕਹੁ ਨਾਨਕ ਤਿਨਿ ਜਨ ਨਿਰ ਦਲਿਆ ਸਾਧ ਸੰਗਤਿ ਕੈ ਝਲੀਰੇ ॥

ਤਿਨਾਂ ਜਨਾਂ ਨੇ ਇਨ ਕੋ ਨਿਰ ਵਿਸ਼ੇਸ ਕਰਕੇ ਦਲਨ ਕੀਆ ਹੈ ਜਿਨਾਂ ਨੇ ਸਾਧ ਸੰਗਤ ਕਾ ਝਲੀ ਨਾਮ ਆਸਰਾ ਲੀਆ ਹੈ। ਵਾ ਸਾਧ ਸੰਗਤ ਰੂਪੀ ਝਲ ਬਨ ਮੈਂ ਜੋ ਆਏ ਹੈਂ ॥ ੧੩੨ ॥

## ਆਸਾ ਮਹਲਾ ੫ ॥ ਨੀਕੀ ਜੀਅ ਕੀ ਹਰਿ ਕਥਾ ਊਤਮ ॥

ਹਰੀ ਉਤਮ ਕੀ ਜੋ ਕਥਾ ਸੋ ਇਸ ਜੀਵ ਕੋ ਨੀਕੀ ਕਹੀਏ ਸੁੱਧ ਕਰਨੇ ਵਾਲੀ ਹੈ।

## ਬਹੁ ਗੁਨਿ ਧੁਨਿ ਮੁਨਿ ਜਨ ਖਟੁ ਬੇਤੇ ਅਵਰ ਨ ਕਿਛੁ ਲਾਈ ਕੀਰੇ ॥

ਬਹੁਤ ਹੀ ਖਟ ਬੇਤੇ ਮੁਨੀ ਜਨ ਕਥਾ ਗੁਨਾਂ ਕੋ ਧੁਨ ਉਚਾਰਦੇ ਹੈਂ ਉਸ ਕਥਾ ਕੇ ਸਦਰਸ ਅਵਰ ਹੋਰ ਕੁਛ ਭੀ

ਨਹੀਂ ਲਾਇਆ ਜਾਤਾ। ਵਾ ਲਾਇਕ ਨਹੀਂ।

## ਬਿਖਾਰੀ ਨਿਰਾਰੀ ਅਪਾਰੀ ਸਹਜਾਰੀ ਸਾਧ ਸੰਗਿ ਨਾਨਕ ਪੀਕੀ ਰੇ ॥

ਫੇਰ ਏਹ ਕਥਾ ਕੈਸੀ ਹੈ ਬਿਖ਼ਿਆਂ ਕੋ ਆਰੀ ਵਤ ਚੀਰਨੇ ਵਾਲੀ ਹੈ, ਔਰ ਨਿਰਾਰੀ ਹੈ ਵਾ ਇਸ ਜੀਵ ਕੋ ਸੰਸਾਰ ਤੇ ਨਿਰਾਰੇ ਕਰਨੇ ਵਾਲੀ ਹੈ ਅਪਾਰੀ ਨਾਮ ਅਪਾਰ ਹੀ ਹੈ ਕਥਾ ਵਾ ਅਪਾਰ ਰੂਪ ਕੀ ਪ੍ਰਾਪਤੀ ਕਰਨੇ ਵਾਲੀ ਹੈ। ਵਾ ਅਪਨੀ ਅਲੀ ਸਖੀ ਹੈ, ਔਰ ਸਹਜ ਆਦੀ ਗੁਨਾਂ ਕਾ ਆਲੀ ਘਰ ਹੈ,ਪ੍ਰੰਤੂ ਇਹ ਕਥਾ ਸਾਧ ਸੰਗਤਿ ਵਿਚੋਂ ਪੀਕੀ ਨਾਮ ਪਾਨ ਕਰੀ ਜਾਤੀ ਹੈ। ਵਾ ਪੀ ਪਤੀ ਕੀ ਪ੍ਰਾਪਤੀ ਕਰਨੇ ਵਾਲੀ ਹੈ॥ ੧੩੩ ॥

## ਆਸਾ ਮਹਲਾ ੫ ॥ ਹਮਾਰੀ ਪਿਆਰੀ ਅੰਮ੍ਰਿਤਧਾਰੀ ॥

ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਤੇ ਹੈਂ ਇਹ ਕਥਾ ਹਮਾਰੀ ਤਾਂ ਵਡੀ ਪਿਆਰੀ ਹੈ ਮਾਨੋਂ ਬ੍ਰਹਮਾਂ ਨੰਦ ਰੂਪੀ ਅੰਮ੍ਰਤ ਕੀ ਧਾਰਾ ਹੈ।

## ਗੁਰ ਨਿਮਖ ਨ ਮਨ ਤੇ ਟਾਰੀਰੇ ॥

ਰੇ ਪਿਆਰੇ ਗੁਰੂ ਕੌਣ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤਿੰਨਾਂ ਨੇ ਤਾਂ ਨਿਮਖ ਮਾਤ੍ਰ ਭੀ ਮਨ ਤੇ ਇਹ ਕਥਾ ਨਹੀਂ ਟਾਲੀ ਵਾ ਗੁਰ ਜੋ ਵਡੇ ਵਡੇ ਸਨਕਾਦਕ ਆਦੀ ਉਨ੍ਹਾਂ ਨੇ ਇਹ ਕਥਾ ਮਨ ਤੇ ਨਹੀਂ ਟਾਲੀ।

## ਦਰਸਨ ਪਰਸਨ ਸਰਸਨ ਹਰਸਨ ॥

ਦਰਸ਼ਨ ਪਰਸ਼ਨ ਕਹੀਏ ਦਰਸ਼ਨ ਦੁਰਸ਼ਨ ਤੇ ਹਰਸਨ ਸਰਸਨ ਕਹੀਏ ਅਨੰਦ ਸੇ ਅਨੰਦ ਹੂਆ। ਵਾ ਦਰਸ਼ਨ ਸੇ ਹਰਸਨ ਹੂਆ ਪਰਸਨ ਸੇ ਸਰਸਨ ਹੂਆ।

## ਰੰਗਿ ਰੰਗੀ ਕਰਤਾਰੀ ਰੇ ॥

ਰੇ ਪਿਆਰੇ ਇਹ ਕਥਾ ਕਰਤਾਰ ਕੇ ਰੰਗ ਮੈਂ ਰੰਗੀ ਹੋਈ ਹੈ।

## ਖਿਨੁਰਮ ਗੁਰਗਮ ਹਰਿਦਮ ਨਹ ਜਮ ॥

ਗੁਰੂ ਜੋ ਗਜਾਨ ਗਮ ਤਿੰਨਾਂ ਦ੍ਵਾਰੇ ਹਰਦਮ ਹਰ ਸ੍ਵਾਸ ਔਰ ਖਿਨ ਖਿਨ ਕਾਲ ਮੈਂ ਇਸ ਕਥਾ ਕੋ ਰਮ ਉਚਾਰਿਆ ਹੈ, ਉਸਕੋ ਜਮ ਨਹੀਂ ਵਾ ਜਨਮਣਾ ਮਰਨਾ ਨਹੀਂ।

## ਹਰਿ ਕੰਠਿ ਨਾਨਕ ਉਰਿਹਾਰੀ ਰੇ ॥

ਸਤਿਗੁਰ ਦੇਵ ਜੀ ਕਥਨ ਕਰਤੇ ਹੈਂ ਹਮ ਨੇ ਤਾਂ ਇਸ ਕਥਾ ਕੋ ਕੰਠਕੇ ਉਰਨਾਮ ਵਿਚ ਹਾਰ ਪਾਇਆ ਹੈ ॥੧੩੪॥

## ਆਸਾ ਮਹਲਾ ੫ ॥ ਨੀਕੀ ਸਾਧ ਸੰਗਾਨੀ ॥

ਸਾਧੂਆਂ ਕਾ ਸੰਗਾਨੀ ਕਹੀਏ ਸੰਗ ਕਰਨਾ ਨੀਕੀ ਚੰਗਾ ਹੈ। ਕਿਉਂ ?

## ਪਹਰ ਮੂਰਤ ਪਲ ਗਾਵਤ ਗਾਵਤ ਗੋਬਿੰਦ ਗੋਬਿੰਦ ਵਖਾਨੀ ॥

ਜਿਸ ਸਾਧ ਸੰਗਤ ਮੈਂ ਪਹਰ ਮੈਂ ਭੀ ਗੋਵਿੰਦ ਨੂੰ ਗਾਵਤ ਮੂਰਤ ਦੋ ਘੜੀ ਮੈਂ ਭੀ ਗੋਬਿੰਦ ਨੂੰ ਗਾਵਤ ਪਲ ਮੈਂ ਭੀ ਗੋਬਿੰਦ ਨੂੰ ਵਖਾਨੀ ਕਥਨ ਕਰਤੇ ਹੈਂ॥

## ਮਨਿ ਤਨਿ ਚਰਨ ਖਟਾਨੀ ॥

ਚਰਨਾਂ ਕੇ ਤਨ ਕਹੀਏ ਨਾਲ ਮਨਿ ਉਨ ਕਾ ਖਟਾਨੀ ਕਹੀਏ ਮਿਲ ਰਹਿਆ ਹੈ ॥ ੧੩੮ ॥

## ਆਸਾ ਮਹਲਾ ੫ ॥ ਹਰਿ ਹਰਿ ਨਾਮੁ ਚਰਾਵਹੁ ਰੰਗਨਿ ਆਪੇ ਹੀ ਪ੍ਰਭੁ ਰੰਗਿ ॥

ਹੇ ਜੀਵ ਮਨ ਰੂਪੀ ਬਸਤਰ ਕੋ ਹਰਿ ਹਰਿ ਨਾਮ ਰੂਪੀ ਰੰਗਨ ਨਾਮ ਮਟੀ ਮੇਂ ਆਪ ਹੀ ਪ੍ਰਭੂ ਰੂਪੀ ਰੰਗ ਚੜ੍ਹਾਵੋ। ਵਾ ਸਾਧ ਸੰਗਤ ਰੂਪੀ ਰੰਗਨ ਹੈ ਉਸ ਮੇਂ ਹਰਿ ਹਰਿ ਜੋ ਪ੍ਰਭੂ ਤਿਸਕੇ ਨਾਮ ਰੂਪੀ ਰੰਗ ਕੋ ਮਨ ਬਸਤ੍ਰ ਨੂੰ ਚੜ੍ਹਾਵੋ ॥ ੧੩੯ ॥

## ਆਸਾ ਮਹਲਾ ੫ ॥ ਕਲਿਜੁਗੁ ਉਧਾਰਿਆ ਗੁਰ ਦੇਵ ॥

ਗੁਰਦੇਵਾਂ ਨੇ ਕਲਜੁਗ ਕੋ ਉਧਾਰ ਦੀਆ ਕਲਜੁਗ ਨਾਲ ਮਹਾਰਾਜ ਕਾ ਸੰਬਾਦ ਹੂਆ ਹੈ ਵਾ ਕਲਜੁਗ ਕੇ ਜੀਵ ਸਤਿਗੁਰ ਦੇਵਾਂ ਨੇ ਉਧਾਰ ਦੀਏ ।

## ਧਰਮ ਰਾਜਾ ਬਿਸਮਾਦੁ ਹੋਆ ਸਭ ਪਈ ਪੈਰੀ ਆਇ ॥

ਨਾਮ ਜਪਨੇ ਵਾਲੇ ਕੇ ਸਭ ਸ੍ਰਿਸ਼ਟੀ ਆ ਕਰਕੇ ਚਰਨੀ ਪੜ ਗਈ ਧਰਮ ਰਾਜਾ ਬਿਸਮਾਦ ਕਹੀਏ ਅਸਚਰਜ ਹੋ ਗਿਆ ਕਿ ਈਸ਼੍ਵਰ ਨਾਮ ਕਾ ਇਤਨਾ ਪ੍ਰਤਾਪ ਹੈ ।

## ਸਤਿਜੁਗੁ ਤ੍ਰੇਤਾ ਦੁਆਪਰੁ ਭਣੀਐ ਕਲਿਜੁਗੁ ਊਤਮੋ ਜੁਗਾ ਮਾਹਿ ॥

ਸਤਜੁਗ ਔਰ ਤ੍ਰੇਤਾ ਜੁਗ ਦੁਆਪੁਰ ਇਹ ਜੋ ਤਿੰਨ ਜੁਗ ਕਥਨ ਕਰੇ ਹੈਂ ਇਹਨਾਂ ਵਿਚੋਂ ਕਲਜੁਗ ਉਤਮ ਹੈ ਕਲਜੁਗ ਇਤਨੀ ਅੰਸ ਮੈਂ ਉਤਮ ਹੈ ਸਤਯੁਗ ਮੈਂ ਜੋ ਇਕ ਮੰਦ ਕਰਮ ਕਰਦਾ ਸੀ ਸਾਰਾ ਦੇਸ ਹੀ ਪੀੜੀਦਾ ਸੀ। ਕੈਸੇ ਇਕ ਯੁਯਾਤੀ ਨਾਮ ਕਰਕੇ ਰਾਜਾ ਥਾ। ਸਤਜੁਗ ਮੇਂ ਵੋਹੁ ਬਨ ਮੇਂ ਸ਼ਿਕਾਰ ਖੇਲਨੇ ਗਇਆ ਅਗੇ ਬਨ ਮੇਂ ਕਿਆ ਦੇਖਿਆ ਸ਼ੁਕਰਾ ਚਾਰਜ ਕੀ ਪੁਤ੍ਰੀ ਕਲੋਲ ਕਰ ਰਹੀ ਹੈ ਦੇਵ ਯਾਨੀ ਉਸਕਾ ਨਾਮ ਸੀ ਉਸਕੋ ਦੇਖਕੇ ਯੁਯਾਤੀ ਮੋਹਿਤ ਹੋ ਗਇਆ। ਜ਼ਬਰਦਸਤੀ ਸੇ ਉਸ ਦੇਵ ਯਾਨੀ ਲੜਕੀ ਨਾਲ ਭੋਗ ਕੀਆ ਉਸ ਦੇਵ ਯਾਨੀ ਨੇ ਗ੍ਰੈਹ ਮੇਂ ਆਕੇ ਆਪਣੇ ਪਿਤਾ ਸ਼ੁਕਰਾ ਚਾਰਯ ਕੋ ਬਤਾ ਦੀਆ ਕਿ ਮੇਰੇ ਨਾਲ ਜ਼ੁਲਮੀ ਸੇ ਯੁਯਾਤੀ ਰਾਜਾ ਨੇ ਮੰਦ ਕਰਮ ਕਮਾਇਆ ਹੈ। ਇਤਨੀ ਸੁਣਕੇ ਸ਼ੁਕਰਾ ਚਾਰਯ ਬਡਾ ਕ੍ਰੋਧਾਤਰ ਹੂਆ ਤਾਂਤੇ ਰੇਤ ਕੀ ਬਰਸ਼ਾ ਕਰਕੇ ਸਰਬ ਦੇਸ ਕੋ ਹੀ ਦਗਧ ਕੀਆ । ਇਤਨੀ ਸੰਛੇਪ ਸਾਖੀ। ਅਗੇ ਤ੍ਰੇਤੇ ਮੇਂ ਜੋ ਇਕ ਮੰਦ ਕਰਮੀ ਹੋਤਾ ਸੀ ਉਸਕੇ ਬਾਬਤ ਸਾਰੀ ਨਗਰੀ ਹੀ ਪੀੜਤ ਹੋਤੀ ਸੀ। ਆਮ ਪ੍ਰਸਿਧ ਹੀ ਸਭ ਜਾਨਤੇ ਹੈਂ ਕਿ ਰਾਵਨ ਨੇ ਸੀਤਾ ਚੁਰਾਈ। ਤਬ ਸਾਰੀ ਨਗਰੀ ਲੰਕਾ ਹੀ ਪੀੜਤ ਹੋਈ। ਭਾਈ ਗੁਰਦਾਸ ਜੀ ਨੇ ਭੀ ਐਸੇ ਲਿਖਾ ਹੈ (ਤ੍ਰੇਤੇ ਨਗਰੀ ਪੀੜੀਐ) ਦੁਆਪਰ ਮੈਂ ਜੋ ਮੰਦ ਕਰਮ ਕਰਦਾ ਸੀ ਇਕ ਉਸ ਮਗਰ ਸਾਰੀ ਵੰਸ ਹੀ ਪੀੜਤ ਹੋਤੀ ਸੀ। ਇਹ ਭੀ ਆਮ ਪ੍ਰਸਿੱਧ ਹੀ ਹੈ, ਸਾਂਭਾ ਨਾਮ ਕਰਕੇ ਕ੍ਰਿਸ਼ਨ ਜੀ ਕਾ ਪੁਤ੍ਰ ਸੀ ਉਸਦੇ ਪੇਟ ਨਾਲ ਕਪੜੇ ਆਦਿਕ ਬੰਨ੍ਹਕੇ ਦੁਰਬਾਸ਼ਾ ਕੋ ਮਸ਼ਕਰੀ ਕੀਤੀ ਸਰਾਪ ਦੀਆ ਸਾਰੀ ਵੰਸ ਹੀ ਨਸ਼ਟ ਹੋ ਗਈ। (ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ) ਅਬ ਕਲਜੁਗ ਮੈਂ ਜਿਸ ਹਥ ਨਾਲ ਕਰੇਗਾ ਓਹੀ ਹਥ ਵਢਿਆ ਜਾਤਾ ਹੈ ਇਸ ਤੇ ਕਲਜੁਗ ਕੋ ਉਤਮ ਪਦ ਦੀਆ ॥ ੧੪੧ ॥

## ਮਿਥਿਆ ਗਹਨ ਗਹੇ ॥

ਮਿਥਿਆ ਪਦਾਰਥਾਂ ਕੋ ਗ੍ਰਹਨ ਕਰਨੇ ਵਾਲਾ ਹੋਕੇ ਗ੍ਰਹਨ ਕਰਤਾ ਹੈ, ਵਾ ਜਿਨਾਂ ਪਦਾਰਥਾਂ ਕਾ ਪਕੜਨਾ ਮਿਥਿਆ ਹੈ ਉਨਕੋ ਪਕੜ ਰਹਿਆ ਹੈ।

## ਮਿਥਨ ਮਨੋਰਥ ਸੁਪਨ ਆਨੰਦ ਉਲਾਸ ਮਨਿ ਮੁਖਿ ਸਤਿ ਕਹੇ ॥

ਜੈਸੇ ਮਨੋਰਥ ਕਾ ਅਨੰਦ ਹੋਤਾ ਹੈ ਸੁਪਨ ਕਾ ਉਲਾਸ ਹੋਤਾ ਹੈ, ਐਸੇ ਇਹ ਪਦਾਰਥ ਮਿਥਿਆ ਹੈਂ ਇਹ ਮਨਮੁਖ ਸਤ ਕਹਿੰਦਾ ਹੈ ॥੧੪੨॥

## ਆਸਾ ਮਹਲਾ ੫ ॥ ਉਹਾ ਪ੍ਰੇਮ ਪਿਰੀ ॥

ਉਸੀ ਪਿਰੀ ਕਾ ਪ੍ਰੇਮ ਕੈਸਾ ਹੈ ਅਗੇ ਦਸਦੇ ਹੈਂ।

## ਕਨਿਕ ਮਾਨਿਕ ਗਜ ਮੋਤੀ ਅਨਿ ਲਾਲਨ ਨਹ ਨਾਹ ਨਾਹੀ ॥

ਉਸ ਪ੍ਰੇਮ ਕੇ ਤੁਲ ਕਨਕ ਸੁਰਨ ਔਰ ਮਾਨਕ ਇਹ ਨਹ ਔਰ ਗਜ ਮੋਤੀ ਨਾਹ ਲਾਲਨ ਕਹੀਏ ਲਾਲ ਭੀ ਨਹੀਂ ਹੈਂ।

## ਰਾਜਨ ਭਾਗਨ ਹੁਕਮਨ ਸਾਦਨ ਕਿਛੁ ਕਿਛੁ ਨ ਚਾਹੀ ॥

ਸਰਬ ਰਾਜ ਭਾਗ ਔਰ ਹੁਕਮ ਕਰਨੇ ਸਾਦਨ ਸ੍ਵਾਦ ਵਾ ਸਾਦਨ ਮੰਦ੍ਰ ਇਹ ਜੋ ਕਿਛੁ ਨਾਮ ਤੁਛ ਹੈ। ਇਨਕੋ ਕੁਛ ਕਰਕੇ ਭੀ ਪ੍ਰੇਮ ਤੁਲ ਨਹੀਂ ਚਹੁਤੇ। ਵਾ ਕਿਛ ਕਿਛ ਪਦ ਭਿੰਨ ਭਿੰਨ ਲਾ ਦੇਣੇ ॥ ੧੪੩ ॥

## ਗੁਰਹਿ ਦਿਖਾਇਓ ਲੋਇਨਾ ॥

ਗੁਰਾਂ ਨੇ ਲੋਇਨਾ ਕਹੀਏ ਨੇਤ੍ਰਾਂ ਵਾਲਾ ਪ੍ਰਮੇਸ਼੍ਵਰ ਦਿਖਾਇਆ ਵਾ ਗੁਰਾਂ ਨੇ ਨੇਤ੍ਰਾਂ ਸੇ ਦਿਖਾਇਆ ਵਾ ਲੋਇਨਾ ਕਹੀਏ ਸੁੰਦਰ ਦਿਖਾਇਆ।

## ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰ ਹੀ ਤੂੰ ਹੀ ਮੋਹਿਨਾ ॥

ਈਤਹਿ ਨਾਮ ਇਸ ਲੋਕ ਦੇ ਘਟਾਂ ਘਟਾਂ ਦੇ ਵਿਚ ਭੀ ਹੇ ਮੋਹਿਨਾਂ ਤੂੰ ਹੀ ਹੈਂ।ਊਤਹਿ ਨਾਮ ਪ੍ਰਲੋਕ ਦੇ ਘਟਾਂਘਟਾਂ ਵਿਚ ਭੀ ਹੇ ਮੋਹਿਨਾ ਤੂੰ ਹੀ ਹੈਂ। ਵਾ ਈਤਹਿ ਊਤਹਿ ਕਹੀਏ ਏਦਰ ਓਦਰ ਹੇ ਮੋਹਿਨਾ ਤੂੰ ਹੀ ਹੈਂ।ਔਰ ਚਾਰੇਖਾਨੀਆਂ ਕੇ ਘਟਾਂਘਟਾਂ ਮੈਂ ਭੀ ਹੇ ਮੋਹਿਨਾ ਤੂੰ ਹੀ ਹੈਂ। ਵਾ ਈਤਹਿ ਨਾਮ ਪੜ੍ਹੇ ਸੁਨਿਆ ਕੇ ਘਟਾਂ ਘਟਾਂ ਮੈਂ ਭੀ ਹੇ ਮੋਹਿਨਾ ਤੂੰ ਹੀ ਹੈਂ।ਔਰ ਊਤ ਜੋ ਮੂਰਖ ਹੈਂ ਉਨਕੇ ਘਟਾਂ ਘਟਾਂ ਮੈਂ ਭੀ ਹੇ ਮੋਹਿਨਾ ਤੂੰ ਹੀ ਹੈਂ।

## ਸੰਤਨ ਪਰਸਨ ਬਲਿਹਾਰੀ ਦਰਸਨ ॥

ਸੰਤਾਂ ਕੇ ਦਰਸ਼ਨ ਪਰਸ਼ਨ ਉਪਰੋਂ ਬਲਿਹਾਰੇ ਜਾਤੇ ਹਾਂ। ਵਾ ਪਰਸ਼ਨਾ ਓਹੁ ਹੈ ਜੋ ਚਰਨਾਂ ਕੀ ਸੇਵਾ ਕਰਨੀ ਦਰਸ਼ਨ ਓਹ ਹੈ ਜੋ ਦੂਰੋਂ ਹੀ ਦਰਸ਼ਨ ਕਰਨਾ।

## ਅਲਖੁ ਲਖਾਇਆ ਗੁਰ ਤੇ ਪਾਇਆ ਨਾਨਕ ਇਹੁ ਹਰਿ ਕਾ ਚੇਲਾ ॥

ਅਲਖ ਰੂਪ ਕਾ ਲਖਣਾ ਗੁਰਾਂ ਦਵਾਰੇ ਪਾਇਆ ਹੈ ਇਹੁ ਚੋਲਾ ਪਿੰਡ ਹਰੀ ਕੇ ਭਗਤਾਂ ਕਾ ਹੈ । ਇਹ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਸ ਵਕਤ ਉਚਾਰਿਆ ਹੈ। ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਜੀ ਤਰਨ ਤਾਰਨ ਕੋ ਰਚਕੇ ਗੋਇੰਦਵਾਲ ਕੀ ਤਰਫ ਸੈਲ ਕਰਨੇ ਕੋ ਗਏ ਹੈਂ। ਅਗੇ ਇਕ ਭੈਨੀ ਨਾਮ ਕਰਕੇ ਨਗਰ ਮੈਂ ਮਾਈ ਬ੍ਰਿਧਾਂ ਅਰਾਧ ਰਹੀ ਸੀ ਕਿ ਸਤਿਗੁਰ ਦੇਵ ਜੀ ਮੇਰੇ ਕੋ ਆਕੇ ਦਰਸ਼ਨ ਦੇਵਨ। ਮਕਈ ਦੀ ਰੋਟੀ ਦੀ ਚੂਰੀ ਕੁਟਕੇ ਖਵਾਂਵਾਂਗੀ। ਸੋ ਸਤਿਗੁਰ ਦੇਵ ਜੀ ਸੁਤੇ ਹੀ ਗਏ। ਜਿਸ ਵਕਤ ਗੁਰੂ ਜੀ ਘੋੜੇ ਉਪਰ ਚੜ੍ਹੇ ਹੁਏ ਮਾਈ ਕੇ ਬਾਰ ਅਗੇ ਗਏ ਸਤਿਗੁਰਾਂ ਨੇ ਕਹਿਆ ਹੇ ਮਾਈ ਹਮਾਰੇ ਕੋ ਬਹੁਤ ਹੀ ਛੁਧਾ ਲਗ ਰਹੀ ਹੈ ਕੋਈ ਰੋਟੀ ਹੈ ਤਾਂ ਲਇਆ। ਇਤਨੀ ਸੁਨਕੇ ਮਾਈ ਨੇ ਝਟ ਦੇਕੇ ਰੋਟੀ ਪਕਾਕੇ ਚੂਰੀ ਕੁਟਕੇ ਲਿਆਂਦੀ ਸਤਿਗੁਰ ਦੇਵ ਜੀ ਛਕਕੇ ਬਹੁਤ ਪ੍ਰਸੰਨ ਹੁਏ। ਉਸ ਨਗਰੀ ਕੋ ਵਰ ਦੀਆ ਇਸਕਾ ਨਾਮ ਅਬ ਚੋਲਾ ਹੋ ਚੁਕਾ। ਸਤਿਗੁਰਾਂ ਨੇ ਕਹਿਆ ਉਨ੍ਹਾਂ ਲੋਕਾਂ ਕੋ ਤੁਮ ਅਬ ਇਸ ਪਿੰਡ ਕਾ ਨਾਮ ਚੋਲਾ ਸਦਿਆ ਕਰੋ। ਤਿਨਾਂ ਨੇ ਕਹਿਆ ਹੇ ਮਹਾਰਜ ਦਫਤਰਾਂ ਵਿਚ ਤਾਂ ਇਸਕਾ ਨਾਮ ਭੈਣੀ ਹੈ, ਚੋਲਾ ਕੈਸੇ ਕਹੀਏ, ਸਤਿਗੁਰਾਂ ਨੇ ਕਹਿਆ ਦਫਤਰਾਂ ਵਿਚ ਭੀ ਚੋਲਾ ਨਾਮ ਹੋ ਜਾਇਗਾ। ਜਬ ਦਫਤਤ ਦੇਖਾ ਤਬ ਨਾਮ ਚੋਲਾ ਹੀ ਲਿਖਾ ਹੈ। ਵਡੇ ਅਸਚਰਜ ਹੁਏ। ਉਸ ਵਕਤ ਸਤਿਗੁਰਾਂ ਨੇ ਕਹਿਆ ਹੈ ॥ ਦੋਹਿਰਾ ॥ ਤਤ ਬੇਤਾ ਤਿਹੁ ਲੋਕ ਮੈਂ ਭੋਜਨ ਕੀਏ ਅਪਾਰ॥ ਕੈ ਸਵਰੀ ਕੈ ਬਿਦਰ ਕੈ ਰੁਚ ਜੇਵਿਉ ਦੋਇਬਾਰ ॥ ਤਤ ਬੇਤਾ ਤਿਹੁ ਲੋਕ ਮੈਂ ਭੋਜਨ ਕੀਏ ਅਪਾਰ ॥ ਕੈ ਲਾਲੋ ਕੇ ਗ੍ਰਿਹ ਵਿਖੇ ਕੈ ਮਾਈ ਤੁਮਰੇ ਦੁਆਰ ॥ ਵਾ ਚੋਲਾ ਤਿੰਨ ਵਸਤੂਆਂ ਕਾ ਹੋਤਾ ਹੈ। ਖੰਡ ਘ੍ਰਿਤ ਮੈਦਾ। ਇਸ ਤਰਫ ਖੰਡ ਭਗਤੀ ਘ੍ਰਿਤ ਪ੍ਰੇਮ ਮੈਦਾ ਗਯਾਨ। ਵਾ ਇਹ ਸ਼ਰੀਰ ਰੂਪੀ ਚੋਲਾ ਹਰੀ ਕਾ ਹੈ। ਵਾ ਇਸ ਸ਼ਰੀਰ ਮੈਂ ਹਰੀ ਕੋ ਚੋਲਿਆ ਹੈ ਅਰਥਾਤ ਗ੍ਰਹਨ ਕਰ ਲੀਆ।

## ਆਸਾ ਮਹਲਾ ੫॥ ਘਰੁ ੧੪ ॥

## ੧ ਓ ਸਤਿਗੁਰ ਪ੍ਰਸਾਦਿ ॥

ਸਿਖਾਂ ਨੇ ਬੇਨਤੀ ਕੀਤੀ ਪ੍ਰਮੇਸ਼੍ਵਰ ਮੈ ਨੇਹੁ ਕਰਨੇ ਦਾ ਕੇਹੜਾ ਵੇਲਾ ਹੈ। ਔਰ ਉਸਕਾ ਨੇਹੁ ਹੈ ਕੈਸਾ ਔਰ ਇਸ ਜੀਵ ਕੋ ਕੈਸਾ ਕਰਨੇ ਵਾਲਾ ਹੈ। ਤਿਸ ਪਰ ਗੁਰੂ ਜੀ ਉਚਾਰਤੇ ਹੈ ।

ਓਹੁ ਨੇਹੁ ਨ ਵੇਲਾ ॥

ਉਸ ਪ੍ਰਮੇਸ਼੍ਵਰ ਮੈ ਨੇਹੁ ਕਰਨੇ ਦਾ ਕੋਈ ਵੇਲਾ ਨਹੀਂ ਵਾ ਓਹੁ ਨੇਹੁ ਨ ਵੇਲਾ ਕਹੀਏ ਇਸ ਜੀਵ ਕੋ ਨਵੀਨ ਕਰਨੇ ਵਾਲਾ ਹੈ ਓਹੁ ਨੇਹੁ ਆਪ ਭੀ ਨਵੀਨ ਹੈ।

ਹਰਿ ਪ੍ਰੇਮ ਭਗਤਿ ਹਰਿ ਪ੍ਰੀਤਿ ਰਚੈ ॥

ਹਰਿ ਹਰਿ ਕੀ ਪ੍ਰੇਮਾਂ ਭਗਤੀ ਮੈਂ ਪ੍ਰੀਤੀ ਪੂਰਬਕ ਰਚੇ।

ਪ੍ਰਭ ਸੰਗਿ ਮਿਲੀਜੈ ਇਹੁ ਮਨੁ ਦੀਜੈ ॥

ਨਾਨਕ ਨਾਮੁ ਮਿਲੈ ਅਪਨੀ ਦਇਆ ਕਰਹੁ ॥

ਪਹਿਲੇ ਸਪਸ਼ਟ ਹੀ ਵਾ ਅੰਨਵੇ। ਹੇ ਪ੍ਰਮੇਸ਼੍ਵਰ ਅਪਨੀ ਦਇਆ ਕਰੋ ਤਬ ਗੁਰੂ ਮਿਲਨ ਉਨਕੋ ਇਹ ਮਨ ਦੀਜੇ ਉਨ੍ਹਾਂ ਪਾਸੋਂ ਨਾਮ ਮਿਲੇ ਤਬ ਹੇ ਪ੍ਰਭੁ ਤੇਰੇ ਸੰਗ ਮਿਲੀਜੈ॥ ੧੫੦ ॥

ਆਸਾ ਮਹਲਾ ੫ ॥ ਮਿਲੁ ਰਾਮ ਪਿਆਰੇ ਤੁਮ ਬਿਨੁ ਧੀਰਜ ਕੌਨ ਕਰੈ ॥

ਹੇ ਰਾਮ ਕੇ ਪਿਆਰੇ ਗੁਰੋ ਮਿਲੋ ਵਾ ਹੇ ਪਿਆਰੇ ਰਾਮ ਆਪ ਮਿਲੋ ਆਪ ਤੇ ਬਿਨਾਂ ਧੀਰਜਤਾਈ ਕੌਨ ਕਰ ਸਕਤਾ ਹੈ।

ਆਸਾ ਮਹਲਾ ੫ ॥ ਘਰੁ ੧੫ ਪੜਤਾਲ ॥

ੴ ਸਤਿਗੁਰ ਪ੍ਰਸਾਦਿ ॥

ਸੂਝ ਬੂਝ ਨ ਆਵੈ ॥

ਸੂਝ ਭਲੇ ਕੀ ਬੂਝ ਬੁਰੇ ਕੀ ਵਾ ਗੁਰਾਂ ਪਾਸੋਂ ਬੁਝਿਆ ਨਹੀਂ ਇਸ ਤੇ ਸੂਝ ਨਹੀਂ ਆਵਤੀ।

ਤਦ ਹੀ ਘਰਿ ਜਾਵੈ ॥

ਤਦੋਂ ਸਰੂਪ ਰੂਪੀ ਘਰ ਮੈਂ ਜਾਵੇਗਾ ਕਿਤੂ ਫੇਰ ਨਹੀਂ ਜਾਇਆ ਜਾਣਾ। ਅਬੀ ਜਾਹ। ਵਾ ਤਦ ਹੀ ਜਮ ਘਰ ਮੈਂ ਜਾਵੇਗਾ। ਵਾ ਤਦ ਹੀ ਇਹ ਸੁੰਦਰ ਘਰ ਆਦਿਕ ਜਾਵੈ ਚਲੇ ਜਾਨਗੇ।

ਹਿਰਿ ਵਿਤ ਚਿਤ ਦੁਖਾਹੀ ॥

ਦੂਜੇ ਕੇ ਚਿਤ ਕੋ ਦੁਖਾਕੇ ਵਿਤ ਧਨ ਹਿਰਾਵਤਾ ਹੈ।

ਖਿਨ ਭੰਗੁਨਾ ਕੈ ਮਾਨਿ ਮਾਤੇ ਅਸੁਰ ਜਾਣਹਿ ਨਾਹੀ ॥

ਇਨ੍ਹਾਂ ਪਦਾਰਥਾਂ ਨੇ ਖਿਨ ਮੈਂ ਭੰਗਨ ਹੋ ਜਾਣਾ ਹੈ ਜਿਨਕੇ ਮਾਨ ਮੈਂ ਤੂੰ ਮਸਤ ਹੋ ਰਹਿਆ ਹੈਂ ਹੇ ਅਸੁਰ ਦੈਂਤ ਤੂੰ ਹਮਾਰੀ ਵਾਰਤਾ ਕਹੀ ਜਾਣਦਾ ਨਹੀਂ ਵਾ ਤੂੰ ਅਸੁਰ ਕੋ ਨਹੀਂ ਜਾਣਦਾ ਸਿਧਾਂਤ।

ਨਿਪਟਿ ਬਾਜੀ ਹਾਰਿ ਮੂਕਾ ਪਛੁਤਾਇਓ ਮਨਿ ਭੋਰਾ ॥

ਜਿਸ ਵਕਤ ਮਨੁਖਾ ਦੇਹ ਰੂਪੀ ਬਾਜੀ ਕੋ ਨਿਪਟ ਨਾਮ ਅਤੀ ਹਾਰ ਮੁਕਾ ਨਾਮ ਚੁਕਾ ਅਰਥਾਤ ਜਿਤਾ ਗਇਆ ਤਬ ਅੰਤ ਕੋ ਇਹ ਭੋਰਾ ਭੋਲਾ ਅਗਜਾਤ ਮਨ ਮੈਂ ਪਸਚਾਤਾਪ ਕਰਦਾ ਭਇਆ। ਵਾ ਜਬ ਕਾਲ ਰੂਪੀ ਭੋਰ ਦਿਨ ਉਦੇ ਹੋ ਗਇਆ।

ਡਾਨੁ ਸਗਲ ਗੈਰ ਵਜਹਿ ਭਰਿਆ ਦੀਵਾਨ ਲੇਖੈ ਨ ਭਰਿਆ ॥

ਇਸ ਜੀਵ ਨੇ ਸਗਲਾ ਡੰਨ ਗੈਰ ਨਾਮ ਹੋ ਰਹੀ ਵਜਾ ਸੇ ਭਰਿਆ ਹੋਰ ਵਜਾ ਕੌਣ ਸੀ ਇਸਤ੍ਰੀ ਆਦਿਕਾਂ ਦੇ ਦੁਖ ਸਹਾਰੇ ਇਸਕੋ ਚਾਹੀਦਾ ਸੀ ਜਪ ਤਪ ਕਰਕੇ ਦੁਖ ਸਹਾਰਦਾ। ਇਸ ਤੇ ਦੀਵਾਨ ਮੈਂ ਲੇਖੇ ਵਿਚ ਨਹੀਂ ਪਰਿਆ ਵਾ ਦੀਵਾਨ ਆਸਰਾ ਰੂਪ ਕੇ ਲੇਖੇ ਵਿਚ ਨਹੀਂ ਪਰਿਆ।

**ਜੇਹ ਕਾਰਜਿ ਰਹੈ ਓਲਾ ਸੋਇ ਕਾਮ ਨ ਕਰਿਆ ॥**

ਹੇ ਜੀਵ ਜਿਸ ਕਾਰਜ ਦੇ ਕਰਨੇ ਤੇ ੇਰਾ ਓਲਾ ਪੜਦਾ ਰਹਿਣਾ ਸੀ ਵਾ ਓਲੇ ਪੜਦੇ ਤੂਫੋਂ ਰਹਿ ਜਾਂਦਾ ਓਹੁਕਾਰਜ ਤੈਨੇ ਨਹੀਂ ਕੀਆ ॥ ੧੫੨ ॥

**ਆਸਾ ਮਹਲਾ ੫ ॥ ਬਾਪਾਰਿ ਗੋਬਿੰਦ ਨਾਏ ॥**

**ਸਾਧ ਸੰਤ ਮਨਾਏ ਪ੍ਰਿਅ ਪਾਏ ਗੁਨ ਗਾਏ ਪੰਚ ਨਾਦ ਤੂਰ ਵਜਾਏ ॥**

ਅੰਨਵੇ ਕਰਨੇ ॥ ਜਬ ਸਾਧ ਨਾਮ ਸ੍ਰੇਸ਼ਟ ਸਤਿਗੁਰਦੇਵ ਜੀ ਸ਼ਾਂਤ ਆਤਮਾ ਮਨਾਏ ਪ੍ਰਸੰਨ ਕੀਏ ਤਾਂ ਗੋਬਿੰਦ ਨਾਏ ਬਾਪਾਰ ਕੀਆ ਗੁਰਾਂ ਕੇ ਗੁਨ ਗਾਏ ਪੰਚ ਮ੍ਰਿਸ੍ਰਿ ਨਾਦ ਸ਼ਬਦ ਸਤਨਾਮ ਆਦੀ ਤੂਰ ਸ਼ੀਘਰ ਹੀ ਵਜ ਆਏ ਤਾਂ ਪਿਰੀ ਕੋ ਪਾਏ॥

**ਕਿਰਪਾ ਪਾਏ ਸਹਜਾਏ ਦਰਸਾਏ ਅਬਗਤਿਆ ਗੋਬਿੰਦ ਸਿਉ ॥**

ਜਬ ਗੁਰਾਂ ਕਾ ਦਰਸਾਏ ਕਹੀਏ ਦਰਸਨ ਕੀਆ ਤਾਂ ਗੁਰਾਂ ਨੇ ਕ੍ਰਿਪਾ ਪਾਈ ਤਬ ਇਸ ਕਾਲ ਗੋਬਿੰਦ ਸਾਥ ਰਾਤੇ ਤਾਂ ਸਹਜ ਆਦਿਕ ਗੁਨ ਆਏ ॥ ਵਾ ਐਸੇ ਲਾਵਨਾ ਜਬ ਸਹਜੇ ਹੀ ਪ੍ਰਮੇਸ਼੍ਵਰ ਨੇ ਕ੍ਰਿਪਾ ਪਾਈ ਤਾਂ ਗੁਰਾਂ ਕਾ ਦਰਸ਼ਨ ਕੀਆ ਤਬ ਗੋਬਿੰਦ ਸਿਉ ਰਾਤੇ ॥

**ਸੰਤ ਸੇਵਿ ਪ੍ਰੀਤਿ ਨਾਥ ਰੰਗੁ ਲਾਲ ਨ ਲਾਏ ॥**

ਜੇ ਸੰਤ ਨਾਥ ਕੋ ਪ੍ਰੀਤੀ ਪੂਰਬਕ ਸੇਵਣ ਕਰਦੇ ਹੈਂ ਲਾਲਨ ਕਹੀਏ ਪਿਆਰੇ ਕਾ ਰੰਗ ਲਗਾ ਰਹੇ ਹੈਂ ਜੋ ਉਨਾਂ ਨਾਥ ਕੇ ਸੰਤਾਂ ਕੋ ਪ੍ਰੀਤੀ ਪੂਰਬਕ ਸੇਵਨ ਕਰਦਾ ਹੈ ਉਸਕੋ ਭੀ ਸੰਤ ਲਾਲਨ ਪਿਆਰੇ ਕਾ ਰੰਗ ਲਗਾ ਦੇਤੇ ਹੈਂ ॥

**ਗੁਰ ਗਿਆਨ ਮਨਿ ਦ੍ਰਿੜਾਏ ਰਹਸਾਏ ਨਹੀ ਆਏ ਸਹਜਾਏ ਮਨਿ ਨਿਧਾਨ ਪਾਏ ॥**

ਅੰਨਵੇ ਕਰਨੇ ॥ ਗੁਰਾਂ ਨੈਂ ਮਨ ਮੈਂ ਗਜਾਨ ਦ੍ਰਿੜਾਇਆ ਤਾਂ ਮਨ ਮੈਂ ਨਿਧਾਨ ਪਾਇਆ ਸਹਜ ਨਾਮ ਸ਼ਾਂਤੀ ਆਈ ਤਾਂ ਰਹ ਸਾਏ ਨਾਮ ਅਨੰਦ ਹੂਆ ਨਹੀਂ ਆਏ ਜਨਮ ਮਰਨ ਮੈਂ ।

**ਸਭ ਤਜੀ ਮਨੈ ਕੀ ਕਾਮ ਕਰਾ ॥**

ਸਭੀ ਤਿਆਗ ਦਿਤੀ ਮਨ ਕੀ ਕਾਮਨਾ ਔਰ ਕਰਾ ਨਾਮ ਕਲਪਣਾ ।

**ਚਿਰੁ ਚਿਰੁ ਚਿਰੁ ਚਿਰੁ ਭਇਆ ਮਨਿ ਬਹੁਤੁ ਪਿਆਸ ਲਾਗੀ ॥**

ਹੇ ਪ੍ਰਮਾਤਮ ਦੇਵ ਆਪ ਤੇ ਵਿਛੜਿਆਂ ਹੋਇਆਂ ਚਾਰੇ ਜੁਗ ਚਿਰ ਹੋਆ । ਵਾ ਮੰਦ ਕਰਮਾਂ ਵਿਚ ਚਿੜ ਚਿੜ ਕਰਦਿਆਂ ਚਿਰ ਚਿਰ ਹੋਆ । ਵਾ ਚੁਰਾਸੀ ਲਖ ਜੂਨ ਮੈਂ ਚਿਰਿੰਦਿਆ ਚਿੜ ਚਿੜ ਕਰਦਿਆਂ ਚਿਰ ਹੂਆ । ਆਪਕੇ ਮਿਲਨੇ ਕੀ ਮਨ ਮੈਂ ਬਹੁਤ ਹੀ ਪਿਆਸਾ ਲਗ ਰਹੀ ਹੈ।

**ਹਰਿ ਦਰਸਨੋ ਦਿਖਾਵਹੁ ਮੋਹਿ ਤੁਮ ਬਤਾਵਹੁ ॥**

ਹੇ ਸੰਤ ਜਨੋਂ ਮੋਹਿ ਤੁਮ ਉਪਦੇਸ਼ ਬਤਾਵੋ । ਉਪਦੇਸ਼ ਬਤਾਕੇ ਹਰੀ ਕਾ ਦਰਸ਼ਨ ਦਿਖਾਵੋ ।

**ਨਾਨਕ ਦੀਨ ਸਰਣਿ ਆਏ ਗਲ ਲਾਏ ॥**

ਸਪਸ਼ਟ ॥ ੧੫੩ ॥

**ਆਸਾ ਮਹਲਾ ੫ ॥ ਕੋਊ ਬਿਖਮ ਗਾਰ ਤੋਰੈ ॥**

ਇਹ ਜਗਜਾਸੂ ਸੰਤਾਂ ਜਨਾ ਅਗੇ ਕਥਨ ਕਰਦਾ ਹੈ ਮੇਰੀ ਬਿਖਮ ਕਠਨ ਹੰਗਤਾ ਰੂਪੀ ਗਾਰ ਗੜੀ ਕੋ ਤੋੜ ਦੇਵੇ । ਵਾ ਮੋਹੁ ਰੂਪੀ ਗਾਰ ਜਲਨ ਤੋੜ ਦੇਵੋ ।

**ਆਸ ਪਿਆਸ ਧੋਹ ਮੋਹ ਭਰਮ ਹੀ ਤੇ ਹੋਰੈ ॥**

ਪਦਾਰਥਾਂ ਕੀ ਆਸਾ ਸ਼ਰਾਬ ਆਦਿਕਾਂ ਦੀ ਪਿਆਸਾ । ਵਾ ਪਿਆਸਿਆਂ ਵਤ ਜੋ ਆਸਾ ਲਗ ਰਹੀ ਹੈ ਔਰ ਭ੍ਰਮ

ਇਤਿਆਦਿਕਾਂ ਕੋ ਹੀ ਨਿਸਚੇ ਕਰਕੇ ਹੋਰੈ ਕਰੀਏ ਹੋੜ ਦੇਵੇ ਅਰਥਾਤ ਹਟਾ ਦੇਵੇ।

**ਕਾਮ ਕ੍ਰੋਧ ਲੋਭਮਾਨ ਇਹ ਬਿਆਧਿ ਛੋਰੈ ॥**

ਕਾਮ ਕ੍ਰੋਧ ਆਦਿਕ ਜੋ ਬਿਆਧੀ ਰੂਪ ਇਨਕੋ ਛੁਡਾ ਦੇਵੇ ਮਹਾਤਮਾਂ ਅਗੇ ਤੇ ਉਤਰ ਦੇਤੇ ਹੈਂ।

**ਸੰਤ ਸੰਗਿ ॥** ਸਪਸ਼ਟ ॥

**ਭ੍ਰਮ ਭੀਤਿ ਜੀਤਿ ਮਿਟਾਵਉ ॥**

ਭ੍ਰਮ ਰੂਪੀ ਭੀਤ ਕੋ ਮਿਟਾਵੇ ਤਬ ਜੀਤ ਹੋਵੇਗੀ ॥ ੧੫੫ ॥

**ਆਸਾ ਮਹਲਾ ੫ ॥ ਹਰਖ ਸੋਗ ਵੈਰਾਗ ਅਨੰਦੀ ਖੇਲਰੀ ਦਿਖਾਇਓ ॥**

ਅਬ ਸਤਿਗੁਰ ਦੇਵ ਜੀ ਮਾਇਆ ਕਾ ਪ੍ਰਕਾਰ ਕਥਨ ਕਰਤੇ ਹੈਂ। ਅਨੰਦੀ ਨਾਮ ਹੈ ਮਾਇਆ ਕਾ ਕਦੀ ਤਾਂ ਮਾਇਆ ਹਰਖ ਦੀ ਉਤਪਤੀ ਕਰਦੀ ਹੈ ਕਦੀ ਸੋਗ ਦੀ ਉਤਪਤੀ ਕਦੀ ਵੈਰਾਗ ਦੀ ਉਤਪਤੀ ਕਰਦੀ ਹੈ। ਰੀ ਸਖੀ ਐਸਾ ਖੇਲ ਦਿਖਾ ਰਹੀ ਹੈ।

**ਖਿਨਹੂੰ ਭੈ ਨਿਰਭੈ ਖਿਨਹੂੰ ਖਿਨਹੂੰ ਉਠਿ ਧਾਇਓ ॥**

ਖਿਨ ਮੈਂ ਭੈ ਕੋ ਉਤਪੰਨ ਕਰਦੀ ਹੈ ਖਿਨ ਮੇਂ ਨਿਰਭੈ ਕੋ ਉਤਪੰਨ ਕਰਦੀ ਹੈ ਖਿਨ ਮੈਂ ਇਸਥਤ ਹੋਤਾ ਹੈ ਖਿਨ ਮੈਂ ਇਸ ਮਾਇਆ ਵਾਸਤੇ ਜੀਵ ਉਠਕੇ ਧਾਵਤਾ।

**ਖਿਨਹੂੰ ਰਸ ਭੋਗਨ ਖਿਨਹੂੰ ਖਿਨਹੂੰ ਤਜਿ ਜਾਇਓ ॥**

ਖਿਨ ਮੈਂ ਰਸ ਇਕੱਤ੍ਰ ਕਰਦਾ ਹੈ ਖਿਨ ਮੈਂ ਰਸਾਂ ਕੋ ਭੋਗਦਾ ਹੈ ਖਿਨ ਮੇਂ ਰਸਾਂ ਕੋ ਤਿਆਗ ਜਾਤਾ ਹੈ ॥

**ਖਿਨਹੂੰ ਜੋਗਤਾਪ ਬਹੁ ਪੂਜਾ ਖਿਨਹੂੰ ਭਰਮਾਇਓ ॥**

ਖਿਨ ਮੈਂ ਜੋਗ ਔਰ ਤਪ ਪੂਜਾ ਬਹੁਤ ਹੀ ਕਰਦਾ ਹੈ ਖਿਨ ਮੈਂ ਭ੍ਰਮਣੇ ਵਿਚ ਆਵਤਾ ਹੈ।

**ਖਿਨਹੂੰ ਕਿਰਪਾ ਸਾਧੂ ਸੰਗ ਨਾਨਕ ਹਰਿ ਰੰਗੁ ਲਾਇਓ ॥**

ਖਿਨ ਮੈਂ ਪ੍ਰਮੇਸ਼੍ਵਰ ਕੀ ਕ੍ਰਿਪਾ ਕਰਕੇ ਸਾਧੂ ਸੰਗ ਪ੍ਰਾਪਤ ਹੋਈ ਤਬ ਹਰੀ ਮੈਂ ਰੰਗ ਪ੍ਰੇਮ ਲਗਾਇਆ ਤਾਂ ਤਰ ਗਜਾ।

**ਰਾਗੁ ਆਸਾ ਮਹਲਾ ੫ ॥ ਘਰੁ ੧੨ ॥ ਆਸਾ ਵਰੀ ॥**

**ੴ ਸਤਿਗੁਰ ਪ੍ਰਸਾਦਿ ॥**

**ਗੋਬਿੰਦ ਗੋਬਿੰਦ ਕਰਿਹਾਂ ॥**

ਹੇ ਗੋਬਿੰਦ ਹੇ ਗੋਬਿੰਗ ਐਸੇ ਕਰਦੇ ਹਾਂ ਹਮ। ਹਾਂ ਪਦਕੇ ਤਿੰਨ ਅਰਥ ਚਲਨਗੇ ਹਮ ਕਰਤੇ ਹਾਂ ਵਾ ਹਾਂ ਨਾਮ ਹੇ ਪਿਆਰੇ ਤੁਮ ਐਸੇ ਕਰੋ। ਵਾ ਹਾਂ ਨਾਮ ਖਬਰਦਾਰ ਹੋਕੇ।

**ਅਨਸਿਉ ਤੋਰਿ ਫੇਰ ਹਾਂ ॥**

ਹਾਂ ਕਹੀਏ ਖਬਰਦਾਰ ਹੋਕੇ ਵਾ ਹਾਂ ਕਹੀਏ ਹੇ ਪਿਆਰੇ ਵਾ ਹਮ ਅਨ ਦ੍ਵੈਤ ਨਾਲੋਂ ਮਨ ਕੋ ਤੋੜਕੇ ਪ੍ਰਮੇਸ਼੍ਵਰ ਤਰਫ ਫੇਰਦੇ ਹਾਂ।

**ਪੰਕਜ ਮੋਹ ਸਰਿਹਾਂ ॥**

**ਪਗ ਨਹੀ ਚਲੈ ਹਰਿਹਾਂ ॥**

ਸੰਸਾਰ ਰੂਪੀ ਸ਼ਰੋਵਰ ਮੈਂ ਜੋ ਮੋਹੁ ਰੂਪੀ ਪੰਕ ਚਿਕੜ ਜੋ ਉਤਪੰਨ ਹੋ ਰਹਿਆ ਹੈ ਜਿਸ ਕਾ ਮਨਬੁਧੀ ਰੂਪੀ ਪਗ ਉਸ

ਮੈਂ ਗਡਾ ਹੈ ਓਹੁ ਹਰੀ ਤ੍ਰਫ ਨਹੀਂ ਚਲਦਾ।

ਅਨਿਨ ਉਪਾਵ ਕਰਿਹਾਂ ॥

ਗੁਰਾਂ ਕੀ ਸ਼ਰਨ ਲਏ ਤੇ ਬਗੈਰ ਭਾਵੇਂ ਹੋਰ ਉਪਾਵ ਅਨਿਨ ਨਾਮ ਏਕ ਰਸ ਕਰ ਲੇਵੇ ਤਾਂ ਉਸ ਚਿਕੜ ਵਿਚੋਂ ਨਹੀਂ ਨਿਕਲਦਾ।

ਤਉ ਨਿਕਲੈ ਸਰਨਿ ਪੈਰੀ ਸਖੀ ॥

ਰੀ ਸਖੀ ਗੁਰ ਸ਼ਰਨ ਮੈਂ ਆ ਤਬ ਨਿਕਸਿਆ ਜਾਵੇਗਾ। ਵਾ ਹਮ ਅਨਿ ਹੋਰ ਉਪਾਵ ਨਹੀਂ ਕਰਦੇ। ਅਸਲੀ ਪਹਿਲਾ ਹੀ ਅਰਥ ਠੀਕ ਹੈ।

ਥਿਰ ਥਿਰ ਚਿਤ ਥਿਰਹਾਂ ॥

ਹਾਂ ਕਹੀਏ ਹੇ ਪਿਆਰੇ ਥਿਰ ਰੂਪ ਜੋ ਸਤਿ ਸੰਗਤ ਉਸ ਮੈਂ ਜਬ ਜਾਕੇ ਥਿਰ ਹੂਏ ਤਬ ਚਿਤ ਭੀ ਥਿਰ ਹੂਆ।

ਬਾਹਰਿ ਅਨੇਕ ਧਰਿਹਾਂ ॥

ਰਾਜਨ ਜੋਗ ਕਰਿਹਾਂ ॥

ਬਾਹਰ ਸੇ ਤਾਂ ਅਨੇਕ ਹੀ ਵਸਤੂਆਂ ਧਾਰਨ ਕਰਤੇ ਹਾਂ ਪ੍ਰੰਤੂ ਅੰਤਰ ਰਾਜਨ ਜੋਗ ਕਹੀਏ ਗਯਾਨ ਜੋਗ ਕਰਦੇ ਹਾਂ।

ਕਹੁ ਨਾਨਕ ਲੋਗ ਅਲੋਗੀ ਰੀ ਸਖੀ ॥

ਰੀ ਹੇ ਸਖੀ ਇਸ ਪ੍ਰਕਾਰ ਲੋਗਾਂ ਸੇ ਅਲੋਗੀ ਨਾਮ ਅਸੰਗ ਹੂਏ ਹਾਂ॥ ੧੫੭ ॥

ਆਸਾ ਵਰੀ ਮਹਲਾ ੫ ॥ ਮਨਸਾ ਏਕ ਮਾਨਿਹਾਂ ॥

ਮਨਸਾ ਨਾਮ ਬੁਧੀ ਮੈਂ ਏਕ ਕੋ ਮਾਨਤ ਹਾਂ।

ਗੁਰ ਕ੍ਰਿਪਾਨ ॥

ਜਦੀ ਗੁਰੂ ਕ੍ਰਿਪਾਨ ਕਹੀਏ ਕ੍ਰਿਪਾਲੂ ਹੋਵਨ ਵਾ ਗਯਾਨ ਰੂਪੀ ਕ੍ਰਿਪਾਨ ਖੰਡਾ ਦੇਵਨ ਵਾ ਪ੍ਰਤਖ ਕ੍ਰਿਪਾਨ ਦੇਵਨ।

ਟੂਟੇ ਅਨ ਭਰਾਨਿਹਾਂ ॥

ਜਬ ਅਨਦ੍ਵੈਤ ਔਰ ਭਰਾਨਿ ਨਾਮ ਭ੍ਰਾਂਤੀ ਟੂਟ ਗਈ।

ਪਾਇਓ ਪੇਡ ਥਾਨਿਹਾਂ ॥

ਪੇਡ ਨਾਮ ਮੁਢ ਰੂਪੀ ਥਾਨ ਪਾਇਆ।

ਹਰਿ ਰਸ ਰਸਹਿ ਮਾਨਿਹਾਂ ॥

ਹਰੀ ਜੋ ਸ੍ਰਬ ਰਸਾਂ ਮੈਂ ਰਸਿਆ ਹੂਆ ਉਸਕੋ ਮਨਨ ਕੀਆ। ਵਾ ਰਸ ਪ੍ਰੇਮ ਕਰਕੇ ਹਰੀ ਰਸ ਕੋ ਮਾਨਨ ਕੀਆ॥੧੫੮॥

ਆਸਾ ਵਰੀ ਮਹਲਾ ੫ ॥ ਹਰਿ ਹਰਿ ਹਰਿ ਗੁਨੀ ਹਾਂ ॥

ਹਰੀ ਜੋ ਹਰੇਕ ਕੋ ਹਰੇ ਕਰਨੇ ਵਾਲਾ ਉਸ ਕੋ ਗੁਨੀ ਹਾਂ ਨਾਮ ਵਿਚਾਰ।

ਜਪੀਐ ਸਹਜ ਧੁਨੀ ਹਾਂ ॥

ਜਪੀਏ ਤਬ ਸਹਜ ਸ਼ਾਂਤੀ ਧੁਨੀ ਹੋਈ।

ਸਾਧੂ ਰਸਨ ਭਨੀ ਹਾਂ ॥

ਸਾਧੂਆਂ ਮੈਂ ਜਾਕੇ ਰਸਨਾ ਸੇ ਭਨੀ ਉਚਾਰਨਾ ਇਹ ਛੁਟਨੇ ਕੀ ਬਿਧੀ ਸੁਨੀ ਹੈ। ਪ੍ਰੰਤੂ ਸਤ ਸੰਗਤਿ ਵਡੇ ਪੁੰਨਾ ਕਰਕੇ ਪਾਈ ਜਾਤੀ ਹੈ।

ਦੁਲਭ ਕਲਿ ਦੁਨੀ ਹਾਂ ॥

ਈਸ਼੍ਵਰ ਕਾ ਨਾਮ ਕਲੂ ਕੀ ਦੁਨੀਆਂ ਮੈਂ ਦੁਲਭ ਹੋ ਰਹਿਆ ਹੈ ॥ ੧੫੯ ॥

ਨਿਰਭਉ ਕਹਉ ਸੋਇ ਹਾਂ ॥

ਸੋਇ ਨਿਰਭ _ ਕਾ ਜਸ ਕਹੋ। ਵਾ ਨਿਰਭਉ ਕਾ ਜਸ ਕਹਿਕੇ ਸੋਇ ਨਾਮ ਇਸਥਤ ਹੋਇ ਹਾਂ।

ਸਾਜਨ ਮੀਤ ਤੂੰਹਾਂ ॥

ਤੂੰਹਾਂ ਨਾਮ ਸੋਈ ਸਜਨ ਮਿਤ੍ਰ ਹੈ।

ਸਾਧੂ ਸੰਗ ਮੇਹਾਂ ॥ ਪੂਰਨ ਸੰਜਮੇਹਾਂ ॥

ਸਾਧੂ ਸੰਗਮ ਵਿਚ ਜੋ ਇਸਥਤ ਹੋਣਾ ਹੈ ਏਹੀ ਪੂਰਨ ਸੰਜਮ ਹੈ ॥ ੧੬੨ ॥

ਆਸਾਵਰੀ ਮਹਲਾ ੫ ॥ ਓਇ ਪਰਦੇਸੀਆਹਾਂ ॥ ਸੁਨਤ ਸੰਦੇਸਿਆਹਾਂ ॥

ਜਗਜਾਸੂ ਕਥਨ ਕਰਦਾ ਹੈ ਓਇ ਜੋ ਸੰਤ ਜਨ ਪ੍ਰਦੇਸੀ ਜਿਨਾਂ ਨੇ ਆਪਨੇ ਆਪਕੋ ਸੰਸਾਰ ਮੈਂ ਪ੍ਰਦੇਸੀ ਜਾਨਿਆਂ ਹੈ ਉਨਾਂ ਪਾਸੋਂ ਇਹ ਸਨੇਹਾ ਸੁਨਿਆਂ ਹੈ। ਕੌਣ ਸਾ ਅਗੇ ਕਹਿਤੇ ਹੈਂ।

ਜਾ ਸਿਉ ਰਚਿ ਰਹੇ ਹਾਂ ॥

ਸਭ ਕਉ ਤਜਿ ਗਏ ਹਾਂ ॥

ਹੇ ਜੀਵ ਜਿਨਾ ਪਦਾਰਥਾਂ ਨਾਲ ਤੁਮ ਰਚ ਰਹੇ ਹੋ ਓਹੁ ਪਦਾਰਥ ਸਭ ਕੋ ਛਡ ਗਏ। ਐਨਵੇ।

ਹਰਿਨਾਮ ਜਿਨਿ ਲਏ ॥

ਸੁਪਨਾ ਜਿਉ ਭਏ ਹਾਂ ॥

ਹਰੀਨਾਮ ਜਿਨਾ ਨੇ ਲਇਆ ਹੈ ਉਨਕੇ ਇਹ ਪਦਾਰਥ ਸੁਪਨੇ ਵਤ ਭਏ ਹੈਂ।

ਹਰਿ ਤਜਿ ਅਨ ਲਗੇ ਹਾਂ ॥

ਜੋ ਹਰੀ ਕੋ ਤ੍ਯਾਗ ਕੇ ਅਨ ਮੈਂ ਲਗੇ ਹੈਂ।

ਜਨਮਹਿ ਮਰਿ ਭਗੇ ਹਾਂ ॥

ਵੋਹੁ ਪੁਰਸ਼ ਜਨਮਨੇ ਮਰਨੇ ਮੈਂ ਭਜਦੇ ਹੈਂ। ਵਾ ਅਨ ਕੋ ਤਿਜਾਗਕੇ ਜੋ ਹਰੀ ਮੈਂ ਲਗੇ ਹੈ ਉਨਕਾ ਜਨਮਨਾ ਮਰਨਾ ਭਜ ਗਇਆ।

ੴ ਸਤਿਗੁਰਪ੍ਰਸਾਦਿ ॥

ਮਹਲਾ ੯ ॥ ਲਾਜ ਨਾ ਲੋਕ ਹਸਨ ਕੀ ॥

ਲੋਕਾਂ ਦੇ ਹਸਨੇ ਕੀ ਲਜਿਆ ਨਹੀਂ ਆਵਤੀ ਲੋਕ ਕੌਣ ਪਿਤਰ ਰਿਖ ਜਮ ਹਮਾਰਾ ਹੋ ਚੁਕਾ।

ਰਾਗੁ ਆਸਾ ਮਹਲਾ ੧ ॥ ਅਸਟਪਦੀਆ ॥ ਘਰੁ ੨ ॥

ੴ ਸਤਿਗੁਰਪ੍ਰਸਾਦਿ ॥

ਜਿਸ ਵਕਤ ਗੁਰਦੇਵ ਜੀ ਰਟਨ ਕਰਤੇ ਹੂਏ ਸੁਮੇਰ ਪਰਬਤ ਕੀ ਤਰਫ ਕੋ ਚਲੇ ਹੈਂ ਉਸ ਵਕਤ ਰਸਤੇ ਮੈਂ ਅਗੇ

ਸੇ ਭਰਥਰੀ ਜੀ ਮਿਲੇ ਹੈਂ। ਭਰਥਰੀ ਜੀ ਨੇ ਕਹਿਆ ਆਪ ਜੋਗ ਭੇਸ ਧਾਰੋ ਚਲੋ ਆਪਕੋ ਮਾਨ ਸਰੋਵਰ ਕਾ ਇਸ਼ਨਾਨ ਕਰਵਾ ਲਿਆਈਏ। ਉਸ ਵਕਤ ਸਤਿਗੁਰਾਂ ਕਿਹਾ ਹੇ ਭਰਥਰੀ ਮਾਨਸਰੋਵਰ ਮੈ ਤਾ ਹਮ ਅਗੇ ਹੀ ਇਸ਼ਨਾਨ ਕਰ ਰਹੇ ਹਾਂ ਇਸੀ ਮੈਂ ਤੁਮ ਇਸ਼ਨਾਨ ਕਰੋ। ਮਾਨ ਸਰੋਵਰ ਕੇ ਰਸਤੇ ਮੈਂ ਪਰਬਤ ਔਰ ਨਦੀਆਂ ਆਉਤੀਆਂ ਹੈਂ ਉਸਕਾ ਸਰਬ ਹੀ ਅਲੰਕਾਰ ਕਥਨ ਕਰਤੇ ਹੈਂ।

## ਉਤਰਿ ਅਵਘਟਿ ਸਰਵਰਿ ਨਾਵੈ ॥

ਹੇ ਭਰਥਰੀ ਉਤਰ ਨਾਮ ਲੰਘਕੇ ਅਵ ਔਖੇ ਘਾਟ ਕਾਮ ਆਦਿਕ ਸਤਿ ਸੰਗਤ ਰੂਪੀ ਸਰੋਵਰ ਜੋ ਨਾਮ ਜਲ ਕਰਕੇ ਪੂਰਤ ਉਸ ਮੈਂ ਨਾਵੇ ਕੁਤਰਕਾਂ ਰੂਪੀ ਨਦੀਆਂ ਹੈਂ ਵਾ ਆਤਮਾ ਰੂਪੀ ਸਰੋਵਰ ਮੈ ਨਾਵੇ ਪਾਂਚ ਕੋਸਾਂ ਰੂਪੀ ਅਵਘਾਟਾਂ ਕੋ ਲੰਘ ਆਸਾ ਤ੍ਰਿਸ਼ਨਾ ਨਦੀਆਂ ਹੈਂ ਵਾ ਬ੍ਰਹਮ ਰੂਪੀ ਸਰੋਵਰ ਮੈ ਨਾਵੇ ਅਵਿਦਿਆ ਰੂਪੀ ਅਵਘਟਾਂ ਕੋ ਲੰਘਕੇ ਵਾ ਦਸਮ ਦੁਆਰ ਰੂਪੀ ਸਰੋਵਰ ਮੈ ਨਾਵੇ। ਖਟ ਚਕਰਾਂ ਰੂਪੀ ਅਵਘਟਾਂ ਕੋ ਲੰਘਕੇ। ਚਾਰ ਅਰਥ। ਉਸ ਤ੍ਰਫ ਜਦੀ ਬੋਲ ਪੜੇ ਤਾਂ ਬਰਫ ਵਿਖੇ ਗਲ ਜਾਤਾ ਹੈ। ਇਸੀ ਪ੍ਰਕਾਰ।

## ਬਕੈ ਨ ਬੋਲੈ ॥

ਸਤਿਸੰਗਤ ਰੂਪੀ ਸਰੋਵਰ ਮੈਂ ਜਾਕੇ ਬਕੈ ਨਾ ਵਾਹ੍ਜ ਬੋਲੇ ਨਾਂ ਵਿਵਹਾਰ ਕੀ ਵਾਤ। ਵਾ ਬਕੈ ਨਾਮ ਬਿਅਰਥ ਨਾ ਬੋਲੇ। ਵਾ ਕਠਾ ਹੀ ਬਕਵਾਦ ਨਾ ਬੋਲੇ।

## ਜਲੁ ਆਕਾਸੀ ਸੁੰਨਿ ਸਮਾਵੈ ॥

ਜਲ ਔਰ ਅਕਾਸ ਇਤਿ ਆਦੀ ਤਤਾਂ ਮੈਂ ਸੁੰਨ ਅਫੁਰ ਕੋ ਸਮਾਇਆ ਨਿਸਚੇ ਕਰੇ। ਵਾ ਰਿਦੈ ਰੂਪੀ ਅਕਾਸ ਮੈਂ ਨਾਮ ਜਲਕੋ ਗ੍ਰਹਨ ਕਰੇ ਤਾਂ ਸੁੰਨ ਮੈ ਸਮਾ ਜਾਤਾ ਹੈ। ਵਾ ਪ੍ਰਿਥਮ ਸ੍ਰਗੁਨ ਕਾ ਨਾਮ ਰੂਪੀ ਜਲ ਗ੍ਰਹਨ ਕਰੇ ਉਸ ਦ੍ਵਾਰੇ ਅਕਾਸੀ ਜੋ ਰਿਦਾ ਕਾਸ ਸੁੰਨ ਉਸ ਮੈਂ ਸਮਾਜਾਤਾ ਹੈ। ਵਾ ਜੈਸੇ ਅਕਾਸੀ ਜੋ ਸੂਰਜ ਉਸਕਾ ਪ੍ਰਤਿ ਬਿੰਬ ਜਲ ਉਪਾਧੀ ਕਰਕੇ ਭਿੰਨ ਪ੍ਰਤੀਤ ਹੋ ਰਹਿਆ ਹੈ ਜਲ ਉਪਾਧੀ ਕੋ ਤਿਆਗ ਦਈਏ ਤਾਂ ਸੂਰਜ ਵਿਖੇ ਹੀ ਸਮਾ ਜਾਤਾ ਹੈ। ਇਸੀ ਪ੍ਰਕਾਰ ਅੰਤਸ ਕਰਨ ਰੂਪੀ ਵਾ ਅਵਿਦਿਆ ਰੂਪੀ ਜਲ ਉਪਾਧੀ ਕਰਕੇ ਅਕਾਸੀ ਚਿਦਾ ਕਾਸ ਕਾ ਪ੍ਰਤਿ ਬਿੰਬ ਭਿੰਨ ਪ੍ਰਤੀਤ ਹੋ ਰਹਿਆ ਹੈ। ਜਦੀ ਅੰਤਸ ਕਰਨ ਰੂਪੀ ਵਾ ਅਵਿਦਿਆ ਰੂਪੀ ਜਲ ਉਪਾਧੀ ਕੋ ਤਿਆਗੀਏ ਤਾਂ ਸੁੰਨ ਅਫੁਰ ਚੇਤਨ ਮੈ ਸਮਾ ਜਾਤਾ ਹੈ। ਦ੍ਰਿਸ਼ਟਾਂਤ ਸੰਜੁਗਤ ਪਾਂਚ ਅਰਥ ਦ੍ਰਿਸ਼ਟਾਂਤ ਬਿਨਾਂ ਗੋਲ ਚਾਰ ਅਰਥ।

## ਰਸੁ ਸਤੁ ਝੋਲਿ ਮਹਾ ਰਸੁ ਪਾਵੈ ॥

ਪਾਂਚ ਗਯਾਨ ਇੰਦ੍ਰੇ ਮਨ ਬੁਧੀ ਇਨਾਂ ਸਤਾਂ ਕੇ ਰਸਾਂ ਕੋ ਝੋਲ ਕਹੀਏ ਤਿਆਗੇ ਵਾ ਚਾਰ ਸਾਧਨ ਤੀਨ ਸ੍ਰਵਨ ਆਦਕ ਇਨ ਸਤਾਂ ਕੋ ਰਸ ਪ੍ਰੇਮ ਪੂਰਬਕ ਝੋਲ ਨਾਮ ਵਿਚਾਰੇ ਵਾ ਸਤਿਰੂਪ ਕੋ ਰਸ ਪ੍ਰੇਮ ਪੂਰਬਕ ਝੋਲ ਨਾਮ ਵਿਚਾਰੇ। ਵਾ ਰਸਾਂ ਮੈ ਜੋ ਸਤ ਬੁਧੀ ਕਰ ਰਹਿਆ ਸੀ ਉਸਕੇ ਝੋਲ ਨਾਮ ਤਿਆਗਜਾ ਤਾਂ ਮਹਾਂ ਰਸ ਕੋ ਪਾਇਆ ॥ ੧ ॥

## ਐਸਾ ਗਿਆਨੁ ਸੁਨੋ ਅਭ ਮੋਰੇ ॥

ਹੇ ਭਰਥਰੀ ਮੋਰੇ ਅਭ ਕਹੀਏ ਰਿਦੇ ਕਾ ਐਸਾ ਗਯਾਨ ਕਹੀਏ ਤਾਤ ਪ੍ਰਜ ਹੈ ਸੋ ਤੁਮ ਸੁਨੋ।

## ਭਰਿ ਪੁਰਿ ਧਾਰਿ ਰਹਿਆ ਸਭ ਠਉਰੇ ॥

ਸਭ ਠਉਰਾਂ ਕੋ ਧਾਰ ਕੇ ਭਰਪੂਰ ਹੋ ਰਹਿਆ ਹੈ॥ ੧ ॥ ਰਹਾਉ ॥ ਉਸ ਤ੍ਰਫ ਜਬ ਤੀਰਥ ਕੋ ਜਾਤੇ ਹੈਂ ਉਸ ਵਕਤ ਬ੍ਰਤ ਧਾਰਦੇ ਹੈਂ ਇਸ ਤਰਫ।

## ਸਚੁ ਬ੍ਰਤੁ ਨੇਮੁ ਨ ਕਾਲੁ ਸੰਤਾਵੈ ॥

ਸਚ ਬੋਲਨੇ ਕਾ ਵਾ ਸਦਾ ਨਾਮ ਜਪਨੇ ਕਾ ਜੋ ਨੇਮ ਕਰਨਾ ਹੈ ਏਹ ਬ੍ਰਤ ਹੈ ਜੋ ਐਸੇ ਬ੍ਰਤ ਕੋ ਧਾਰਦਾ ਹੈ ਉਸਕੋ ਕਾਲ ਸੰਤਾਵਤਾ ਨਹੀਂ।

## ਗਗਨਿ ਨਿਵਾਸਿ ਸਮਾਧਿ ਲਗਾਵੈ ॥

ਗਗਨ ਨਾਮ ਚੇਤਨ ਮੈਂ ਜੋ ਨਿਵਾਸ ਕਰਨਾ ਹੈ ਏਹੀ ਸਮਾਧੀ ਲਗਾਵੇ। ਵਾ ਜੋ ਸਮਾਧੀ ਲਗਾਵਤਾ ਹੈ ਓਹੁ ਚੇਤਨ ਮੈਂ ਨਿਵਾਸ ਕਰਦਾ ਹੈ। ਵਾ ਜੋ ਗਗਨ ਚੇਤਨ ਸਰਬ ਮੈ ਨਿਵਾਸ ਕਰ ਰਹਿਆ ਹੈ ਉਸ ਮੈ ਸਮਾਧੀ ਲਗਾਵੇ। ਵਾ ਜੋ ਗਗਨ ਆਦਿਕ ਤਤਾਂ ਮੈ ਨਿਵਾਸ ਕਰ ਰਿਹਾ ਹੈ ਉਸ ਮੈ ਸਮਾਧੀ ਲਗਾਵੈ। ਚਾਰ ਅਰਥ। ਉਸ ਤਰਫ ਪਹਾੜਾਂ ਵਿਚੋਂ ਪਾਰਸ ਮਿਲਤਾ ਹੈ ਇਸ ਤਰਫ।

## ਪਾਰਸੁ ਪਰਸਿ ਪਰਮ ਪਦ ਪਾਵੈ ॥

ਜੋ ਗੁਰੂ ਰੂਪੀ ਪਾਰਸ ਕੋ ਪਰਸਦਾ ਹੈ ਓਹੁ ਪਰਮ ਪਦ ਪਾ ਲੇਤਾ ਹੈ।

## ਸਚੁ ਮਨ ਕਾਰਣ ਤਤੁ ਬਿਲੋਵੈ ॥

ਸਚ ਨਾਮ ਸੁਖ ਦੀ ਪ੍ਰਾਪਤੀ ਦੇ ਕਾਰਨ ਵਾਸਤੇ ਵਾ ਸਚ ਰੂਪ ਦੀ ਪ੍ਰਾਪਤੀ ਦੇ ਕਾਰਨ ਨਾਮ ਵਾਸਤੇ ਮਨ ਮੈਂ ਤਤ ਮਿਥਿਆ ਕੋ ਵਿਲੋਵੇ।

## ਸੁਭ ਰਸ ਸਵਰਿ ਮੈਲੁ ਨ ਧੋਵੈ ॥

ਸਾਧ ਸੰਗਤ ਰੂਪੀ ਜੋ ਸਰੋਵਰ ਨਾਮ ਜਲ ਸੇ ਸੁਭਰ ਕਹੀਏ ਲਵਾ ਲਵ ਪੂਰਤ ਉਸ ਮੇਂ ਜਾਕੇ ਮੈਲ ਨ ਕਹੀਏ ਮੈਲਾਂ ਕੋ ਰਾਗ ਦ੍ਵੈਸ ਆਦਿਕ ਧੋਵੇ ਵਾ ਉਹ ਸਰੋਵਰ ਮੈਲ ਨਹੀਂ ਧੋਤਾ ਕਿੰਤੂ ਧੋਤਾ ਦੇਤਾ ਹੈ ਇਹ ਪੁਸ਼ਟੀ ਕੇ ਲਈ ਹੈ।

## ਗੁਰਹਿਵ ਸੀਤਲੁ ਅਗਨਿ ਬੁਝਾਵੈ ॥

ਗੁਰੂ ਜੋ ਹਿਵ ਵਰਫ ਵਤ ਸੀਤਲ ਆਪਣੀ ਤ੍ਰਿਸ਼ਨਾਂ ਅਗਨੀ ਜਿਨ੍ਹਾਂ ਨੇ ਬੁਝਾ ਦਿੱਤੀ ਔਰ ਕੀ ਬੁਝਾਵਨੇ ਵਾਲੇ ਹੈਂ

## ਸੇਵਾ ਸੁਰਤਿ ਬਿਭੂਤ ਚੜਾਵੈ ॥

ਉਹਨਾਂ ਗੁਰਾਂ ਕੀ ਸੇਵਾ ਵਿਚ ਜੋ ਸੁਰਤ ਪ੍ਰੀਤੀ ਕਰਨੀ ਹੈ ਇਹੀ ਬਿਭੂਤੀ ਚੜ੍ਹਾਵੇ।

## ਦਰਸਨੁ ਆਪਿ ਸਹਜ ਘਰਿ ਆਵੈ ॥

ਆਪ ਜੋ ਸਹਜ ਨਾਮ ਸ਼ਾਂਤੀ ਰੂਪੀ ਘਰ ਮੇਂ ਆਵਨਾ ਹੈ ਏਹ ਦਰ ਸੁਣੀ ਭੇਖ ਧਾਰੇ। ਵਾ ਅਗੇ ਜਾਕੇ ਦਰਸ਼ਨ ਕਰਦੇ ਹੈਂ। ਇਸ ਤਰਫ ਸਹਿਜੇ ਹੀ ਜੋ ਸਰੂਪ ਰੂਪੀ ਘਰ ਮੇਂ ਆਵਨਾ ਹੈ ਏਹੀ ਦਰਸ਼ਨ ਕਰਨਾ ਹੈ।

## ਨਿਰਮਲ ਬਾਣੀ ਨਾਦ ਵਜਾਵੈ ॥

ਨਿਰਮਲ ਬਾਣੀ ਜੋ ਗੁਰੂ ਉਪਦੇਸ ਇਹ ਨਾਦ ਵਜਾਵੇ। ਉਸ ਤਰਫ ਸ਼ਰਾਬ ਪਾਨ ਕਰਦੇ ਹੈਂ।

## ਅੰਤਰਿ ਗਿਆਨੁ ਮਹਾ ਰਸੁ ਸਾਰਾ ॥

ਗਿਆਨ ਕਰਕੇ ਜੋ ਅੰਤਰ ਮਹਾ ਰਸ ਕੋ ਸਾਰਾ ਸਮਾ ਲਿਆ ਹੈ। ਵਾ ਸਾਰਾ ਸ੍ਰੇਸ਼ਟ ਵਾ ਬੇਦਾਂ ਕਾ ਸਾਰਾ ਸਿਧਾਂਤ। ਇਹ ਸ਼ਰਾਬ ਕਾ ਪਾਨ ਕਰਨਾ ਹੈ। ਰਸਤੇ ਮੇਂ ਤੀਰਥ ਆਵਤੇ ਹੈਂ। ਇਸ ਤਰਫ।

## ਤੀਰਥ ਮਜਨੁ ਗੁਰ ਵੀਚਾਰਾ ॥

ਗੁਰਾਂਦਵਾਰੇ ਜੋ ਵਿਚਾਰ ਕਰਨਾ ਹੈ ਏਹੀ ਤੀਰਥਾਂ ਮੇਂ ਮਜਨ ਹੈ।

## ਅੰਤਰਿ ਪੂਜਾ ਥਾਨੁ ਮੁਰਾਰਾ ॥

ਉਸ ਤਰਫ ਪੂਜਾ ਕਰਦੇ ਹੈਂ ਜਾਕੇ। ਮੁਰਾਰੀ ਕਾ ਜੋ ਅੰਤਰ ਹੀ ਥਾਨ ਜਾਣਿਆਂ ਹੈ ਇਹ ਪੂਜਾ ਹੈ। ਵਾ ਮੁਰਾਰੀ ਕੇ ਅੰਤਰ ਜੋ ਹਮ ਨੇ ਥਾਨ ਕੀਆ ਹੈ ਏਹ ਪੂਜਾ ਹੈ। ਵਾ ਸਰਬ ਥਾਨਾ ਅੰਤਰ ਜੋ ਮੁਰਾਰੀ ਕੋ ਨਿਸਚੇ ਕਰਨਾ ਹੈ ਏਹ ਪੂਜਾ ਹੈ। ਵਾ ਮੁਰਾਰੀ ਥਾਨ ਹੀ ਅੰਤਰ ਪਜਾ ਹੈ। ਚਾਰ ਅਰਥ।

## ਰਸਿ ਰਸਿਆ ਮਤਿ ਏਕੈ ਭਾਇ ॥

ਪ੍ਰੇਮ ਰਸ ਮੇਂ ਮਨ ਕਰਕੇ ਰਸਿਆ ਔਰ ਮਤੀ ਕਰਕੇ ਭੀ ਏਕ ਮੇਂ ਭਾਇ ਕੀਆ ਵਾ ਏਕੈ ਭਾਇ ਨਾਮ ਇਕ ਰਸ

ਨਾਮ ਰਸ ਮੇਂ ਮਤੀ ਕਰਕੇ ਰਸਿਆ ਵਾ ਜਬ ਮਤੀ ਮੇਂ ਇਕ ਦਾ ਭਾਇ ਗਿਆਨ ਹੂਆ ਤਬ ਆਤਮ ਰਸ ਮੇਂ ਰਸਿਆ।

## ਤਖਤ ਨਿਵਾਸੀ ਪੰਚ ਸਮਾਇ ॥

ਜਿਸਕੇ ਪੰਚ ਕਾਮ ਅਦਿਕ ਸਮਾ ਗਏ ਉਸਕਾ ਸਰੂਪ ਰੂਪੀ ਤਖਤ ਮੇਂ ਨਿਵਾਸ ਹੂਆ ਹੈ। ਵਾ ਚੱਕ੍ਰ ਕਾ ਜਿਸ ਸਾਧ ਸੰਗਤ ਮੇਂ ਪੰਚ ਸਤ ਸੰਤੋਖ ਆਦਿਕ ਵਾ ਪੰਜ ਤਤਾਂ ਕੀ ਰਹਿਣੀ ਸਮਾ ਰਹੀ ਹੈ। ਵਾ ਪੰਚ ਕਾਮ ਆਦਿਕਾਂ ਦਾ ਅਭਾਵ ਔਰ ਪੰਚ ਬਿਸ਼ਿਆਂ ਕਾ ਅਭਾਵ ਸਮਾ ਰਹਿਆ ਹੈ ਐਸੀ ਸਾਧ ਸੰਗਤ ਰੂਪੀ ਤਖਤ ਕਾ ਜਬ ਨਿਵਾਸੀ ਹੂਆ ਤਬ ਪੰਚ ਜੋ ਸ੍ਰੇਸ਼ਟ ਮਹਾਤਮਾਂ ਉਨਕਾ ਉਪਦੇਸ ਰਿਦੇ ਮੈਂ ਸਮਾਇਆ। ਤਾਂ ਅੰਤ੍ਰ ਮੁਖਤਾ ਰੂਪੀ ਤਖਤ ਕਾ ਨਿਵਾਸੀ ਹੂਆ ਤਾਂ ਇਸਕੇ ਰਿਦੇ ਮੈਂ ਪੰਜੇ ਸਤ ਸੰਤੋਖ ਆਦਕ ਵਾ ਪੰਜੇ ਤਤਾਂ ਕੀ ਰਹਿਣੀ ਵਾ ਪੰਜ ਕਾਮ ਆਦਕਾਂ ਦਾ ਅਭਾਵ ਸਮਾਇਆ ਵਾ ਬਿਸ਼ਿਆਂ ਦਾ ਅਭਾਵ ਸਮਾਇਆ ਤਬ ਸਰੂਪ ਰੂਪੀ ਤਖਤ ਕਾ ਨਿਵਾਸੀ ਹੂਆ ਤਾਂ ਇਸ ਕੀ ਏਹ ਦ੍ਰਿਸ਼ਟੀ ਹੋ ਗਈ ਪੰਚ ਜੋ ਸ੍ਰੇਸ਼ਟ ਪ੍ਰਮੇਸ਼੍ਵਰ ਸੰਸਾਰ ਰੂਪੀ ਤਖਤ ਕਾ ਨਿਵਾਸੀ ਹੋਕੇ ਸਮ ਹੀ ਆ ਰਹਿਆ ਹੈ।

## ਕਾਰ ਕਮਾਈ ਖਸਮ ਰਜਾਇ ॥

ਜਿਸ ਨੇ ਖਸਮ ਕਾਰ ਜਾ ਇਹੁ ਕਮ ਮੰਨਿਆਂ ਹੈ ਉਸ ਨੇ ਇਹ ਪੂਰਬੋਕਤ ਕਾਰ ਕਮਾਈ ਹੈ ਵਾ ਖਸਮ ਕਾ ਹੁਕਮ ਮੰਨਕੇ ਰੂਪੀ ਕਾਰ ਕਮਾਈ ॥ ੬ ॥ ਓਹੁ ਮਹਾਤਮਾਂ ਸੰਸਾਰ ਤੇ ਕੈਸੇ ਨਿਰਲੇਪ ਰਹਿਤੇ ਹੈਂ ਇਸ ਮੈਂ ਦ੍ਰਿਸ਼ਟਾਂਤ ਦੇਕੇ ਦਸਦੇ ਹੈਂ।

## ਜਲ ਮਹਿ ਉਪਜੈ ਜਲ ਤੇ ਦੂਰਿ ॥

ਕਮਲ ਜਲ ਵਿਚ ਉਤਪੰਨ ਹੋਤਾ ਹੈ ਰਹਿਤਾ ਜਲ ਤੇ ਦੂਰ ਹੈ।

## ਜਲ ਮਹਿ ਜੋਤਿ ਰਹਿਆ ਭਰਿਪੂਰਿ ॥

ਓਹੁ ਕਵਲ ਆਪਨੀ ਜੋਤਿ ਛਾਇਆ ਕੋ ਜਲ ਕੇ ਵਿਚ ਹੀ ਭਰਪੂਰ ਕਰ ਰਹਿਆ ਹੈ।

## ਕਿਸੁ ਨੇੜੈ ਕਿਸੁ ਆਖਾ ਦੂਰਿ ॥

ਉਸ ਕਵਲ ਕੋ ਨੜੇ ਕੈਸੇ ਆਖੀਏ ਅਸੰਗ ਹੈ ਦੂਰ ਕੈਸੇ ਆਖੀਏ ਜਲ ਤੇ ਬਿਨਾਂ ਹੋਤਾ ਨਹੀਂ। ਇਸੀ ਪ੍ਰਕਾਰ।

## ਜਲ ਮਹਿ ਉਪਜੈ ॥

ਮਹਾਤਮਾਂ ਰੂਪੀ ਕਵਲ ਸੰਸਾਰ ਰੂਪੀ ਜਲ ਮੈ ਉਤਪੰਨ ਹੁਏ ਹੈਂ ਰਹਿਤੇ ਹੈਂ ਸੰਸਾਰ ਜਲ ਤੇ ਦੂਰ।

## ਜਲ ਮਹਿ ਜੋਤਿ ਰਹਿਆ ਭਰਪੂਰਿ ॥

ਜੋਤੀ ਨਾਮ ਬੁਧੀ ਕੋ ਸੰਸਾਰ ਜਲ ਮੈਂ ਭਰਪੂਰ ਕਰ ਰਹੇ ਹੈਂ। ਕਿਸੁ ਨੇੜੈ ਉਨਾਂ ਮਹਾਤਮਾਂ ਰੂਪੀ ਕਵਲਾਂ ਕੋ ਨੇੜੇ ਕੈਸੇ ਕਹੀਏ ਅਸੰਗ ਹੈਂ ਦੂਰ ਕੈਸੇ ਕਹੀਏ ਖਾਨ ਪਾਨ ਪਹਿਰਾਨ ਸਭ ਸੰਸਾਰ ਮੈਂ ਹੀ ਹੋ ਰਹਿਆ ਹੈ। ਵਾ ਜਲ ਮਹਿ ਉਪਜੈ। ਸੂਰਜ ਕਾ ਪ੍ਰਤਿ ਬਿੰਬ ਜਲ ਮੈਂ ਆਕੇ ਉਪਜਿਆ ਹੈ ਜਲ ਤੇ ਦੂਰ। ਜਲ ਮਹਿ ਜੋਤਿ। ਜੋਤ ਕ੍ਰਾਂਤੀ ਜਲ ਮੈਂ ਭਰਪੂਰ ਕਰ ਰਹਿਆ ਹੈ। ਕਿਸ ਨੇੜੈ ਉਸ ਪ੍ਰਤਿ ਬਿੰਬ ਕੋ ਨੇੜੇ ਕੈਸੇ ਆਖੀਏ ਅਸੰਗ ਹੈ ਦੂਰ ਕੈਸੇ ਆਖੀਏ ਜਲ ਬਿਨ ਕਲਪਿਆ ਨਹੀਂ ਜਾਤਾ। ਇਸੀ ਪ੍ਰਕਾਰ ਚੇਤਨ ਕਾ ਪ੍ਰਤਿਬਿੰਬ ਜਲ ਅੰਤਸ ਕਰਨ ਵਾ ਅਵਿਦਿਆ ਮੈਂ ਉਪਜਿਆ ਹੈ ਅੰਤ ਕਰਨ ਰੂਪੀ ਜਲ ਤੇ ਦੂਰ ਕਿਉਂ ਅੰਤਸ ਕਰਨ ਕੇ ਅਭਾਵ ਤੇ ਉਸ ਕਾ ਅਭਾਵ ਨਹੀਂ। ਜਲ ਮਹਿ ਅੰਤਸ ਕਰਨ ਰੂਪੀ ਵਾ ਅਵਿਦਿਆ ਰੂਪੀ ਜਲ ਵਿਚ ਹੀ ਜੋਤਿ ਕੋ ਪਰੀ ਪੂਰਨ ਕਰ ਰਹਿਆ ਹੈ। ਕਿਸ ਨੇੜੈ ਉਸ ਕੋ ਨੇੜੇ ਕੈਸੇ ਆਖੀਏ ਅਸੰਗ ਹੈ ਦੂਰ ਕੈਸੇ ਆਖੀਏ ਅੰਤਸ ਕਰਨ ਉਪਾਧੀ ਤੇ ਬਿਨਾਂ ਸਾਖੀ ਨਹੀਂ ਨਉਵਾ ਜਲ ਮਹਿ ਉਪਜੈ। ਜਲ ਔਰ ਮਹੀ ਆਦਕ ਜੋਤ ਤਤ ਸੋ ਪ੍ਰਮੇਸ਼੍ਵਰ ਤੇ ਉਤਪੰਨ ਹੂਏ ਓਹੁ ਜਲ ਆਦਿਕ ਤਤਾਂ ਸੇ ਦੂਰ ਹੈਂ। ਪਰਮੇਸ਼ਰ ਹੀ ਆਪਣੀ ਜੋਤ ਕੋ ਜਲ ਮਹੀ ਆਦਿਕ ਤਤਾਂ ਮੈਂ ਪਰੀ ਪੂਰਨ ਕਰ ਰਹਿਆ ਹੈ। ਕਿਸ ਨੇੜੈ ਉਸ ਤੱਤਾਂ ਤੇ ਨੇੜੇ ਕੈਸੇ ਆਖੀਏ ਅਸੰਗ ਹੈ ਦੂਰ ਕੈਸੇ ਆਖੀਏ ਤਤਾਂ ਵਿਚ ਬਿਆਪਕ ਹੈ। ਦ੍ਰਿਸ਼ਟਾਂਤਾਂ ਸੰਜੁਗਤ ਪੰਜ ਅਰਥ ਹੋਗਏ ॥ ੮ ॥

## ਆਸਾ ਮਹਲਾ ੧ ॥ ਊਝੜਿ ਭਰਮੈ ॥

ਈਸ਼੍ਵਰ ਨਾਮ ਤੇ ਬਿਨਾ ਚਤਰਾਈਆਂ ਆਦਕਾਂ ਮੈਂ ਲਗਤਾ ਹੂਆ ਸੰਸਾਰ ਰੂਪੀ ਉਜਾੜ ਮੈਂ ਭ੍ਰਮ ਰਹਿਆ ਹੈ।

## ਸਾਚ ਧਣੀ ਜਗੁ ਆਇ ਬਿਨਾਸਾ ॥

ਇਸ ਜੀਵ ਨੇ ਸਚਾ ਧਨੀ ਜਗ ਮੈਂ ਆਕੇ ਬਿਨਾਸਾ ਕਹੀਏ ਭੁਲਾ ਦੀਆ ਵਾ ਸਚਾ ਧਨੀ ਹੀ ਹੈ ਇਹ ਜਗਤ ਆਵਨੇ ਔਰ ਬਿਨਾਸਨੇ ਵਾਲਾ ਹੈ ਵਾ ਜੋ ਸਚੇ ਧਨੀ ਮੈਂ ਆਕੇ ਲਗਿਆ ਹੈ ਓਹੁ ਜਗਤ ਕੀ ਆਸਾ ਤੇ ਬਿਨਾ ਹੂਆ ਹੈ।

## ਜਗਤ੍ਰਿਅ ਜਿਤੁ ॥

ਇਹ ਜਗਤ ਤ੍ਰਿਆ ਇਸਤ੍ਰੀ ਕਰਕੇ ਜਿਤਿਆ ਹੂਆ ਹੈ। ਪ੍ਰਸ਼ਨ ਆਪ ਨੇ ਕੈਸੇ ਜਾਨਿਆਂ। ਉ:—

## ਕਾਮਣਿ ਹਿਤਕਾਰੀ ॥

ਕਾਮਣਿ ਇਸਤ੍ਰੀ ਕਾ ਹਿਤਕਾਰੀ ਹੋ ਰਹਿਆ ਹੈ ਇਸ ਤੇ ਜਾਣਿਆਂ ਜਾਤਾ ਹੈ । ਵਾ ਜਗਤ ਤ੍ਰਿਆ ਮਾਇਆ ਕਾ ਵਾ ਤਿੰਨੇ ਗੁਨਾਂ ਕਾ ਜਿਤਿਆ ਹੂਆ ਹੈ ਇਸੀ ਤੇ ਕਾਮਣੀ ਮਾਇਆ ਕਾ ਵਾ ਕਾਮਣ ਟੂਣਿਆਂ ਕਾ ਹਿਤਕਾਰੀ ਹੋ ਰਹਿਆ ਹੈ।

## ਬਿਰਥਾ ਜਨਮ ਗਵਾਇਆ ਬਾਜੀ ਹਾਰੀ ॥

ਮਨੁਖਾ ਜਨਮ ਰੂਪੀ ਬਾਜੀ ਹਾਰਕੇ ਬਿਅਰਥ ਹੀ ਗਵਾ ਲਈ । ਪ੍ਰਸ਼ਨ—ਗੁਰਮੁਖ ਭੀ ਹੰਗਤਾ ਮਮਤਾ ਕਰਦੇ ਪ੍ਰਤੀਤ ਹੋਤੇ ਹੈਂ। ਉ:—

## ਬਾਹਰਹੁ ਹਉਮੈ ਕਹੈ ਕਹਾਏ ॥

ਬਾਹਰ ਸੇ ਹੰਗਤਾ ਪੂਰਬਕ ਕਹਣਾ ਕਹੌਣਾ ਹੈ।

## ਸਿਖ ਸੰਗਤਿ ਕਰਮ ਮਿਲਾਏ ॥

ਸਿਖਾਂ ਦੀ ਸਤਿ ਸੰਗਤਿ ਮੈਂ ਪੂਰਬਲੇ ਕਰਮ ਮਿਲਾਵਤੇ ਹੈਂ। ਵਾ ਪ੍ਰਮੇਸ਼੍ਵਰ ਕੀ ਕਰਮ ਅਨੁਗ੍ਰਹ ਮਿਲਾਵਤੀ ਹੈ।

## ਨਦਰਿ ਕਰੇ ਸੰਜੋਗਿ ਮਿਲਾਏ ॥

ਪ੍ਰਮੇਸ਼੍ਵਰ ਨਦਰ ਕਰੇ ਤਬ ਸਤਿਗੁਰਾਂ ਕੇ ਸੰਜੋਗ ਮੈਂ ਮਿਲਾ ਦੇਤਾ ਹੈ।

## ਕਰ ਬਿਨ ਵਾਜਾ ਪਗ ਬਿਨ ਤਾਲਾ ॥

ਹੇ ਜੀਵ ਕਰ ਦੇ ਵਾਜੇ ਬਿਨਾਂ ਹੋਹੁ। ਪੈਰਾਂ ਕੇ ਤਾਲਾ ਬਿਨਾ ਹੋਹੁ। ਇਨਾਂ ਕਰਕੇ ਉਸ ਕੀ ਪ੍ਰਾਪਤੀ ਨਹੀਂ ਹੋਤੀ। ਵਾ ਅੰਤ੍ਰੀਵ ਪ੍ਰੇਮ ਰੂਪੀ ਕਰਾਂ ਕਰਕੇ ਗੁਰ ਉਪਦੇਸ ਰੂਪੀ ਵਾਜਾ ਗ੍ਰਹਨ ਕਰ। ਅੰਤੀਵ ਮਨਬੁਧੀ ਰੂਪੀ ਪੈਰਾਂ ਕਰਕੇ ਮਹਾਵਾਕਾਂ ਰੂਪੀ ਤਾਲ ਗ੍ਰਹਨ ਕਰ ਵਾ ਪ੍ਰਮੇਸ਼੍ਵਰ ਕਾ ਜਸ ਤਾਲਾ ਹੈ। ਵਾ ਓਹੁ ਪ੍ਰਮੇਸ਼੍ਵਰ ਕੈਸਾ ਹੈ ਕਰ ਹਥਾਂ ਸੇ ਜੋ ਵਾਜਾ ਵਜਾਇਆ ਜਾਤਾ ਹੈ ਉਸ ਤੇ ਭੀ ਬਿਨਾ ਹੈ ਪੈਰਾਂ ਸੇ ਜੋ ਘੁੰਘਰੂ ਤਾਲ ਵਜਾਏ ਜਾਤੇ ਹੈਂ ਉਨ ਸੇ ਭੀ ਬਿਨਾਂ ਹੈ।

## ਜੇ ਸਬਦੁ ਬੁਝੈ ਤਾ ਸਚੁ ਨਿਹਾਲਾ ॥

ਜੇ ਕਰਕੇ ਗੁਰਸ਼ਬਦ ਬੁਝੇ ਤਾਂ ਸਚੇ ਕੋ ਨਿਹਾਲਾ ਦੇਖ ਲੈਤਾ ਹੈ।

## ਅੰਤਰਿ ਸਾਚੁ ਸਭੇ ਸੁਖ ਨਾਲਾ ॥

ਜਦੀ ਅੰਤਰ ਸਚਾ ਨਾਮ ਹੈ ਤਾਂ ਸਭੇ ਸੁਖਾਂ ਕਾ ਨਾਲਾ ਪ੍ਰਵਾਹ ਹੈ ਵਾ ਸਭੇ ਸੁਖਨ ਆਲਾ ਹੂਆ ਹੈ। ਵਾ ਸਭੇ ਸੁਖਾਂ ਕਾ ਮਾਲਕ ਨਾਲ ਹੀ ਜਾਨਿਆਂ ਹੈ।

## ਨਾਨਕ ਧੰਨ ਸਵਾਰਨ ਹਾਰਾ ॥

ਉਸ ਮਹਾਤਮਾਂ ਕੇ ਮਾਤਾ ਪਿਤਾ ਸਵਾਰਨੇ ਵਾਲੇ ਧੰਨ ਹੈਂ। ਵਾ ਸਵਾਰਨੇ ਵਾਲੇ ਸਤਿਗੁਰ ਦੇਵ ਜੀ ਧੰਨ ਹੈਂ ਵਾ ਜਿਨ ਕੀਨੋ ਸਉਤ ਬਿਧਾਤਾ। ਜਿਸ ਮਹਾਤਮਾਂ ਨੇ ਬ੍ਰਹਮਾਂ ਕੋ ਭੀ ਸਫਲਾ ਕਰ ਦੀਆ ਨਹੀਂ ਤੋ ਬ੍ਰਹਮਾਂ ਭੀ ਸ੍ਰਿਸ਼ਟੀ ਰਚਕੇ ਔਰ

ਹੀ ਚਲਿਆ ਗਿਆ ਸੀ ॥ ੨ ॥

**ਆਸਾ ਮਹਲਾ ੧ ॥ ਲੇਖ ਅਸੰਖ ਲਿਖਿ ਲਿਖਿ ਮਾਨੁ ॥**

ਜੋ ਅਸੰਖ ਹੀ ਜੀਵਾਂ ਦੇ ਲੇਖ ਲਿਖ ਰਹਿਆ ਹੈ ਤਿਸ ਲਿਖਨੇ ਵਾਲੇ ਕੋ ਮਾਨ।

**ਮਨਿ ਮਾਨਿਐ ਸਚੁ ਸੁਰਤਿ ਵਖਾਨ ॥**

ਇਹ ਹਮ ਨੇ ਤੇਰੇ ਕੋ ਵਖਾਨਿਆਂ ਹੈ ਸਚੇ ਮੈਂ ਸੁਰਤ ਕਰਕੇ ਮਨ ਮੈ ਮਨਨ ਕਰ। ਵਾ ਜੋ ਲੇਖ ਤੇ ਅਲੇਖ ਹੈ ਸੰਖ ਤੇ ਅਸੰਖ ਹੈ ਤਿਸਕੋ ਲਿਖ ਮੰਨ। ਉਹ ਸ਼ੁਰਤੀ ਕਰਕੇ ਵਖਾਨਿਆਂ ਹੈ ਪ੍ਰਤਿਪਾਦਕ। ਉਸ ਸਚੇ ਕੀ ਪ੍ਰਾਪਤੀ ਤਬ ਹੋਤੀ ਹੈ ਜਦੀ ਗੁਰਾਂ ਕਾ ਮਨ ਕਹੀਏ ਮੰਤਰ ਮੰਨੇ।

**ਲੇਖ ਅਸੰਖ ਅਲੇਖ ਅਪਾਰ ॥**

ਲੇਖ ਤੇ ਅਲੇਖ ਹੈ ਸੰਖ ਤੇ ਅਸੰਖ ਹੈ ਪਾਰ ਤੇ ਅਪਾਰ ਹੈ। ਵਾ ਜੋ ਅਸੰਖ ਹੀ ਲੇਖ ਲਿਖਨੇ ਵਾਲਾ ਹੈ ਸੋ ਅਪਾਰ ਹੈ।

**ਜੰਮਣ ਮਰਨਾ ਹੁਕਮ ਪਛਾਣ ॥**

ਜੰਮਨਾ ਮਰਨਾ ਉਸਕੇ ਹੁਕਮ ਵਿਚ ਹੀ ਪਛਾਨਣਾ ਕਰ। ਵਾ ਹੁਕਮ ਪਛਾਣੇਗਾ ਤਬ ਜੰਮਣਾ ਮਰਨਾ ਨਵਿ-ਰਤ ਹੋ ਜਾਏਗਾ।

**ਤੂ ਪੂਰੁ ਸਾਗਰ ਮਾਣਕ ਹੀਰਾ ॥**

ਹੇ ਪ੍ਰਮੇਸ਼੍ਵਰ ਸੰਸਾਰ ਸਾਗਰ ਮੈ ਤੂੰ ਮਾਣਕ ਹੀਰਿਆਂ ਸੇ ਪੂਰਨ ਹੈਂ। ਵਾ ਤੂੰ ਸਾਗਰ ਹੈਂ। ਇਸਤੇ ਮਾਣਕ ਹੀਰਿਆਂ ਸੇ ਪੂਰਨ ਹੈਂ। ਤੂੰ ਹੇ ਜੀਵ ਐਸੇ ਨਿਸਚੇ ਕਰ ਸਤਿਗੁਰ ਦੇਵ ਜੀ ਸਾਗਰ ਹੈਂ ਮਾਣਕ ਹੀਰਿਆਂ ਸੇ ਪੂਰਨ।

**ਏਕੋ ਸਾਹਿਬ ਏਕ ਵਜੀਰ ॥**

ਪਹਿਲੇ ਸਪਸ਼ਟ ਹੀ। ਵਾ ਏਕੋ ਸਾਹਿਬ ਗੁਰੂ ਵਜੀਰ ਸੰਤ।

**ਜਗ ਬੰਦੀ ਮੁਕਤੇ ਹਉ ਮਾਰੀ ॥**

ਜਿਨ੍ਹਾਂ ਨੇ ਹਉ ਮਾਰੀ ਹੈ ਵੋਹੁ ਜਗਤ ਰੂਪੀ ਬੰਦੀ ਖਾਨੇ ਸੇ ਮੁਕਤ ਛੁਟੇ ਹੈਂ।

**ਜਗਿ ਗਿਆਨੀ ਵਿਰਲਾ ਅਚਾਰੀ ॥**

ਜਗਤ ਮੈਂ ਚੁੰਚ ਗਿਆਨੀ ਬਹੁਤ ਹੈਂ ਪਰੰਤੂ ਅਚਾਰੀ ਸਰੇਸ਼ਟ ਅਚਾਰਾਂ ਵਾਲਾ ਵਿਰਲਾ ਹੀ ਹੈ ਵਾ ਜਗਤ ਮੈਂ ਅਚਾਰੀ ਗਯਾਨੀ ਵਿਰਲਾ ਹੀ ਹੈ।

**ਜਗਿ ਪੰਡਿਤੁ ਵਿਰਲਾ ਵੀਚਾਰੀ ॥**

ਜਗਤ ਮੈਂ ਮਾਇਆ ਧਾਰੀ ਬਹੁਤ ਪੰਡਤ ਹੈਂ। ਵੀਚਾਰੀ ਵੀਚਾਰਵਾਨ ਵਿਰਲਾ ਹੀ ਹੈ। ਵਾ ਜਗਤ ਮੈਂ ਵਿਚਾਰੀ ਪੰਡਤ ਵਿਰਲਾ ਹੀ ਹੈ।

**ਜਗੁ ਰੋਗੀ ਭੋਗੀ ਗੁਣ ਰੋਇ ॥**

ਜਗਤ ਗੁਣ ਨਾਮ ਬਿਸ਼ਿਆਂ ਕਾ ਭੋਗੀ ਹੂਆ ਰੋਗੀ ਹੈ ਇਸਤੇ ਰੁਦਨ ਕਰਦਾ ਹੈ॥

**ਮਹਘੋ ਮੋਲਿ ਭਾਰਿ ਅਫਾਰ ॥**

ਪਰਮੇਸ਼ਰ ਕੀ ਪ੍ਰਾਪਤੀ ਕਾ ਮੋਲ ਮਹਘਾ ਹੈ ਸਿਰ ਕੇ ਸਟੇ ਵਟੇ ਹੈ। ਅਫਾਰ ਨਾਮ ਅਸਹ ਭਾਰ ਹੈ ਵਾ ਜੋ ਭਾਰਾ ਹੈ ਅਫਾਰ ਨਾਮ ਫੜਨੇ ਤੇ ਰਹਿਤ ਹੈ ਓਹੁ ਅਟਲ ਅਛਲ ਗੁਰਮਤੀ ਧਾਰ ਰਹੇ ਹੈਂ।

ਭਾਇ ਮਿਲੈ ਭਾਵੈ ਭਇਕਾਰ ॥

ਜਿਨ ਕੋ ਭੈ ਦੀ ਕਾਰ ਮੰਨਨੀ ਭਾਉਂਦੀ ਹੈ ਓਹੁ ਭਾਇ ਪ੍ਰੇਮ ਮੈਂ ਮਿਲੇ ਹੈਂ।

ਨਾਨਕ ਨੀਚ ਕਹੈ ਵੀਚਾਰ ॥

ਹੇ ਨੀਚੋ ਹਮਨੇ ਤੁਮਾਰੇ ਕੋ ਇਹ ਵੀਚਾਰ ਕਹਿਤੇ ਹਾਂ ਵਾ ਤੁਮ ਨੀਚ ਨਾਮ ਨਿੰਮ੍ਰਤਾ ਧਾਰੋ ॥ ੩ ॥

ਆਸਾ ਮਹਲਾ ੧ ॥ ਏਕ ਮਰੈ ਪੰਚੇ ਮਿਲਿ ਰੋਵਹਿ ॥

ਏਕ ਦੇ ਮਰਨੇ ਤੇ ਪੰਜ ਸਤ ਮਿਲਕੇ ਰੁਦਨ ਕਰਤੇ ਹੈਂ ਵਾ ਪੰਚ ਰੁਦਨ ਕਰਤੇ ਹੈਂ ਮਾਤਾ ਪਿਤਾ ਇਸਤ੍ਰੀ ਪੁਤ੍ਰ ਭੈਣ ਵਾ ਪੰਜ ਗਿਆਨ ਇੰਦ੍ਰੇ ਰੁਦਨ ਕਰਤੇ ਹੈਂ ਵਾ ਏਕ ਮਨ ਦੇ ਮਰਨੇ ਤੇ ਪੰਜ ਕਾਮ ਆਦਿਕ ਰੁਦਨ ਕਰਤੇ ਹੈਂ।

ਸਮਝਿ ਸੂਝਿ ਸਹਜ ਘਰਿ ਹੋਵਹਿ ॥

ਜੋ ਗੁਰਾਂ ਪਾਸੋਂ ਸੂਝ ਨਾਮ ਪੁਛ ਕੇ ਸਮਝਿਆ ਹੈ ਓਹੁ ਸਹਜ ਘਰ ਮੈਂ ਇਸਥਤ ਹੋਤਾ ਹੈ।

ਕਉਣੁ ਮਰੈ ਕਉਣੁ ਰੋਵੈ ਓਹੀ ॥

ਵਾਸਤਵ ਤੇ ਕੌਣ ਮਰਦਾ ਹੈ ਕਉਣ ਉਸ ਜੀਵ ਕੋ ਰੁਦਨ ਕਰਤਾ ਹੈ।

ਜਿਸੁ ਬੀਤੀ ਜਾਣੈ ਓਹੀ ਪ੍ਰਭ ਸੋਇ ॥

ਇਹ ਸੰਸਾਰ ਕੀ ਦਸ਼ਾ ਹੈ ਜਿਸ ਨਾਲ ਬੇਦਨ ਬਿਤੀਤ ਹੋਈ ਹੈ ਓਹੁ ਜਾਣਦਾ ਹੈ ਅਥਵਾ ਜਿਸ ਪ੍ਰਭ ਨੇ ਬੇਦਨ ਲਾਈ ਹੈ ਓਹੁ ਜਾਣਦਾ ਹੈ ਵਾ ਜਿਸ ਕੀ ਹੰਗਤਾ ਬੀਤੀ ਹੈ ਸੋ ਪ੍ਰਭੂ ਕੋ ਜਾਣ ਲੇਤਾ ਹੈ।

ਦੁਰਮਤਿ ਬਿਨਸੈ ਕਿਆ ਕਹਿ ਰੋਤਿ ॥

ਜੋ ਦੁਰਮਤੀਏ ਬਿਨਸ ਗਏ ਉਨ ਤੇ ਪਸਚਾਤ ਕਿਆ ਕਹਿ ਨਾਮ ਕਿਆ ਕਰੇ ਰੁਦਨ ਕਰੇ ਨਿਸਫਲ ਜਨਮ ਗਵਾਲਿਆ। ਵਾ ਓਹੁ ਕਿਆ ਕਰਦੇ ਹੈਂ ਰੁਦਨ ਹੀ ਕਰਦੇ ਹੈਂ ਵਾ ਜਿਨਕੀ ਦੁਰਮਤਤਾ ਬਿਨਸ ਗਈ ਉਨਾਂ ਮੈਂ ਰੁਦਨ ਕਰਨਾ ਸ਼ਬਦ ਕਿਆ ਕਹੀਏ ਕਿ ਤੂੰ ਨਹੀਂ ਰੁਦਨ।

ਜਨਮਿ ਮੂਏ ਬਿਨੁ ਭਗਤਿ ਸਰੋਤਿ ॥

ਈਸ਼ਵਰ ਕੀ ਸਰੋਤ ਨਾਮ ਸ੍ਰਵਣਾ ਭਗਤੀ ਬਿਨਾ ਇਹ ਜੀਵ ਜਨਮਦੇ ਮਰਦੇ ਹੈਂ। ਵਾ ਜਿਸ ਨੇ ਸ੍ਰਵਣਾ ਭਗਤੀ ਕੀਤੀ ਹੈ ਉਹੁ ਜਨਮਨੇ ਮਰਨੇ ਤੇ ਬਿਨਾ ਹੋਏ ਹੈਂ।

ਜੀਵਤ ਮਰਣਾ ਤਾਰੇ ਤਰਣਾ ॥

ਜਿਸ ਨੇ ਜੀਵਤ ਭਾਵ ਸੇ ਮਰਨਾ ਕੀਆ ਹੈ ਓਹੁ ਆਪ ਤਰੇ ਹੈਂ ਔਰਾਂ ਕੋ ਤਾਰਦੇ ਹੈਂ। ਵਾ ਪ੍ਰਮੇਸ਼ੁਰ ਕੇ ਜੀਵਾਇਆ ਹੀ ਜੀਵਨਾ ਹੋਤਾ ਹੈ ਮਾਰਿਆਂ ਮਰੀਂਦਾ ਹੈ ਤਾਰਿਆਂ ਤਰੀਂਦਾ ਹੈ ਡੋਬਿਆਂ ਡੁਬੀਤਾ ਹੈ।

ਮੂਏ ਕਉ ਸਚ ਰੋਵਹਿ ਮੀਤਿ ॥

ਮਰੇ ਕੋ ਸਚੇ ਮਿਤ੍ਰ ਰੁਦਨ ਕਰਤੇ ਹੈਂ ਓਹੁ ਤਾਂ ਕਦੇ ਹੀ ਰੁਦਨ ਕਰਤੇ ਹੈਂ। ਜੋਤ੍ਰੈ ਗੁਨੀ ਪ੍ਰਪੰਚ ਮੈ ਲਗਿਆ ਹੈ ਓਹੁ ਨਿਤ ਪ੍ਰਤੀ ਰੁਦਨ ਕਰਤਾ ਹੈ।

ਭੀਤਰਿ ਏਕ ਅਨੇਕ ਅਸੰਖ ॥

ਅਨੇਕਾਂ ਦੇ ਭੀਤਰ ਇਕ ਹੀ ਅਸੰਖ ਰੂਪ ਇਸਥਤ ਹੋਰ ਰਹਿਆ ਹੈ।

ਕਰਮ ਧਰਮ ਬਹੁ ਸੰਖ ਅਸੰਖ ॥

ਬਹੁਤ ਹੀ ਜੀਵ ਸੰਖ ਤੇ ਅਸੰਖ ਹੀ ਕਰਮ ਧਰਮ ਕਰਦੇ ਹੈਂ।

## ਆਪਿ ਮਰੈ ਮਾਰੇ ਭੀ ਆਪਿ ॥

ਜਮ ਰੂਪ ਹੂਆ ਮਾਰਦਾ ਭੀ ਆਪ ਹੈ ਜੀਵ ਰੂਪ ਹੂਆ ਮਰਦਾ ਭੀ ਆਪ ਹੈ।

## ਸ੍ਰਿਸਟਿ ਉਪਾਈ ਜੋਤੀ ਤੂ ਜਾਤਿ ॥

ਹੇ ਜੋਤੀ ਸ੍ਰਿਸ਼ਟੀ ਕੋ ਉਪਾਈ ਉਤਪੰਨ ਕਰਕੇ ਤੂੰ ਹੀ ਇਸਕੇ ਖਾਨ ਪਾਨ ਕੋ ਜਾਤ ਕਹੀਏ ਜਾਣਦਾ ਹੈਂ। ਵਾ ਜਿਸ ਨੇ ਸ੍ਰਿਸ਼ਟ ਉਪਾਈ ਹੈ ਹੇ ਜੀਵ ਤੂੰ ਤਿਸ ਜੋਤੀ ਕੋ ਜਾਨਣਾ ਕਰ ॥

## ਸਬਦ ਵੀਚਾਰਿ ਮਿਲਣੁ ਨਹੀ ਭ੍ਰਾਤਿ ॥

ਜੋ ਗੁਰ ਸ਼ਬਦ ਵੀਚਾਰਤੇ ਹੈਂ ਵੋਹ ਭ੍ਰਾਂਤੀ ਵਿਚ ਨਹੀਂ ਮਿਲਦੇ। ਵਾ ਜੋ ਨਹੀਂ ਵਿਚਾਰਦੇ ਉਹ ਭ੍ਰਾਂਤੀ ਵਿਚ ਮਿਲਦੇ ਹੈਂ।

## ਸੂਤਕੁ ਅਗਨਿ ਭਖੈ ਜਗੁ ਖਾਇ ॥

ਅਗਨੀ ਕੀਆਂ ਰੋਟੀਆਂ ਭਖੈ ਕਹੀਏ ਪਕਾਈਆਂ ਹੋਈਆਂ ਜਗਤ ਖਾਂਦਾ ਹੈ। ਇਹ ਭੀ ਸੂਤਕ ਹੈ। ਵਾ ਅਗਨੀ ਭਖੈ ਕਹੀਏ ਪਰਜੁਲਤ ਹੋਈਜਗਤ ਕੋ ਸਾੜਦੀ ਹੈ ਇਹ ਅਗਨ ਮੈ ਸੂਤਕ ਹੈ ॥੪॥

## ਆਸਾ ਮਹਲਾ ੧ ॥ ਆਪ ਵੀਚਾਰੈ ਸੁ ਪਰਖੈ ਹੀਰਾ ॥

ਜੋ ਨਾਮ ਰੂਪੀ ਹੀਰੇ ਕੋ ਪਰਖਦਾ ਹੈ ਵੋਹ ਆਪਣੇ ਆਪਕੋ ਵੀਚਾਰਦਾ ਹੈ। ਵਾ ਜੋ ਆਪਕੋ ਵੀਚਾਰਦਾ ਹੈ ਸੋ ਪ੍ਰਮੇਸ਼ਰ ਰੂਪੀ ਹੀਰੇ ਕੋ ਪਰਖ ਲੇਤਾ ਹੈ।

## ਗੁਰ ਮਾਨੈ ਮਨ ਤੇ ਮਨ ਧੀਰਾ ॥

ਗੁਰਾਂ ਕੇ ਮਨ ਕਹੀਏ ਮੰਤਰ ਕੋ ਮਾਨੋ ਤਬ ਮਨ ਧੀਰਜ ਕੋ ਪ੍ਰਾਪਤ ਹੋਤਾ ਹੈ।

## ਐਸਾ ਸਾਹੁ ਸਰਾਫੀ ਕਰੈ ॥

ਐਸਾ ਸ਼ਾਹ ਸਤਿਗੁਰ ਦੇਵ ਜੀ ਜਗਜਾਸੂ ਕੇ ਤਾਰਨੇ ਵਾਸਤੇ ਸਰਾਫ਼ੀ ਕਰਦੇ ਹੈਂ।

## ਪੈਕਾਰ ॥

ਚਤਰ।

## ਸਿਫਤਿ ਸਹਜ ਘਰਿ ਗੁਰੁ ਕਰਤਾਰੁ ॥

ਗੁਰਾਂ ਦੁਆਰੇ ਕਰਤਾਰ ਕੀ ਸਿਫਤ ਕਰੇ ਤਾਂ ਸਹਜ ਘਰ ਸਰੂਪ ਮੈਂ ਇਸਥਤ ਹੋਤਾ ਹੈ ਵਾ ਗੁਰਾਂ ਕੀ ਸਿਫਤ ਕਰੇ ਤਾਂ ਸਹਜੇ ਹੀ ਕਰਤਾਰ ਮੈਂ ਘਰ ਕਰਦਾ ਹੈ।

## ਗੁਰ ਤੇ ਵਾਟ ਮਹਲ ਘਰ ਪਾਏ ॥

ਗੁਰਾਂ ਦੁਆਰੇ ਮਹਲ ਸਰੂਪ ਦੀ ਪ੍ਰਾਪਤੀ ਕੀ ਵਾਟ ਕੋ ਪਾ ਲੇਤਾ ਹੈ ਘਰ ਮੈਂ।

## ਪੰਚ ਤੀਨਿ ਨਵ ਚਾਰ ਸਮਾਵੈ ॥

ਪੰਚ ਕਾਮ ਆਦਿਕ ਤੀਨ ਗੁਨ ਨਵ ਗੋਲਕਾਂ ਚਾਰ ਹਰਖ ਸੋਗ ਰਾਗ ਦ੍ਵੈਸ ਜਿਸਕੇ ਸਮਾ ਗਏ। ਵਾ ਪੰਚ ਸੂਖਮ ਭੂਤ ਤੀਨ ਲੋਕ ਨਵ ਖੰਡ ਚਾਰ ਦਿਸਾਂ ਇਹਨਾਂ ਮੈ ਉਹ ਸਮਾ ਰਹਿਆ ਹੈ।

## ਧਰਣਿ ਗਗਨੁ ਕਲ ਧਾਰਿ ਰਹਾਵੈ ॥

ਧਰਨ ਗਗਨ ਅਸਥੂਲ ਭੂਤ ਇਹਨਾਂ ਮੈਂ ਕਲਾਧਾਰ ਕੇ ਰਹਾਵੈ ਨਾਮ ਇਸਥਤ ਹੋ ਰਹਿਆ ਹੈਂ।

## ਪਰਾਵੈ ॥

ਪ੍ਰਮੇਸ਼ੁਰ ਤਰਫ ਪਰਾਵੈ ਨਾਮ ਪਾਵੈ।

ਹੀਰਾ ਨਾਮ ਜਵੇਹਰ ਲਾਲ ॥

ਮਨ ਮੋਤੀ ਹੈ ਤਿਸਕਾ ਮਾਲ ॥

ਜਿਸ ਨੇ ਨਾਮ ਜਪਿਆ ਹੈ ਜਵੇਹਰ ਲਾਲ ਮਨਕੇ ਮੋਤੀ ਇਤਿਆਦੀ ਮਾਲ ਤਿਸ ਕਾ ਹੈ। ਵਾ ਜਿਸ ਨੇ ਹੀਰੇ ਸੁਧ ਨਾਮ ਕੋ ਜਪਕੇ ਮਨ ਕੋ ਮੋਤੀ ਵਤ ਸੁਧ ਕੀਆ ਹੈ ਕਿ ਜਵੇਹਰ ਗਜਾਨ ਲਾਲ ਪ੍ਰੇਮ ਇਹ ਤਿਸਕਾ ਮਾਲ ਹੈ ॥ ੫ ॥

ਆਸਾ ਮਹਲਾ ॥ ੧ ॥ ਗੁਰਮੁਖਿ ਮਹਲੀ ਮਹਲ ਪਛਾਨ ॥

ਮਹਲੀ ਜਗਤਾਸੂ ਨੇ ਗੁਰਾਂ ਦੁਆਰੇ ਮਹਲ ਕੋ ਪਛਾਨਿਆਂ ਹੈ।

ਗੁਰਮੁਖਿ ਸੁਰਤਿ ਸਬਦੁ ਨੀਸਾਨੁ ॥

ਜੋ ਗੁਰਮੁਖ ਗੁਰਾਂ ਕੇ ਸ਼ਬਦ ਮੈਂ ਸੁਰਤ ਪ੍ਰੀਤੀ ਕਰਦੇ ਹੈਂ ਉਨ ਕੋ ਈਸ਼੍ਵਰ ਨੀਸ਼ਾਨ ਪ੍ਰਗਟ ਹੂਆ ਹੈ।

ਅਹਿ ਨਿਸਿ ਨਿਰਮਲ ਥਾਨਿ ਸੁ ਥਾਨੁ ॥

ਥਾਨਾਂ ਵਿਚੋਂ ਦਿਨ ਰਾਤ੍ਰ ਸੁਥਾਨ ਸਤ ਸੰਗਤ ਨਿਰਮਲ ਹੈ ਵਾ ਜੋ ਉਸ ਸੁਥਾਨ ਮੈਂ ਗਇਆ ਹੈ, ਉਸ ਕਾ ਅੰਤਸ਼-ਕਰਨ ਰੂਪੀ ਥਾਨ ਅਹਿਨਿਸ ਨਿਰਮਲ ਹੂਆ ਹੈ।

ਪੰਚ ਸਮਾਈ ਸੁਖੀ ਸਭ ਲੋਗ ।,

ਜਿਸ ਕੇ ਰਿਦੇ ਮੈਂ ਪੰਚ ਸ੍ਰਿਸ਼ਟ ਸਤਿਗੁਰਾਂ ਕੇ ਉਪਦੇਸ਼ ਕੀ ਸਮਾਈ ਹੋਈ ਹੈ ਓਹੁ ਸਭਨਾ ਲੋਕਾਂ ਵਿਚੋਂ ਸੁਖੀ ਹੂਆ ਹੈ ਵਾ ਪੰਚ ਸਤ ਸੰਤੋਖ ਆਦਕ ਸਮਗ੍ਰੀ ਲਾ ਲੈਣੀ।

ਬਾਲਕ ਬਿਰਧ ਨ ਸੁਰਤਿ ਪਰਾਨਿ ॥

ਬਾਲਕ ਸੇ ਬ੍ਰਿਧ ਹੋ ਭਿਯਾ ਫੇਰ ਭੀ ਉਸ ਕੀ ਸੁਰਤ ਪ੍ਰੀਤੀ ਗਯਾਤ ਨਹੀਂ ਪਰਾਨ ਨਾਮ ਪਛਾਨਦਾ।

ਜਿਸ ਕਾ ਅਨ ਧਨ ਸਹਿਜ ਨਜਾਨ ॥

ਜਿਸ ਈਸ਼੍ਵਰ ਨੇ ਤੇਰੇ ਕੋ ਅੰਨਧਨ ਦੀਆ ਹੈ ਉਸ ਸਹਜ ਰੂਪ ੋ ਨਹੀਂ ਜਾਨਾ ॥ ੬ ॥

ਆਸਾ ਮਹਲਾ ॥ ੧ ॥ ਗਾਵਹਿ ਗੀਤੇ ਚੀਤਿ ਅਨੀਤੇ ॥

ਨਾਨਾਂ ਪ੍ਰਕਾਰ ਕੀਆ ਗੀਤਾਂ ਗੈਨ ਕਰ ਰਹਿਆ ਹੈ ਚੀਤ ਅਨੀਤਾਈ ਮੈ ਲਗ ਰਹਿਆ ਹੈ ਵਾ ਗੀਤਾ ਆਦਕ ਗ੍ਰੰਥਾਂ ਕੋ ਗੈਨ ਕਰ ਰਹਿਆ ਹੈ।

ਰਾਗ ਸੁਣਾਇ ਕਹਾਵਹਿ ਬੀਤੇ ॥

ਆਪਣੇ ਆਪ ਕੋ ਰਾਗ ਬੇਤਾ ਕਹਾਵਤਾ ਹੈ ਰਾਗਾਂ ਕੋ ਸੁਣਾਵਤਾ ਹੈ। ਵਾ ਰਾਗ ਦ੍ਵੇਸ਼ ਸੁਣਨੇ ਮੈਂ ਆ ਰਹੇ ਹੈਂ ਕਹਾਵਤਾ ਹੈਂ ਮੇਰੇ ਬਤੀਤ ਹੋ ਗਏ।

ਨਿੰਕਾਰ ਮਹਿ ਆਕਾਰੁ ਸੁਣਾਵੈ ॥

ਇਸ ਬ੍ਰਹਮਾਂਡ ਕੇ ਅਕਾਰ ਕੋ ਨਿਰੰਕਾਰ ਮੈ ਸਮਾ ਦੇਵੇ ਵਾ ਰਿਦੇ ਰੂਪੀ ਅਕਾਰ ਵਿਚ ਨਿਰੰਕਾਰ ਕੋ ਸਮਾਵੈ ॥

ਅਕਲ ਕਲਾ ਸਚੁ ਸਾਚਿ ਟਿਕਾਵੈ ॥

ਕਲਪਨਾ ਤੇ ਜੋ ਅਕਲ ਹੈ ਸਚ ਨਿਸਚੇ ਕਰਕੇ ਉਸ ਸਚੇ ਮੈਂ ਆਪਣੇ ਆਪ ਕੋ ਟਿਕਾਵੈ।

ਕਰਿ ਬੀਚਾਰ ਆਚਾਰੁ ਪਰਾਤ

ਜੋ ਸ੍ਰੇਸ਼ਟ ਅਚਾਰਾਂ ਮੈਂ ਪ੍ਰਬਲੀ ਪ੍ਰਕਾਰ ਰਤਾ ਹੈ ਉਸ ਨੇ ਆਪਣੇ ਆਪ ਕਾ ਵੀਚਾਰ ਕੀਆ ਹੈ ॥ ੭ ॥

## ਆਸਾ ਮਹਲਾ ॥ ੧ ॥ ਮਨ ਮੈ ਗਲ ਸਾਕਤ ਦੇਵਾਨਾ ॥

ਸਾਕਤਾਂ ਦਾ ਮਨ ਰੂਪੀ ਮੈ ਗਲ ਹਾਥੀ ਦੇਵਾਨਾ ਹੋ ਰਹਿਆ ਹੈ ਪ੍ਰਸ਼ਨ:-ਹਾਥੀ ਬਨ ਖੰਡ ਮੈਂ ਹੋਤਾ ਹੈ। ਉ:-

## ਬਨ ਖੰਡ ਮਾਇਆ ਮੋਹਿ ਹੈਰਾਨਾ ॥

ਮਾਇਆ ਜੋ ਹੈਰਾਨ ਨਾਮ ਦੁਖਦਾਈ ਵਾ ਹੈਰਾਨਾ ਨਾਮ ਮਿਥਿਆ ਇਸਕਾ ਜੋ ਮੋਹੁ ਇਹ ਬਨ ਕਾ ਖੰਡ ਟੁਕੜਾ ਹੈ।

## ਚਾਪੇ ॥

ਦਬਾਏ ਹੂਏ।

## ਸਚ ਪੇਲੈ ॥

ਸਚ ਕੀ ਤਰਫ ਆਪਣੇ ਆਪ ਕੋ ਜੋ ਪੇਲੈ ਨਾਮ ਪਰੇਰਦਾ ਹੈ।

## ਇਹੁ ਮਨੁ ਕਰਮਾ ਇਹੁ ਮਨੁ ਧਰਮਾ ॥

ਇਹੁ ਮਨ ਕਰਮੀਆਂ ਨਾਲ ਮਿਲਕੇ ਕਰਮ ਰੂਪ ਹੋ ਜਾਤਾ ਹੈ।ਧਰਮੀਆਂ ਨਾਲ ਮਿਲਕੇ ਧਰਮ ਰੂਪ ਹੋ ਜਾਤਾ ਹੈ।ਕਿਉਂ

## ਇਹੁ ਮਨੁ ਪੰਚ ਤਤੁ ਤੇ ਜਨਮਾ ॥

ਇਹ ਮਨ ਪੰਚਾਂ ਤੱਤਾਂ ਕੀ ਸਤੋ ਅੰਸ ਤੇ ਜਨਮਾ ਹੈ ਇਸਤੇ ਜਿਸ ਵਸਤੂ ਨਾਲ ਮਿਲਦਾ ਹੈ ਉਸਕਾ ਰੂਪ ਭੀ ਹੋ ਜਾਤਾ ਹੈ।

## ਇਹੁ ਮਨੁ ਜੋਗੀ ਭੋਗੀ ਤਪ ਤਾਪੈ ॥

ਇਹ ਮਨ ਜੋਗੀਆਂ ਨਾਲ ਮਿਲਕੇ ਜੋਗੀ ਰੂਪ, ਭੋਗੀਆਂ ਨਾਲ ਮਿਲਕੇ ਭੋਗੀ ਰੂਪ ਤਪੀਆਂ ਨਾਲ ਮਿਲਕੇ ਤਪ ਕੋ ਤਪਦਾ ਹੈ।

## ਦਰਿਘਰਿ ਮਹਲੀ ॥

ਜੋ ਮਹਲੀ ਜਗਜਾਸੂ ਘਰ ਸਰੂਪ ਕੇ ਦਰ ਅੰਦਰ ਪ੍ਰਾਪਤ ਹੂਆ ਹੈ।

## ਹਉਮੈ ਗ੍ਰਾਸਿ ਇਕਤੁ ਥਾਇ ਕੀਏ ॥

ਹੰਗਤਾ ਕਾ ਗ੍ਰਾਸ ਕੀਆ ਤਬ ਇਕ ਥਾਂ ਮੈ ਇੰਦ੍ਰੇ ਕੀਏ ਵਾ ਇਕ ਵਿਚ ਥਾਂ ਕੀਆ।

## ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ ॥

ਸ਼ਬਦ ਸੁਣਿਆਂ ਮਨਨ ਕੀਆ ਤਬ ਅਨਹਦ ਕੇ ਵੀਚਾਰੀ ਹੂਏ।

## ਇਹੁ ਮਨੁ ਨਿਰਮਲੁ ਦਰਿਘਰਿ ਸੋਈ ॥

ਜਬ ਇਹ ਮਨ ਨਿਰਮਲ ਹੂਆ ਤਾਂ ਸੋ ਸਰੂਪ ਰੂਪੀ ਘਰ ਕੇ ਦਰ ਅੰਦਰ ਪ੍ਰਾਪਤ ਹੂਆ॥

## ਗੁਰਮੁਖਿ ਭਗਤਿ ਭਾਉ ਧੁਨਿ ਹੋਈ ॥

ਗੁਰਮੁਖਾਂ ਨੂੰ ਭਾਉ ਨਾਮ ਪ੍ਰੇਮਾ ਭਗਤੀ ਕੀ ਧੁਨੀ ਹੋਈ ਹੈ।

## ਸਰਬ ਰਸਾਇਣ ਗੁਰਮੁਖਿ ਜਾਤਾ ॥

ਗੁਰਮੁਖਾਂ ਨੇ ਸਰਬ ਰਸਾਂ ਕਾ ਆਇਣ ਘਰ ਉਸੀ ਕੋ ਜਾਤਾ ਹੈ।

## ਭਗਤਿ ਹੇਤੁ ਗੁਰ ਚਰਣ ਨਿਵਾਸਾ ॥

ਗੁਰਾਂ ਕੇ ਚਰਨਾਂ ਕਵਲਾਂ ਵਿਚ ਜੋ ਨਿਵਾਸ ਕਰਨਾ ਹੈ ਇਹੀ ਭਗਤੀ ਕੀ ਪ੍ਰਾਪਤੀ ਕਾ ਹੇਤੁ ਕਾਰਨ ਹੈ। ਵਾ ਭਗਤੀ ਮੈ ਹਿਤ ਬਾਣੀ ਕਰਕੇ ਚਰਨਾ ਮੈਂ ਨਿਵਾਸ ਮਨ ਕਰਕੇ।

**ਹਰਿ ਗੁਰ ਦਾਤਾ ਰਾਮ ਗੁਪਾਲਾ ॥**

ਗੁਰੂ ਹਰੀ ਰਾਮ ਗੁਪਾਲ ਕੇ ਦਾਤੇ ਹੈਂ ।

**ਅਵਰਨ ਅਉਖਧੁ ਤੰਤ ਨ ਮੰਤਾ ॥**

ਪਾਪਾਂ ਦੇ ਦੂਰ ਕਰਨੇ ਵਾਲੀ ਅਵਰ ਅਉਖਧੀ ਨਹੀਂ ਤੰਤਰ ਮੰਤਰ ਭੀ ਨਹੀਂ ।

**ਰੋਗੁ ਭਰਮ ਭੇਦ ਮਨਿ ਦੂਜਾ ॥**

ਰੋਗ ਭੀ ਲਗ ਰਹਿਆ ਹੈ ਭਰਮ ਔਰ ਭੇਦ ਦ੍ਵੈਤ ਇਹ ਸਭ ਮਨਮੁਖਾਂ ਕੇ ਮਨ ਕੋ ਲਗ ਰਹ ਹੈਂ ਵਾ ਭਰਮ ਭੇਦ ਰੂਪੀ ਰੋਗ ਕਰਕੇ ਇਸ ਕਾ ਮਨ ਦੂਜਾ ਜਮਾਂ ਕਾ ਹੋ ਰਹਿਆ ਹੈ ।

**ਆਦਿ ਪੁਰਖ ਗੁਰ ਦਰਸ ਨ ਦੇਖਹਿ ॥**

ਆਦ ਪੁਰਖ ਦਾ ਸਰੂਪ ਜੋ ਗੁਰੂ ਉਨ ਕਾ ਦਰਸ਼ਨ ਨਹੀਂ ਦੇਖਦਾ।

**ਬਿਨ ਗੁਰ ਸਬਦ ਜਨਮ ਕਿ ਲੇਖਹਿ ॥**

ਇਸ ਵਾਸਤੇ ਗੁਰ ਸ਼ਬਦ ਬਿਨਾਂ ਇਸ ਕਾ ਜਨਮ ਕਿਸ ਲੇਖੇ ਵਿਚ ਹੈ ਨਿਸਫਲ। ਵਾ ਆਦਿ ਪੁਰਖ ਦਾ ਸਰਪ ਸਤਿਗੁਰੂ ਜੋ ਤਾਂ ਉਨ ਕਾ ਦਰਸ਼ਨ ਦੇਖਦਾ ਹੈ ਓਹੁ ਤਾਂ ਤਰ ਗਿਆ॥ ਗੁਰ ਸ਼ਬਦ ਬਿਨਾ ਜਨਮ ਕਿਸ ਲੇਖੇ ਹੈ।

**ਘਟਿ ਘਟਿ ਸੁਰ ਨਰ ਸਹਿਜ ਸਮਾਇ ॥**

ਜੋ ਸੁਰਾਂ ਨਰਾਂ ਕੇ ਘਟ ਘਟ ਮੈਂ ਇਸਥਤ ਹੋ ਰਹਿਆ ਹੈ ਗੁਰਮੁਖ ਉਸ ਮੈ ਸਮਾਧੀ ਲਗਾਵਤੇ ਹੈਂ।

**ਭਰਿ ਪੁਰਿ ਧਾਰ ਰਹੇ ਮਨ ਮਾਹੀ ॥**

ਜੋ ਪ੍ਰਮੇਸ਼੍ਵਰ ਧਾਰਕੇ ਪਰੀ ਪੂਰਨ ਹੋ ਰਹਿਆ ਹੈ ਗੁਰਮੁਖਾਂ ਨੇ ਉਸ ਕੋ ਮਨ ਮਾਹੀ ਜਾਨਿਆਂ ਹੈ।

**ਜਾ ਕੀ ਭਗਤਿ ਹੇਤੁ ਮੁਖ ਨਾਮੁ ॥**

ਮੁਖ ਤੇ ਨਾਮ ਜਪਨਾ ਵਾ ਮੁਖੀ ਨਾਮ ਜਿਸ ਕਾ ਹੇਤ ਹੈ ।

**ਸੰਤ ਭਗਤ ਕੀ ਸੰਗਤਿ ਰਾਮ ॥**

ਹੇ ਰਾਮ ਸੰਤਾਂ ਭਗਤਾਂ ਕੀ ਸੰਗਤ ਦੇਵੇ ॥ ੯ ॥

**ਆਸਾ ਮਹਲਾ ੧ ॥ ਰਾਮ ਜਪਹੁ ਮੇਰੀ ਸਖੀ ਸਖੈਨੀ ॥**

ਹੇ ਮੇਰੀ ਸਖੈਨੀ ਨਾਮ ਪਿਆਰੀ ਸਖੀ ਰਾਮ ਜਪੋ ਵਾ ਸਖੈਨੀ ਜੋ ਰਾਮ ਹੈ ਹੇ ਸਖੀ ਤਿਸਕੋ ਜਪੋ ॥

**ਹਉਮੈ ਡੰਨ ਸਹੈ ਰਾਜਾ ਮੰਗੈ ਦਾਨ ॥**

ਜੋ ਰਾਜਾ ਹਉਮੈ ਵਿਚ ਦਾਨ ਮੰਗਤਾ ਹੈ ਇਹ ਜੀਵ ਡੰਨ ਸਹਾਰਤਾ ਹੈ ਇਹ ਭੀ ਬੰਧਨ ਰੂਪ ਹੈ।੧੦।

## ਰਾਗੁ ਆਸਾ ਮਹਲਾ ੧ ॥ ਅਸਟਪਦੀਆ ਘਰੁ ੩ ॥

## ੧ ਓ ਸਤਿਗੁਰਪ੍ਰਸਾਦਿ ॥

ਜਿਸ ਵਕਤ ਇਮਨਾਵਾਦ ਮੈ ਸਤਿਗੁਰ ਦੇਵ ਜੀ ਗਏ ਹੈਂ ਉਸ ਵਕਤ ਇਹ ਸ਼ਬਦ ਉਚਾਰਿਆ ਹੈ। ਅਗੇ ਤਿਲੰਗ ਮੈਂ ਜਾਕੇ ਜੋ ਸ਼ਬਦ ਕਹਿਣਾ ਹੈ। (ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ) ਇਹ ਸ਼ਬਦ ਸਰਾਪ ਮੈ ਉਚਾਰਿਆ ਹੈ। ਇਸ ਪਿਛੋਂ ਇਹ ਸ਼ਬਦ ਉਚਾਰਨ ਕੀਆ ਹੈ। (ਖੁਰਾਸਾਨ ਖਸਮਾਨਾ ਕੀਆ) ਫੇਰ ਜਬ ਲੁਟਨੇ ਲਗ ਪੜੇ

ਤਬ ਇਹ ਉਚਾਰਨ ਕੀਆ ਹੈ (ਜਿਨ ਸਿਰਿ ਸੋਹਨਿ ਪਟੀਆ) ਜਬ ਲੁਟ ਹਟੇ ਫੇਰ ਇਹ ਉਚਾਰਨ ਕੀਆ ਹੈ (ਕਹਾਸੁਖੇਲਤ ਬੇਲਾ ਘੋੜੇ) ਇਹ ਚਾਰ ਸ਼ਬਦ ਇਮਨਾਵਾਦ ਮੈ ਉਚਾਰਨ ਕੀਏ ਹੈਂ ।

## ਮਾਂਗੀ ਪਾਇ ਸੰਧੂਰੁ ॥

ਜਿਨਾ ਮਾਂਗੀ ਨਾਮ ਕਤਰੀਆਂ ਵਿਚ ਸੰਧੂਰ ਪਾਵਤੀਆਂ ਸੀਆਂ ।

## ਸੇ ਸਿਰਿ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ ॥

ਸੋ ਸੀਸ ਕੈਂਚੀਆਂ ਨਾਲ ਮੁੰਨ ਦੀਏ ਕਿਉਂ ਸਿਰ ਵਿਚ ਸੁਚੇ ਮੂੰਗਿਆਂ ਦੀਆਂ ਲੜੀਆਂ ਸੀਆਂ। ਗਲ ਮੁਖ ਮੈ ਧੂੜ ਆਵੇ। ਜੋ ਬੋਲਨ ਉਨਕੇ ਮੁਖ ਮੈ ਧੂੜ ਕੀ ਅੰਜੁਲੀ ਭਰਕੇ ਪਾ ਦੇਵਨ ।

## ਮਹਲਾ ਅੰਦਰ ॥

ਜੋ ਇਸਤ੍ਰੀਆਂ ਮਹਲਾਂ ਕੇ ਅੰਦਰ ਆਪਣੇ ਪਤੀ ਸੰਜੁਗਤ ਸੋਭਨੀਕ ਹੋ ਰਹੀਆਂ ਸੀਆਂ ਸੋ ਅਬ ਪਤੀਆਂ ਕੇ ਨਜਦੀਕ ਬੈਠਣੀਆਂ ਨਹੀਂ ਮਿਲਤੀਆਂ।

## ਆਦੇਸੁ ਬਾਬਾ ਆਦੇਸੁ ॥

ਪ੍ਰਿਥਮ ਏਥੇ ਸੇ ਹੀ ਪੰਗਤੀ ਉਠਾਵਨੀ ਸਰਬ ਕਾ ਬਾਬਾ ਪਰਮੇਸ਼ਰ ਤਿਸਕੋ ਹਮਾਰੀ ਆਦੇਸ ਹੈ। ਆਦੇਸ ਹੈ ਨਿਸਚੇ ਸੇ। ਵਾ ਆਦ ਈਸ ਕੋ ਆਦੇਸ ਹੈ ਇਸ ਮੈ ਇਹ ਦਿਖਲਾਵਤੇ ਹੈਂ ਕੇ ਧਨ ਔਰ ਜੋਬਨ ਕਾ ਹੰਕਾਰ ਨਾਂ ਕਰੇ ਹੰਕਾਰੀਆਂ ਕੋ ਪਰਮੇਸ਼ਰ ਪੀੜਦਾ ਹੈ।

## ਦੰਦ ਖੰਡ ਕੀਤੇ ਰਾਸਿ ॥

ਜੋ ਹਿੰਡੋਲੀਆਂ ਹਸਤੀ ਕੇ ਦੰਦ ਦੇ ਖੰਡ ਟੁਕੜੇ ਨਾਲ ਰਾਸ ਨਾਮ ਬਨਾਈਆਂ ਹੋਈਆਂ ਸੀਆਂ ।

## ਉਪਰਹੁ ਪਾਣੀ ਵਾਰੀਐ ॥

ਸਸੂਆਂ ਉਪਰ ਦੀ ਪਾਣੀ ਵਾਰਕੇ ਪਾਨ ਕਰਦੀਆਂ ਸਨ। ਵਾ ਪਦਾਰਥ ਪਾਨੀ ਝਲੇ ਨਾਮ ਪਖੇ ਸੂਰਜ ਮੁਖੀ ਪਾਸ ਝਿਲਕਦੇ ਸੇ ।

## ਇਕੁ ਲਖੁ ਲਹਨਿ ਬਹਿਠੀਆ ਲਖੁ ਲਹਨਿ ਖੜੀਆ ॥

ਜੋ ਨੂਹ ਵਿਵਾਹਕੇ ਆਂਦੀ ਹੈ ਜਬ ਓਹੁ ਬੈਠਦੀ ਹੈ ਇਕ ਐਸੀਆਂ ਚਤਰ ਇਸਤ੍ਰੀਆਂ ਹੈਂ ਉਸੀ ਵਕਤ ਉਸਕੇ ਸੁਭਾਵ ਚਾਲਕੋ ਲਖ ਲੈਂਦੀਆਂ ਹੈਂ। ਇਕ ਐਸੀਆਂ ਚਤਰ ਇਸਤ੍ਰੀਆਂ ਹੈਂ ਜਬ ਓਹੁ ਨੂਖਾ ਕਦੀ ਖੜੀ ਹੋਤੀ ਹੈ ਉਸ ਵਕਤ ਉਸਕੇ ਸੁਭਾਵ ਕੋ ਲਖ ਲੈਂਦੀਆਂ ਹੈਂ ਵਾ ਦੂਤੀ ਅਰਥ। ਇਕ ਤਾਂ ਨੁਖਾਕੇ ਮੁਖਕੇ ਬੈਠਕੇ ਲਖ ਲੈਂਦੀਆਂ ਸੀਆਂ ਇਕ ਖੜੀਆਂ ਹੀ ਨੁਖਾਕੇ ਸੁਭਾਵ ਕੋ ਲਖ ਲੈਂਦੀਆਂ ਹੈਂ। ਵਾ ਤ੍ਰਿਤੀ ਅਰਥ। ਇਕ ਇਸਤ੍ਰੀਆਂ ਲਾਖੋਂ ਹੀ ਪਦਾਰਥ ਬੈਠੀਆਂ ਦੇਵਰ ਪਾਸੋਂ ਲੈਂਦੀਆਂ ਹੈ। ਔਰ ਲਾਖੋਂ ਹੀ ਪਦਾਰਥ ਖੜੀਆਂ ਲੈਂਦੀਆਂ ਹੈਂ ਜੇਠ ਵਾ ਸਹੁਰੇ ਪਾਸੋਂ। ਤਿੰਨ ਅਰਥ।

## ਮੋਤ ਸਰੀਆ ॥

ਮੋਤੀਆਂ ਦੀਆਂ ਸਰੀਆ ਨਾਮ ਲੜੀਆਂ।

## ਧਨੁ ਜੋਬਨੁ ਦੁਇ ਵੈਰੀ ਹੋਇ ਜਿਨੀ ਰਖੇ ਰੰਗੁ ਲਾਇ ॥

ਧਨੁ ਔਰ ਜੋਬਨ ਦੋਨੋ ਹੀ ਵੈਰੀ ਹੋ ਗਏ ਕਿਉਂ ਬਾਬਰ ਨੇ ਕਹਿਆ ਸੀ ਮੁਗਲਾਂ ਕੋ ਜੋ ਧਨਾਢ ਹੋਵੇ ਔਰ ਜੋਬਨ ਵਾਲੀ ਲੜਕੀ ਹੋਵੇ ਉਨਕੋ ਬਿਸ਼ੇਸ਼ ਲੁਟਨਾ ਮਾਰਨਾ। ਵਾ ਮੰਦ ਜਗਾ ਧਨ ਲਾ ਦੇਣਾ ਔਰ ਜੁਵਾ ਵਸਥਾ ਕੋ ਵਿਸ਼ਿਆਂ ਵਿਚ ਦੇਣਾ ਇਹ ਅੰਤਕੇ ਸਮੇ ਵਰੀ ਹੋ ਗਏ। ਜਿਸ ਧਨ ਔਰ ਜੋਬਨ ਨੇ ਰੰਗ ਲਗਾ ਰਖੇ ਤੇ।

## ਦੂਤਾਂ ਨੋ ਫੁਰਮਾਇਆ ॥

ਜਮਦੂਤਾ ਨੂੰ ਪ੍ਰਮੇਸ਼ਵਰ ਨੇ ਫੁਰਮਾਇਆ। ਵਡਾ ਹੋਆ ਦੁਨੀਦਾਰ ਗਲ ਸੰਗਲ ਘਤਿ ਚਲਾਇਆ। ਵਾ ਮੁਗਲਾਂ ਰੂਪੀ ਦੂਤਾਂ ਕੋ

## ਜੇ ਤਿਸ ਭਾਵੈ ਦੇਇ ਵਡਿਆਈ ॥

ਜਦੀ ਤਿਸਕੋ ਭਾ ਜਾਵੇ ਤਬ ਤਿਨਾਂ ਮੁਗਲਾਂ ਕੋ ਵਡਿਆਈ ਦੇਤਾ ਹੈ ਇਮਨਾ ਵਾਦੀਆਂ ਕੋ ਸਜਾ ਦੇਤਾ ਹੈ।

## ਸਾਹਾ ਸੁਰਤਿ ਗਵਾਈਆਂ ਰੰਗ ਤਮਾਸੈ ਚਾਇ ॥

ਸਾਹਾ ਨਾਮ ਪ੍ਰਮਾਤਮਾ ਦੀ ਸੁਰਤ ਪ੍ਰੀਤੀ ਵਾ ਗਜਾਤ ਗਵਾ ਦਿਤੀ ਰੰਗਾਂ ਰੰਗਾਂ ਕੇ ਤਮਾਸ਼ਿਆਂ ਕੇ ਚਾ ਵਿਖੇ ਲਗਕੇ ਵਾ। ਜੋ ਰੰਗਾਂ ਰੰਗਾਂ ਕੇ ਤਮਾਸਿਆਂ ਕੇ ਚਾ ਵਿਖੇ ਲਗੇ ਹੈਂ ਉਨਕੀ ਸਾਹਾ ਨਾਮ ਪ੍ਰਮਾਤਮਾਂ ਨੇ ਮਾਰ ਮਾਰਕੇ ਸੁਰਤ ਗਵਾ ਦਿਤੀ।

## ਸੁਰਤ ਨਾਮ ਹੋਸ ॥ ਬਾਬਰ ਵਾਨੀ ਫਿਰ ਗਈ ॥

ਬਾਬਰ ਪਾਤਸ਼ਾਹ ਕੀ ਵਾਨੀ ਨਾਮ ਦੋਹੀ ਫਿਰ ਗਈ।

## ਕੁਇਰਨ ਰੋਟੀ ਖਾਇ ॥

ਕੁਇਰ ਨਾਮ ਲੜਕੇ ਕਾ ਹੈ ਭਾਵ ਲੜਕਾ ਲੜਕੀ ਕੋਈ ਰੋਟੀ ਨਹੀਂ ਖਾਤਾ।

## ਅਗੋ ਦੇ ਜੇ ਚੇਤੀਐ ॥

ਮੌਤ ਸੇ ਅਗੇ ਦੇ ਨਾਮ ਅਗੋਂ ਹੀ ਜੇ ਨਾਮ ਜਦੀ ਉਸਕੋ ਚੇਤੀਏ।

## ਇਕਨਾ ਵਖਤ ਖੁਆਈਅਹਿ ॥

ਇਕਨਾਂ ਮੁਸਲਮੀਨਾਂ ਕਾ ਨਿਵਾਜ ਕਾ ਵਕਤ ਖੁਆਇਆ। ਤੇ ਇਕ ਹਿੰਦੂਆਂ ਕੀ ਪੂਜਾ ਜਾਇ ਨਾਮ ਚਲੀ ਗਈ।

## ਚਉਕੇ ਵਿਣ ਹਿੰਦਵਾਣੀਆਂ ॥

ਹਿੰਦੂਆਂ ਕੀਆਂ ਜੋ ਹਿੰਦਵਾਣੀਆਂ ਹੈਂ ਸੋ ਚਉਕੇ ਬਿਨਾ।

## ਕਿਉ ਟਿਕੇ ਕਢਹਿ ਨਾਇ ॥

ਨਾ ਕੇ ਟਿਕੇ ਕੈਸੇ ਕਢਨ ॥

## ਰਾਮ ਨ ਕਬਹੂ ਚੇਤਿਓ ਹੁਨ ਕਹਿਨ ਨ ਮਿਲੈ ਖੁਦਾਇ ॥

ਰਾਮ ਨਾ ਚੇਤਿਆ ਹਿੰਦੂਆਂ ਨੇ ਤੇ ਖੁਦਾ ਨਾਂ ਕਹਨਾਂ ਮਿਲਿਆ ਮੁਸਲਮਾਨਾਂ ਕੋ। ਵਾ ਅਗੋਂ ਤਾਂ ਰਾਮ ਕੋ ਕਦੀ ਹੀ ਚੇਤਿਆ ਨਾ। ਉਸ ਵਕਤ ਕਹਿਨੇ ਲਗੇ ਖੁਦਾ ਕੇ ਵਾਸਤੇ ਛੋਡ ਦੇਵੋ ਫੇਰ ਕਹਿਨਾ ਨ ਮਿਲਿਆ।

## ਕਹਾ ਸੁਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥

ਖੇਲਾਂ ਕਹਾਂ ਤੇ ਤਬੇਲੇ ਕਹਾਂ ਭੇਰੀ ਨਗਾਰੇ ਕਹਾਂ ਸਹਨਾਈ ਨਾਮ ਸਿਰਨਾਵੀ ਤੂਤਨੀ ਬਜਾਵਨੇ ਵਾਲੀ।

## ਕਹਾ ਸੁ ਤੇਗ ਬੰਦ ਗਾਡੇ ਰੜ ਕਹਾਂ ਸੁਲਾਲ ਕਵਾਈ ॥

ਤੇਗ ਕਹਾਂ ਤੇ ਤੇਗਾਂ ਕੇ ਬੰਦਨੇ ਵਾਲੇ ਗਾਡੇ ਰੜ ਨਾਮ ਹੈ ਸੂਰ ਬੀਰ ਕਾ। ਲਾਲ ਕਵਾਈ ਨਾਮ ਪੁਸ਼ਾਕ।

## ਕਹਾ ਸੁ ਆਰਸੀਆ ਮੁਹ ਬੰਕੇ ॥

ਆਰਸੀਆਂ ਕਹੁ ਕਹਾਂ ਹੈਂ ਜਿਨਾਂ ਕਰਕੇ ਬੰਕੇ ਸੁੰਦਰ ਮੁਖਾਂ ਕੋ ਦੇਖਤੀਆਂ ਸੀਆਂ।

## ਜਰ ਵੰਡਿ ਦੇਵੈ ਭਾਈ ॥

ਭਾਈਆਂ ਕੋ ਜਰ ਵੰਡ ਦੇਤਾ ਹੈ ਭਾਵ ਇਕ ਮਰ ਗਿਆ ਦੂਸਰੇ ਕੋ ਦੇ ਦਿਤੀ। ਵਾ ਹੇ ਭਾਈ।

## ਕਹਾ ਸੁ ਘਰ ਦਰ ॥

ਮੰਡਪ ਚੌੜੇ ਅਸਥਾਨ ਪਕੇ ਮੰਦਰ ਮਹਲਾਂ ਮਹਿਲਾਵਟਾਂ। ਵਾ ਇਸਤ੍ਰੀਆਂ। ਬੰਕ ਸੁੰਦ੍ਰ ਵਾ ਟੇਢੀਆਂ ਸਰਾਵਾਂ। ਪਾਨ ਕਹਾਂ ਤੇ ਤੰਬੋਲੀ ਨਾਮ ਪਾਨ ਕੇ ਦੇਨੇ ਵਾਲਾ ਕਹਾਂ ਵਾ ਹਰਮਾਂ ਮੰਦਰ ਵਾ ਇਸਤ੍ਰੀਆਂ।

## ਕੋਟੀਹੂ ਪੀਰ ਵਰਜ ਰਹਾਏ ਜਾ ਮੀਰ ਸੁਨਿਆ ਧਾਇਆ ॥

ਜਦੋਂ ਪੀਰ ਨਾਮ ਪਾਤਸ਼ਾਹ ਬਾਬਰ ਉਸਕੀ ਫੌਜ ਧਾਈ ਸੁਨੀ ਤਿਸ ਵਕਤ ਕ੍ਰੋੜ ਹੀ ਪੀਰ ਪਠਾਨਾਂ ਨੇ ਵਰਜ ਰਹਾਏ ਨਾਮ ਰੋਕ ਰਹੇ। ਕਿ ਬਾਬਰ ਕੋ ਆਵਨੇ ਨਹੀਂ ਦੇਨਾ ਏਥੇ। ਵਾ ਜਦੋਂ ਮੀਰ ਸੁਨਿਆਂ ਧਾਇਆ ਤਾਂ ਪਠਾਨਾਂ ਕੇ ਪੀਰ ਕ੍ਰੋੜਾਂ ਹੀ ਪ੍ਰਮਾਤਮਾਂ ਨੇ ਵਰਜ ਰਖੇ ਕੋਈ ਨਾਂ ਕੁਝ ਕਰ ਸਕਿਆ।

## ਥਾਨ ਮੁਕਾਮ ਜਲੇ ਬਿਜ ਮੰਦਰ ॥

ਥਾਨ ਜੋ ਮੁਕਾਮ ਨਾਮ ਵਿਸਥਤੀ ਕੇ ਥੇ। ਕੌਨ ਸੇ ਬਿਜ ਮੰਦਰ ਸੋ ਜਲ ਗਏ।

## ਮੁਛਿ ਮੁਛਿ ਕੁਇਰ ਰੁਲਾਇਆ ॥

ਸਿਰਾਂ ਕੋ ਮੁਛ ਸੁਛਕੇ ਕੁਇਰ ਨਾਮ ਲੜਕੇ ਲੜਕੀਆਂ।

## ਕੋਈ ਮੁਗਲ ਨਾ ਹੋਆ ਅੰਧਾ ॥

ਮੁਗਲ ਜੋ ਕਾਬਲੀਏ ਕੋਈ ਭੀ ਉਨ੍ਹਾਂ ਵਿਚੋਂ ਅੰਧਾ ਨਾ ਹੂਆ।

## ਕਿਨੈ ਨਾ ਪਰਚਾ ਲਾਇਆ ॥

ਮੁਗਲਾਂ ਕੋ ਕਿਸੇ ਪਠਾਨ ਨੇ ਭੀ ਸਿਧੀ ਰੂਪੀ ਪਰਚਾ ਵਾ ਰੋਕਨੇ ਰੂਪੀ ਪਰਚਾ ਨਾ ਲਾਇਆ।

## ਓਨੀ ਤੁਪਕ ਤਾਣ ਚਲਾਈ ਓਨੀ ਹਸਤਿ ਚਿੜਾਈ ॥

ਓਨੀ ਨਾਮ ਉਨਾਂ ਮੁਗਲਾਂ ਨੇ ਤੁਪਕ ਨਾਮ ਤੋਪ ਵਾ ਬੰਦੂਕ ਤਾਣਕੇ ਚਲਾਈ। ਓਨੀ ਨਾਮ ਉਨਾਂ ਪਠਾਨਾਂ ਨੇ ਹਸਤਿ ਨਾਮ ਹਾਥੀ ਉਪਰ ਤੋਪ ਚਿੜਾਈ ਨਾਮ ਚੜਾਈ। ਜਿਸ ਵਕਤ ਚਲਾਵਨੇ ਲਗੇ ਤਾਂ ਹਾਥੀ ਉਪਰ ਹੀ ਚਿੜਾਈ ਨਾਮ ਚਿੜ ਗਈ ਅਰਥਾਤ ਫਟ ਗਈ ਭਾਵ ਚਲੀ ਨਾਂ। ਵਾ ਉਨਾਂ ਨੇ ਹਸਤ ਨਾਮ ਹੱਥ ਮੈਂ ਬੰਦੂਕ ਚਿੜਾਈ ਨਾਮ ਚਿੜੀ ਅਰਥਾਤ ਚਲਾਈ ਉਲਟੀ ਉਨਾਂ ਕੇ ਹੀ ਹੱਥ ਪਰ ਚਿੜੀ ਅਰਥਾਤ ਹੱਥ ਪਰ ਲਗੀ।

## ਜਿਨਕੀ ਚੀਰੀ ਦਰਗਹ ਪਾਟੀ ॥

ਜਿਨਕੀ ਚੀਰੀ ਨਾਮ ਚਿੱਠੀ ਪ੍ਰਮੇਸਰ ਕੇ ਦਰਗਾਹ ਮੈਂ ਫਟ ਗਈ। ਅਰਥਾਤ ਜਿਨਾਂ ਕੋ ਪ੍ਰਮੇਸਰ ਕਾ ਹੁਕਮ ਆਇਆ ਹੈ ਕਿ ਉਨਕੋ ਲਿਆਵੋ। ਤਿਨਾਂ ਕਾ ਮਰਨਾ ਹੈ ਹੇ ਭਾਈ।

## ਇਕ ਹਿੰਦਵਾਣੀ ਅਵਰ ਤੁਰਕਾਣੀ ॥

ਇਕ ਹਿੰਦੂਆਂ ਕੀਆਂ ਹਿੰਦਵਾਣੀਆਂ ਤੇ ਇਕ ਤੁਰਕਾਂ ਕੀਆਂ ਤੁਰਕਾਣੀਆਂ। ਤੇ ਇਕ ਭਟਾਂ ਕੀਆਂ ਭਟਿਆਣੀਆਂ ਠਾਕੁਰ ਏਕ ਜਾਤੀ ਹੈ ਠਾਕਰਾਂ ਕੀਆਂ ਠਕਰਾਣੀਆਂ।

## ਇਕਨਾਂ ਪੇਰਨ ਸਿਰ ਖੁਰ ਪਾਟੇ ॥

ਇਕਨਾ ਕੇ ਪੇਰਨ ਨਾਮ ਬੁਰਕੇ ਸਿਰ ਤੋਂ ਲੈਕੇ ਖੁਰ ਨਾਮ ਪੈਰਾਂ ਤਕ ਫਟ ਗਏ।

## ੧ ਓ ਸਤਿਗੁਰਪ੍ਰਸਾਦਿ ॥

## ਆਸਾ ਕਾਫੀ ਮਹਲਾ ੧ ਘਰੁ ੮ ॥

## ਜਾਗਹੁ ਜਾਗਹੁ ॥

ਜਾਗਣਾ ਕਰੋ ਜਾਗਣਾ ਕਰੋ। ਵਾ ਜੋ ਮਹਾਤਮਾਂ ਜਾਗੇ ਹੈ ਉਨਾਂ ਦਵਾਤੇ ਜਾਗੋ। ਵਾ ਨਹੀਂ ਜਾਗੋਗੇ ਤਬ ਜਾਗਹੁ ਨਾਮ ਕਊਏ ਕਾ ਹੈ ਕਊਏ ਕੀ ਜੂਨ ਪੜੋਗੇ।

ਓਹੀ ਓਹੀ ਕਿਆ ਕਰਹੁ ॥

ਬੁਢੀਆਂ ਜਬ ਰੁਦਨ ਕਰਦੀਆਂ ਹੈਂ ਤਬ ਓਹੀ ਓਹੀ ਐਸੇ ਸ਼ਬਦ ਕਰਦੀਆਂ ਹੈਂ।

ਹੈ ਹੋਸੀ ਸੋਈ ॥

ਸੋ ਜੀਵ ਤਾਂ ਪਿਛਾਂ ਭੀ ਸੀ ਹੈ ਅਬ ਹੈ ਹੋਸੀ ਅਗੇ ਕੋ।

ਜਿਸਤੇ ਸੁਤਾ ਨਾਨਕਾ ॥

ਜਿਸ ਪ੍ਰਮੇਸ਼ਵਰ ਤੇ ਭੁਲਕੇ ਇਹ ਜੀਵ ਸੁਤਾ ਹੈ।

ਮਖਸੂਦ ਲੇਹੁ ॥

ਲਾਭ ਲੈਣੇ ਵਾਲਾ ਵਣਜ ਕਰੋ।

ਐਸੇ ਤਤ ਪਟਾਵਹੁ ॥

ਐਸੇ ਤਤ ਪਰੈਨੀ ਹੋਵੇ।

ਧਰਮੁ ਭੂਮਿ ਸਤੁ ਬੀਜੁ ਕਰਿ ॥

ਬੁਧੀ ਕੋ ਜੋ ਧਰਮ ਬਸਿਸ਼ਟ ਕਰਨਾ ਇਸ ਭੂਮੀ ਮੈਂ ਸਤ ਬੋਲਨੇ ਰੂਪੀ ਬੀਜ ਬੋਵਨਾ ਕਰ॥ ੧੩ ॥

ਕੋ ਨੀਮੀ ਮੈਡਾ ॥

ਮੈਡਾ ਨਾਮ ਮੇਰਾ ਕੋਈ ਭੀ ਨੀਮੀ ਨਾਮ ਨਹੀਂ ਵਾ ਨੀਮੀ ਨਾਮ ਨਿਜਮਸੇ।

ਜੇ ਤੁਧੁ ਭਾਵੈ ਸਾਹਿਬਾ ਤੂੰ ਮੈ ਹਉ ਤੈਡਾ ॥

ਜੇ ਕਰਕੇ ਹੇ ਸਾਹਿਬਾ ਆਪਕੋ ਮੇਰੀ ਬੇਨਤੀ ਕੀਤੀ ਭਾ ਜਾਵੇ। ਤਾਂ ਤੂੰ ਮੇਰਾ ਸੁਆਮੀ ਹੈਂ ਹਉਂ ਤੇਰਾ ਦਾਸ ਹਾਂ।

ਦਹਬੀਭਾ ਮੈ ਨੀਮਕੋ ॥

ਤੇਰੇ ਬਿਨਾ ਬੀਭਾ ਨਾਮ ਦੂਜਾ ਦਰਵਜਾ ਮੇਰਾ ਨੀਮੀ ਨਾਮ ਨਹੀਂ ਕੋਈ ਵਾ ਨਿਜ ਮਸੇ।

ਸਿਧਾ ਸੇਵਨਿ ਸਿਧ ਪੀਰ ॥

ਸਿਧ ਪੀਰ ਲੋਕ ਸਿਧਾ ਨਾਮ ਪਰਮੇਸ਼ਵਰ ਕੋ ਸੇਵਨ ਕਰਦੇ ਹੈਂ ਰਿਧੀਆਂ ਸਿਧੀਆਂ ਮਾਂਗਤੇ ਹੈਂ ਵਾ ਅੰਨ ਲੋਕ ਸਿਧ ਪੀਰਾਂ ਕੋ ਸਿਧੀਆਂ ਵਾਸਤੇ ਸੇਵਤੇ ਹੈਂ ਇਸਤੇ ਰਿਧੀਆਂ ਸਿਧੀਆਂ ਮਾਂਗਤੇ ਹੈਂ ॥ ੧੪ ॥

ਮਨਸਾ ਮਨਹਿ ਸਮਾਇਲੇ ॥

ਮਨਸਾ ਵਾਸ਼ਨਾ ਮਨ ਹੀ ਮੈਂ ਸਮਾਲੈ ਵਾ ਮਨਸਾ ਕੋ ਮਨੇ ਕਰਕੇ ਆਪਣੇ ਆਪਕੋ ਪਰਮੇਸ਼ਵਰ ਮੈਂ ਸਮਾਲੈ।

ਮਨ ਮੰਦਰ ਭੀਜੈ ॥

ਮਨ ਮੰਦਰ ਅਧਿਸਟਾਨ ਮੈਂ ਵਾ ਅੰਦਰ ਹੀ।

ਇਹੁ ਮਨ ਰਾਜਾ ਲੋਭੀਆ ॥

ਇਹੁ ਜੀਵ ਕਾ ਮਨ ਲੋਭੀਆਂ ਦਾ ਭੀ ਰਾਜਾ ਹੋ ਰਹਿਆ ਹੈ। ਲੁਭ ਤਉ ਪਦਾਰਥਾਂ ਮੈਂ।

ਕਲਰਿ ਖੇਤੀ ਬੀਜੀਐ ॥

ਕਲਰ ਨਾਮ ਪਾਪ ਬਸਿਸ਼ਟ ਜੋ ਬੁਧੀ ਰੂਪੀ ਖੇਤੀ ਇਸ ਮੇਂ ਜਦੀ ਸੁਭ ਕਰਮ ਭੀ ਬੀਜੀਏ।

ਕੂੜਿ ਕੂੜਿ ਗਡਾਵੈ ॥

ਕੂੜੇ ਕੂੜਿਆਂ ਪੁਰਸ਼ਾਂ ਵਿਚ ਹੀ ਗਡਾਵੈ ਨਾਮ ਮਿਲਦੇ ਹੈਂ।

## ਮਨਮੁਖ ਪਥਰ ਸੈਲ ਹੈ ॥

ਸੈਲ ਨਾਮ ਖੁਸ਼ਕ ਪਥਰ ਹੈ ਵਾ ਸੈਲ ਨਾਮ ਭਾਰੀ ਪਥਰ ਹੈ। ਵਾ ਪਥਰ ਕੀ ਸੈਲ ਨਾਮ ਸਿਲਾ ਵਤ ਹੈ ॥ ੧੫ ॥

## ਆਸਾ ਮਹਲਾ ੧ ॥ ਚਲੇ ਚਲਣ ਹਾਰ ਵਾਟ ਵਟਾਇਆ ॥

ਗੁਰਮੁਖ ਸੰਸਾਰ ਕੀ ਵਾਟ ਵਟਾਕੇ ਚਲਨੇ ਵਾਲੇ ਹੋਕੇ ਈਸ਼ਵਰ ਤਰਫ ਚਲੇ ਵਾ ਮਨਮੁਖ ਈਸ਼੍ਵਰ ਕੀ ਵਾਟ ਵਟਾਕੇ ਸੰਸਾਰ ਕੀ ਤ੍ਰਫ ਚਲਨੇ ਵਾਲੇ ਹੋਕੇ ਚਲੇ ਹੈਂ। ਵਾ ਗੁਰਮੁਖ ਤਾਂ ਚਲਨ ਵਾਲੇ ਹੋਕੇ ਪ੍ਰਮੇਸ਼੍ਵਰ ਤ੍ਰਫ ਚਲੇ ਹੈਂ ਔਰ ਮਨਮੁਖਾਂ ਨੇ ਈਸ਼੍ਵਰ ਕੀ ਵਾਟ ਵਟਾ ਦਿਤੀ। ਵਾ ਗੁਰਮੁਖਾਂ ਨੇ ਸੰਸਾਰ ਵਾਟ ਕੋ ਵਟਾ ਦੀਆ ਔਰ ਮਨਮੁਖ ਸੰਸਾਰ ਮੈਂ ਚਲਨੇ ਵਾਲੇ ਹੋਕੇ ਚਲੇ ਹੈਂ। ਚਾਰ ਅਰਥ।

## ਧੰਧੁ ਪਿਟੇ ਸੰਸਾਰ ਸਚੁ ਨ ਭਾਇਆ ॥

ਇਹ ਸੰਸਾਰ ਧੰਧੇ ਹੀ ਪਿਟ ਰਹਿਆ ਹੈ ਸਚਾ ਨਾਮ ਨਹੀਂ ਭਾਇਆ। ਵਾ ਜਿਨ ਕੇ ਸਚ ਨ ਕਹੀਏ ਸਚਾ ਭਾਇਆ ਹੈ ਉਨਾਂ ਨੇ ਧੰਧੇ ਪਿਟ ਦੀਏ ਅਰਥਾਤ ਤਯਾਗ ਦੀਏ।

## ਕਿਆ ਭਵੀਐ ਕਿਆ ਢੂੰਢੀਐ ॥

ਕਿਆ ਤੀਰਥਾਂ ਮੈਂ ਭਵੀਏਂ ਕਿਆ ਜੰਗਲਾਂ ਮੈਂ ਢੂੰਢੀਏ।

## ਰੋਵਹੁ ਸਚੁ ਸਲਾਹਿ ॥

ਪ੍ਰਿਥਮ ਤਾਂ ਰੁਦਨ ਕਰੋ ਹੀ ਨਾ ਜਦੀ ਰੁਦਨ ਕਰਨੇ ਤੇ ਨਹੀਂ ਰਹਿਆ ਜਾਤਾ ਤਬ ਸਚੇ ਕੇ ਸਲਾਹੁਣੇ ਵਿਚ ਰੁਦਨ ਕਰੋ। ਵਾ ਰੋਵਹੁ ਨਾਮ ਜਤਨ ਕਰੋ।

## ਬੰਦਿਰ ਬਾਣੀਐ ॥

ਬਾਂਦਰਾਂ ਵਤ ਜਿਨ ਕੀ ਬਾਣੀ ਨਾਮਖੋ ਹੈ ਵਾ ਰਬ ਕੇ ਬੰਦੇ ਜਮਦੂਤ ਵਾ ਰਬ ਕੇ ਬੰਦੀਖਾਨੇ ਮੈਂ ਗੇਰਤੇ ਹੈਂ।

## ਲਿਖਿਆ ਆਪ ਲੈ ਪਾਇ ॥

ਲਿਖੇ ਅਨੁਸਾਰ ਪਲੇ ਮੈਂ ਪੈਣਾ ਹੈ ਇਸ ਤੇ ਗਰਬ ਕੋ ਤਯਾਗੀਏ ॥ ੧੬ ॥

## ਆਸਾ ਮਹਲਾ ॥ ੧ ॥

## ਮੈਂ ਘਰਿਬਨੁ ਹਰੀਆਵਲਾ ॥

ਮੇਰੇ ਕੋ ਤਾਂ ਘਰ ਮੈਂ ਹੀ ਸੁਭ ਗੁਨਾਂ ਰੂਪੀ ਹਰੀਆਵਲਤਾ ਬਨੀ ਹੈ। ਵਾ ਪ੍ਰਮੇਸ਼੍ਵਰ ਕੀ ਹਰੀਆਵਲਤਾ ਬਨੀ ਹੈ ਵਾ ਮੇਰੇ ਕੋ ਤਾਂ ਘਰ ਬਨ ਸਭ ਹਰੀਆਵਲੇ ਹੀ ਭਾਸਤੇ ਹੈਂ।

## ਸਚਿ ਟਿਕੈ ਘਰਿ ਆਇ ਸਬਦਿ ਉਤਾਵਲਾ ॥

ਜਿਨਾਂ ਨੇ ਗੁਰਾਂ ਕਾ ਸਬਦ ਲਿਆ ਹੈ ਸਚਾ ਉਨ ਕੇ ਘਰ ਮੈਂ ਉਤਾਵਲਾ ਨਾਮ ਸ਼ੀਘਰ ਹੀ ਆਕੇ ਟਿਕਿਆ ਹੈ ਸਖਿਆਤ ਹੂਆ ਹੈ।

## ਵਸਿਆ ਮਨਿ ਸੋਈ ॥

ਸੋਈ ਮਨ ਸੁਭ ਗੁਨਾਂ ਸੇ ਵਸਿਆ ਹੈ ਵਾ ਵਸੀਕਾਰ ਹੂਆ ਹੈ।

## ਅਬੇ ਤਬੇ ਕੀ ਚਾਕਰੀ ॥

ਇਸ ਕਾ ਅਰਥ ਗਉੜੀ ਮੈਂ।

## ਪਥਰ ਕੀ ਬੇੜੀ ਜੇ ॥

ਕੁਸੰਗਤ ਰੂਪੀ ਪਥਰ ਕੀ ਬੇੜੀ ਮੈਂ ਜਦੀ ਚੜੇ ਤਾਂ ਓਹ ਸੰਸਾਰ ਰੂਪੀ ਭਾਰ ਨਾਮ ਸਮੁੰਦਰ ਮੈਂ ਹੀ ਡੁਬਾਵਤੀ

ਹੈ ਵਾ ਭਰ ਨਾਮ ਕਨਾਰੇ ਕੇ ਨਾਲ ਹੀ ਵਾ ਜੋ ਪਾਪਾਂ ਨਾਲ ਭਰਿਆ ਹੂਆ ਹੈ।

ਜੇ ਮਨੁ ਸਤਿਗੁਰ ਦੇ ਮਿਲੈ ॥

ਜੋ ਸਤਿਗੁਰਾਂ ਨਾਲ ਮਨ ਦੇਕੇ ਮਿਲੇ ਹੈਂ ਉਨਾਂ ਪੁਰਸ਼ਾਂ ਕੀ ਕਿਸ ਨੇ ਕੀਮਤ ਪਾਈ ਹੈ।

ਰਤਨਾ ਪਾਰਖੁ ਸੋਧਨੀ ॥

ਸੋਧਨੀ ਜੋ ਸੁਭ ਗੁਨਾਂ ਰੂਪੀ ਰਤਨਾਂ ਕਾ ਜੋ ਪਾਰਖੂ ਹੂਆ ਹੈ।

ਕਿਰਪਾ ਤੇ ਸੁਖ ਪਾਇਆ ਸਾਚੇ ਪਰਥਾਈ ॥

ਸਾਚਾ ਜੋ ਥਾਵਾਂ ਸੇ ਪਰੇ ਉਸਕੀ ਕ੍ਰਿਪਾ ਕਰਕੇ ਸੁਖ ਪਾਇਆ ਹੈ ਵਾ ਸਚੇ ਕੀ ਕ੍ਰਿਪਾ ਰੂਪੀ ਪਰਥਾਈ ਨਾਮ ਸਬਬ ਸ ਸੁਖ ਪਾਇਆ। ਵਾ ਸਚੇ ਕੀ ਕ੍ਰਿਪਾ ਤੇ ਸੁਖ ਪਾਇਆ ਤਬ ਥਾਵਾਂ ਸੇ ਪਰੇ ਹੋ ਗਏ।

ਆਸਾ ਮਹਲਾ ੧ ॥ ਰੂੜੇ ਠਾਕੁਰ ਮਾਹਰੋ ॥

ਰੂੜੇ ਨਾਮ ਸੁੰਦਰ ਹੈ ਮਾਹ ਚੰਦਰਮਾਂ ਵਤ ਰੇ ਮੁਖ ਵਾਲਾ ਵਾ ਮਾਹਰੋ ਪ੍ਰਗਟ ਹੀ ਪ੍ਰਸ਼ਨ:-ਉਸਕੀ ਪ੍ਰਾਪਤੀ ਕ੍ਰਿਸੇ।ਉਤ੍ਰ:

ਰੂੜੀ ਗੁਰਬਾਣੀ ॥ ਸਪਸ਼ਟ ॥

ਮੈ ਓਲਗੀਆ ਓਲਗੀ ਹਮ ਛੋਰੂ ਥਾਰੇ ॥

ਹਮ ਨਾਮ ਭੀ ਮੈਂ ਓਲੂਗੀ ਨਾਮ ਦਾਸਾਂ ਦੇ ਦਾਸ ਹਾਂ ਵਾ ਓਹੁ ਮਹਾਤਮਾਂ ਕੋ ਲਗਨ ਲਗੀ ਹੈ ਓਹੀ ਓਹੀ ਮੇਰੇ ਕੋ ਲਗਨ ਲਗੀ ਹੈ ॥ ੧੯ ॥

ਗੁਣ ਨਾਨਕੈ ॥

ਹਮਾਰੇ ਕੋ ਗੁਣ ਕਰੋ।

ਦਰਿ ਸੇਵਕ ਦਰਵਾਨ ॥

ਜੋ ਤੇਰੇ ਦਰ ਕਾ ਦਰਵਾਨਚੀ ਸੇਵਕ ਹੂਆ ਹੈ।

ਆਸਾ ਮਹਲਾ ੧ ॥ ਆਵਣ ਜਾਣਾ ਕਿਉ ਰਹੇ ਕਿਉ ਮੇਲਾ ਹੋਈ ॥

ਇਹ ਦੋ ਪ੍ਰਸ਼ਨ ਹੈਂ ਉਤ੍ਰ:-ਨਿਤਾ ਪ੍ਰਤੀ ਸੰਸਾ ਔਰ ਦ੍ਵੈਤ ਲਗ ਰਹੇ ਹੈਂ ਇਸਤੇ ਜੰਮਣ ਮਰਨੇ ਤੇ ਕੈਸੇ ਰਹੇ।

ਨਟੂਐ ਸਾਂਗ ਬਣਾਇਆ ॥

ਪਰਮੈਸ਼ਵਰ ਰੂਪੀ ਨਟੂਏ ਨੇ।

ਹਉਮੈ ਚਉਪੜਿ ਖੇਲਣਾ ॥

ਸੰਸਾਰ ਰੂਪੀ ਚਉਪੜ ਮੈਂ ਹੰਗਤਾ ਮਮਤਾ ਸੰਜੁਗਤ ਹੂਏ ਖੇਲ ਰਹੇ ਹੈਂ।

ਆਸਾ ਮਹਲਾ ੩ ॥ ਅਸਟਪਦੀਆ ਘਰੁ ੨ ॥

ੴ ਸਤਿਗੁਰਪ੍ਰਸਾਦਿ ॥

ਸਾਸਤੁ ਬੇਦੁ ਸਿੰਮ੍ਰਿਤਿ ਸਰੁ ਤੇਰਾ ਸੁਰਸਰੀ ਚਰਣ ਸਮਾਣੀ ॥

ਸਾਸਤ੍ਰ ਬੇਦ ਔਰ ਸਿੰਮ੍ਰਤੀਆਂ ਇਹ ਤੇਰਾ ਸਰ ਸਮੁੰਦਰ ਹੈ। ਤੇਰੇ ਚਰਨਾਂ ਕੀ ਵਾ ਹੇ ਚਰਨ ਪੂਜ ਜੋ ਤੇਰੀ ਪ੍ਰੀਤੀ ਬੇਦ ਸ਼ਾਸਤ੍ਰ ਮੈਂ ਹੈਂ ਇਹ ਗੰਗਾ ਜੀ ਸਮੁੰਦ੍ਰ ਮੈਂ ਆਕੇ ਸਮਾਣੀ ਹੈ। ਵਾ ਗੰਗਾ ਜੀ ਭੀ ਤੇਰੇ ਚਰਨਾ ਮੈਂ ਸਮਾ ਰਹੀ ਹੈ।

## ਸਾਖਾ ਤੀਨਿ ਮੂਲੁ ਮਤਿ ਰਾਵੈ ॥

ਤ੍ਰਿਕਾਂਡ ਬੇਦ ਇਸ ਮੈ ਸਾਖਾ ਦੇਤਾ ਹੈ ਕਿ ਮੂਲ ਅਧਿਸ਼ਟਾਨ ਕੋ ਮਤੀ ਕਰਕੇ ਰਾਵੇ । ਵਾ ਜਿਸਨੇ ਸੰਸਾਰ ਰੂਪੀ ਬ੍ਰਿਛ ਕੀਆਂ ਤਿੰਨ ਸ਼ਾਖਾਂ ਰਜੋ ਸਤੋ ਤਮੋ ਰਚੀਆਂ ਹੈ ਉਸ ਮੂਲ ਕੋ ਰਾਵੇ । ਵਾ ਜੋ ਤਿੰਨ ਸ਼ਾਖਾਂ ਕਾ ਮੂਲ ਅਧਿਸ਼ਟਾਨ ਹੈ ਤਿਸ ਕੋ ਮਤੀ ਕਰਕੇ ਰਾਵੇ । ਵਾ ਜਿਸ ਬੇਦ ਕੀਆਂ ਤਿੰਨ ਸ਼ਾਖਾਂ ਹੈਂ ਕਰਮ ਉਪਾਸ਼ਨਾ ਗਯਾਨ ਓਹੁ ਇਹ ਕਹਿੰਦਾ ਹੈ ਕਿ ਮੂਲ ਅਧਿਸ਼ਟਾਨ ਕੇ ਮਤ ਮੈ ਰਾਵੇ । ਚਾਰ ਅਰਥ ।

## ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ ॥

ਚਾਰੇ ਬੇਦ ਬ੍ਰਹਮਾ ਕੋ ਜੋ ਦੀਏ ਹੈਂ ਉਨਕੋ ਪੜ੍ਹ ਪੜ੍ਹਾਕੇ ਵੀਚਾਰ ਕਰਦਾ ਹੈ ।

## ਤਾਕਾ ਹੁਕਮ ਨ ਬੂਝੈ ਬਪੜਾ ॥

ਤਿਸ ਪਰਮੇਸ਼ਰ ਕਾ ਹੁਕਮ ਨਾਂ ਬੁਝਿਆ ਬਪੜੇ ਵਿਚਾਰੇ ਨੇ ਤਾਂ ਪੁਨਾਂ ਪੁਨਾਂ ਨਰਕ ਸ੍ਵਰਗ ਮੈਂ ਅਵਿਤਾਰੀ ਹੂਆ । ਜੋਨਾਲੀ ਮੈ ਭਰਮਦਾ ਰਹਿਆ । ਵਾ ਜੋ ਚਾਰੇ ਬੇਦ ਬ੍ਰਹਮਾ ਕੋ ਪੂਜਾ ਕਰਨੇ ਵਾਸਤੇ ਦੀਏ ਹੈਂ ਉਨ ਕੋ ਇਹ ਜੀਵ ਪੜ੍ਹ ਪੜ੍ਹਾਕੇ ਵੀਚਾਰ ਕਰ ਰਹਿਆ ਹੈ । ਜਦੀ ਤਿਸ ਪ੍ਰਮੇਸ਼ਵਰ ਕਾ ਹੁਕਮ ਨਹੀਂ ਬੁਝਤਾ ਤਾਂ ਇਹ ਬਪੁੜਾ ਨਰਕ ਸ੍ਵਰਗ ਮੇਂ ਫਿਰ ਫਿਰ ਅਵਤਾਰੀ ਹੋਤਾ ਹੈ ।

## ਜੁਗਹ ਜੁਗਹ ਕੇ ਰਾਜੇ ਕੀਏ ॥

ਜੋ ਜੁਗਾਂ ਜੁਗਾਂ ਕੇ ਰਾਜੇ ਕੀਏ ਹੈਂ ਜਿਨਕੋ ਲੋਕ ਅਵਤਾਰੀ ਕਰਕੇ ਗਾਇਨ ਕਰਤੇ ਹੈਂ ॥ ੨੪ ॥

## ਆਸਾ ਆਸ ਕਰੇ ॥

ਆਸਾ ਹੀ ਆਸਾ ਕਰਦਾ ਹੈ ਵਾ ਆਸਾ ਰਾਗਨੀ ਦੁਆਰੇ ਕਹਿਤੇ ਹੈਂ ਆਸਾ ਕਰਤੇ ਹੈਂ ਵਾ ਆਸਾ ਵਾਲਿਆਂ ਕੀ ਆਸਾ ਕਰਤੇ ਹੈਂ ।

## ਸਚਾ ਸਬਦੁ ਸਚੀ ਹੈ ਬਾਣੀ ॥

ਗੁਰਾਂ ਕਾ ਸ਼ਬਦ ਉਪਦੇਸ਼ ਭੀ ਸਚਾ ਹੈ ਸਾਧਾਰਨ ਬਾਨੀ ਭੀ ਸਚੀ ਹੈ ਵਾ ਸ਼ਬਦ ਬ੍ਰਹਮ ਭੀ ਸਚਾ ਹੈ ਔਰ ਉਸਕੀ ਬੇਦ ਬਾਣੀ ਭੀ ਸਚੀ ਹੈ ਵਾ ਉਸਕੀ ਬਾਣੀ ਬਨਾਵਟ ॥ ੨੬ ॥

## ਆਸਾ ਮਹਲਾ ੩ ॥ ਆਪੇ ਥੈ ਸਭ ਰਖਿਓਨ ॥

ਪ੍ਰਮੇਸ਼ਵਰ ਨੇ ਸਭ ਆਪਣੇ ਥੈ ਕਹੀਏ ਅਧੀਨ ਕਰ ਰਖਿਆ ਹੈ ਵਾ ਆਪਣੇ ਥੈ ਨਾਮ ਹੱਥ ਮੈਂ ।

## ਘਰ ਮਹਿ ਪੰਚ ਵਰਤਦੇ ਪੰਚੇ ਵੀਚਾਰੀ ॥

ਗੁਰਮੁਖਾਂ ਦੇ ਘਰ ਸ਼ਰੀਰ ਮੈਂ ਜੋ ਪੰਜ ਗਯਾਨ ਇੰਦ੍ਰੇ ਵਰਤਦੇ ਹੈਂ ਸੋ ਪੰਜੇ ਵੀਚਾਰੀ ਹੈਂ ਅਗਯਾਤ ਨਹੀਂ । ਵਾ ਪੰਜ ਜੋ ਵੀਚਾਰ ਆਦਿਕ ਸੋ ਪੰਜ ਗੁਰਮੁਖਾਂ ਦੇ ਘਰ ਮੈਂ ਵਰਤ ਰਹੇ ਹੈਂ । ਵਾ ਜੋ ਪੰਜ ਕਾਮ ਆਦਿਕ ਘਰ ਮੈਂ ਹੈਂ ਸੋ ਪੰਜਾਂ ਕੋ ਹੀ ਵੀਚਾਰ ਪੂਰਬਕ ਸੰਸਾਰ ਮੈਂ ਵਰਤਦੇ ਹੈਂ ।

## ਅੰਤਰਿ ਕਪਟ ਖੁਲਾਹੀ ॥

ਅੰਦਰ ਜੋ ਪੰਚ ਕੋਸ਼ਕ ਕਪਾਟ ਲਗ ਰਹੇ ਹੈਂ ।

## ਅੰਦਰੁ ਖੋਲੈ ਦਿਬ ਦਿਸਟਿ ਦੇਖੈ ਮੁਕਤਿ ਭੰਡਾਰਾ ॥

ਜਦੀ ਗੁਰੂ ਅੰਦਰ ਦਿਬ ਦ੍ਰਿਸ਼ਟੀ ਗਯਾਨ ਖੋਲ ਦੇਵਨ ਤਬ ਮੁਕਤ ਭੰਡਾਰਾ ਜੋ ਪ੍ਰਮੇਸ਼ਵਰ ਹੈ ਤਿਸਕੋ ਪਾ ਲੇਤਾ ਹੈ ।

## ਅੰਦਰਿ ਮਹਲ ਅਨੇਕ ਹਹਿ ਜੀਉ ਕਰੇ ਵਸੇਰਾ ॥

ਮਹਲ ਨਾਮ ਸ਼ਰੀਰ ਅਨੇਕ ਹੈਂ ਇਨਕੇ ਅੰਦਰ ਜੀਵ ਇਕ ਹੀ ਵਸੇਰਾ ਕਰ ਰਹਿਆ ਹੈ ਵਾ ਜੋ ਮਹਲ ਨਾਮ ਪ੍ਰਮੇਸ਼੍ਵਰ

ਅਨੇਕ ਦੇ ਅੰਦਰ ਇਸਥਤ ਹੋ ਰਹਿਆ ਹੈ ਇਸ ਜੀਵ ਕੋ ਚਾਹੀਏ ਉਸ ਮੈਂ ਵਸੇਗਾ ਕਰੇ ॥ ੨੮ ॥

**ਸਭ ਕਿਛ ਨਾਵੈ ਕੈ ਵਸ ਹੈ ॥**

ਸਭ ਕੁਛ ਸੁਭ ਗੁਨ ਨਾਮ ਕੇ ਅਧੀਨ ਹੈ। ਵਾ ਸਭ ਕਿਛ ਨਾਮੀ ਕੇ ਅਧੀਨ ਹੈ ॥ ੨੯ ॥

**ਪ੍ਰੇਮ ਪਿਰਮਲੁ ਤਨਿ ਲਾਵਣਾ ॥**

ਪ੍ਰੇਮ ਰੂਪੀ ਪਿਰਮਲ ਨਾਮ ਚੰਦਨ ਤਨ ਤੇ ਲਾਵਨਾ ਕਰੇ ॥ ੩੦ ॥

**ਰੇ ਮਨ ਰੂੜੇ ਰੰਗਲੇ ॥**

ਰੇ ਮਨ ਰੂੜੇ ਨਾਮ ਅਪਾਵਨ ਰੰਗ ਵਾਲੇ,ਸੰਸਾਰ ਰੰਗ ਅਪਾਵਨ ਹੈ।

**ਭੈ ਬਿਨ ਲਾਗ ਨ ਲਗਈ ॥**

ਈਸ਼ਵਰ ਕਾ ਭੈ ਧਾਰੇ ਬਿਨਾਂ ਸ਼ਰਮ ਰੂਪੀ ਲਾਗ ਨਹੀਂ ਲਗਤੀ,ਪ੍ਰੇਮ ਰੂਪੀ ਰੰਗ ਹੈ ॥੩੧॥

**ਬੁਝਣਾ ਅਬੁਝਣਾ ॥**

ਬੁਝਣਾ ਗਜਾਤ ਅਬੁਝਣਾ ਅਗਜਾਤ,ਇਹ ਸਭ ਤੈਨੇ ਕੀਏ ਹੈਂ।

**ਇਕ ਕੁਚਲ ਕੁਚੀਲ ਵਿਖ ਲੀਪਤੇ ॥**

ਇਕ ਪੁਰਸ਼ ਕੁਚਲ ਕੁਚੀਲ ਨਾਮ ਅਪਵਿਤ੍ਰ ਤੇ ਅਪਵਿਤ੍ਰ ਹੈਂ ਵਿਖਲੀ ਨਾਮ ਵੇਸਵਾ ਕੇ ਪਤੀ ਹੋ ਰਹੇ ਹੈਂ। ਵਾ ਵਿਸ਼ਿਆਂ ਵਿੱਚ ਉਨਕੀ ਬੁਧੀ ਲਿਪੀ ਹੋਈ ਹੈ।

**ਉਤ ਵਤਾਏ ॥**

ਅਵੈੜ੍ਹ ਵਾ ਸ਼ਾਸ , ਅਵੇਹਤ ਮੈਂ।

**ਇਹੁ ਮਨ ਦੇਹੀ ਸੋਧਿ ਤੂੰ ॥**

ਇਸ ਮਨ ਕੋ ਵਾ ਮਨ ਹੇ ਪਿਆਰੇ ਇਸ ਦੇਹੀ ਕੋ ਸੋਧਨਾਂ ਕਰ। ਵਾ ਇਸ ਮਨ ਮੈਂ ਦੇਹੀ ਵਾਲੇ ਪ੍ਰਮੇਸ਼ਵਰ ਕੋ ਸੋਧ ਤੂੰ ॥੩੩

**ਗੁਰਮੁਖਿ ਬੀਜੇ ਸਚੁ ਜੰਮੈ ॥**

ਗੁਰਮੁਖ ਸ਼ਰਧਾ ਬੀਜਦੇ ਹੈਂ ਸਚਾ ਨਾਮ ਵਾ ਸਚ ਕੀ ਪ੍ਰਾਪਤੀ ਜੰਮਦੀ ਹੈ ॥ ੩੪ ॥

**ਬਿਨੁ ਸਬਦੈ ਸੁਣੀਐ ਦੇਖੀਐ ਜਗੁ ਅੰਨਾ ਬੋਲਾ ਭਰਮਾਇ ॥**

ਜੋ ਗੁਰਾਂ ਕੇ ਸ਼ਬਦ ਬਿਨਾ ਹੈਂ ਓਹੁ ਨਾਂ ਤਾ ਨਾਮ ਸੁਣਦੇ ਹੈਂ ਔਰ ਨਾਂ ਗੁਰਾਂ ਕੋ ਦੇਖਦੇ ਹੈਂ ਕਿਉਂ ਇਹ ਜਗਜੀਵ ਅੰਨਾ ਔਰ ਬੋਲਾ ਹੈ। ਵਾ ਗੁਰਮੁਖ ਤਾਂ ਗੁਰ ਸ਼ਬਦ ਬਿਨਾਂ ਨਾਂ ਕੁਝ ਸੁਣਦੇ ਹੈਂ ਨਾਂ ਕੁਝ ਦੇਖਦੇ ਹੈਂ।ਔਰ ਮਨਮੁਖ ਅੰਨੇ ਬੋਲੇ ਹੋ ਰਹੇ ਹੈਂ।

**ਆਸਾ ਮਹਲਾ ੫ ॥ ਅਸਟਪਦੀਆ ॥**

**੧ ਓ ਸਤਿਗੁਰਪ੍ਰਸਾਦਿ ॥**

**ਪੰਚ ਮਨਾਏ ਪੰਚ ਰੁਸਾਏ ॥**

ਅਬ ਨਗਰ ਕੇ ਅਲੰਕਾਰ ਸੇ ਕਥਨ ਕਰਤੇ ਹੈਂ। ਪਹਿਲੇ ਪ੍ਰਤੱਖ ਹੀ ਜਿਸ ਵਕਤ ਸ੍ਰੀ ਅੰਮ੍ਰਿਤਸਰ ਵਸਾਇਆ ਹੈ ਗੁਰੂ ਅਰਜਨ ਦੇਵ ਜੀ ਨੇ ਤਿਸ ਵੇਲੇ ਕੀ ਦਸ਼ਾ ਕਥਨ ਕਰਤੇ ਹੈਂ। ਕਿ ਕਿਸ ਪ੍ਰਕਾਰ ਸ੍ਰੀ ਅੰਮ੍ਰਿਤਸਰ ਵਸਾਇਆ ਸੀ। ਪੰਚ ਜੋ ਸ੍ਰੇਸ਼ਟ ਪੁਰਸ਼ ਸੋ ਤਾਂ ਮਨਾਏ ਤੇ ਜੋ ਪੰਚ ਸਤ ਦੁਸ਼ਟ ਪੁਰਸ਼ ਥੇ ਸੋ ਰੁਸਾ ਦਿਤੇ।

## ਪੰਚ ਵਸਾਏ ਪੰਚ ਗਵਾਏ ॥

ਓਹੀ ਪੰਚ ਸਤ ਸ੍ਰੇਸ਼ਟ ਪੁਰਸ਼ ਵਸਾਏ ਤੇ ਪੰਚ ਸਤ ਦੁਸ਼ਟ ਗਵਾਏ। ਇਸ ਪ੍ਰਕਾਰ ਸੇ ਸ੍ਰੀ ਅੰਮ੍ਰਿਤਸਰ ਰੂਪੀ ਨਗਰ ਵੂਠਾ ਵਸਿਆ ਹੇ ਭਾਈ ॥ ੧ ॥ ਵਾ

## ਪੰਚ ਮਨਾਏ ਪੰਚ ਰੁਸਾਏ ॥

ਪੰਚ ਮਨਾਏ ਸਤ ਸੰਤੋਖ ਆਦਿਕ ਤੇ ਪੰਚ ਰੁਸਾਏ ਕਾਮਾਦਿਕ ॥

## ਪੰਚ ਵਸਾਏ ਪੰਚ ਗਵਾਏ ॥

ਓਹੀ ਪੰਚ ਸਤ ਸੰਤੋਖ ਆਦਿਕ ਵਸਾਏ ਤੇ ਓਹੀ ਜੋ ਰੁਸਾਏ ਥੇ ਸੋ ਅਛੀ ਤਰਾਂ ਸੇ ਗਵਾਏ। ਇਸ ਪ੍ਰਕਾਰ ਨਗਰ ਵਸਿਆ। ੨। ਵਾ। ਅੰਨਵੇ ਕਰਨੇ। ਪੰਚ ਵਸਾਏ। ਪੰਜ ਤਤਾਂ ਕੀ ਰਹਿਤ ਵਸਾਈ ਤੇ ਪੰਚ ਮਨਾਏ। ਓਹੀ ਤਤਾਂ ਕੀ ਰਹਿਤ ਮਨਾਈ ਦ੍ਰਿੜ ਕੀਤੀ। ਪੰਚ ਬਿਸ਼ੇ ਗਵਾਏ। ਜੋ ਪੰਚ ਬਿਸ਼ੇ ਰੁਵਾਏ ਥੇ ਓਹੀ ਪੰਚ ਰੁਸਾਏ । ਇਸ ਪ੍ਰਕਾਰ ਨਗਰ ਸਰੀਰ ਰੂਪੀ ਵਸਿਆ ॥ ੩ ॥ ਵਾ। ਅੰਨਵੇ। ਪੰਚ ਜੋ ਸਤ ਸੰਤੋਖ ਆਦਿਕ ਰੁਸਾਏ ਹੋਇ ਥੇ ਸੋ ਤਾਂ ਮਨਾਏ ਤੇ ਜੋ ਪੰਚ ਕਾਮਾਦਿਕ ਵਸਾਏ ਹੋਇ ਥੇ ਸੋ ਗਵਾਏ। ਇਸ ਪ੍ਰਕਾਰ ਨਗਰ ਵਸਿਆ ॥ ੪ ॥ ਵਾ। ਅਬ ਸੀਧੇ ਹੀ।

## ਪੰਚ ਮਨਾਏ ਪੰਚ ਰੁਸਾਏ ॥

ਪੰਚ ਮਨਾਏ ਸਤ ਸੰਤੋਖ ਆਦਿਕ ਤੇ ਪੰਚ ਰੁਸਾਏ ਕਾਮਾਦਿਕ। ਪੰਚ ਵਸਾਏ ਪੰਚ ਤਤਾਂ ਕੀ ਰਹਿਤ ਪੰਚ ਗਵਾਏ ਪੰਚ ਬਿਸ਼ੇ ਗਵਾ ਦੀਏ। ਇਸ ਪ੍ਰਕਾਰ ਸਰੀਰ ਰੂਪੀ ਨਗਰ ਵਸਿਆ ਹੇ ਮੇਰੇ ਭਾਈ ॥ ੫ ॥ ਪ੍ਰਸ਼ਨ–ਜੋ ਜੰਗਲ ਵਿਚ ਨਗਰ ਹੋਤਾ ਹੈ ਉਸ ਕੇ ਆਲੇ ਦੁਆਲੇ ਵਾੜ ਹੋਤੀ ਹੈ। ਉੱਤਰ:-

## ਸਾਚਾ ਧਰਮ ਕੀ ਕਰਿ ਦੀਨੀ ਵਾਰਿ ॥

ਸਚਾ ਜੋ ਧਰਮ ਕਰਨਾ ਹੈ ਇਹ ਸਰੀਰ ਨਗਰ ਕੇ ਆਲੇ ਦੁਆਲੇ ਵਾੜ ਕਰ ਦਿਤੀ । ਪ੍ਰਸ਼ਨ–ਵਾੜ ਕੇ ਵਿਚ ਫਿੜਕਾ ਭੀ ਹੋਤਾ ਹੈ। ਨਿਕਲਨੇ ਵਾਲਾ। ਉਤਰ–

## ਫਰਹੇ ਮੁਹਕਮ ਗੁਰ ਗਿਆਨ ਬੀਚਾਰ ॥

ਗੁਰਾਂ ਦੁਆਰੇ ਜੋ ਗਿਆਨ ਬੀਚਾਰਿਆ ਹੈ। ਇਹ ਫਰਹੇ ਨਾਮ ਫਲਾ ਹੈ । ਭਾਵ ਫਿੜਕਾ ਮੁਹਕਮ ਨਾਮ ਕਰੜਾ (ਤਕੜਾ) ਪ੍ਰਸ਼ਨ–ਹਟਾਂ ਹੋਤੀਆਂ ਹੈਨ ਨਗਰ ਮੈਂ। ਉੱਤਰ–

## ਸਾਂਤਿ ਸਹਿਜਿ ਸੁਖ ਕੇ ਸਭਿ ਹਾਟ ॥

ਸਭ ਹਾਟ ਨਾਮ ਇੰਦ੍ਰਿਆਂ ਮੈ ਜੋ ਸ਼ਾਂਤੀ ਸੁਖ ਹੂਆ ਹੈ। ਇਹ ਹਟਾਂ ਮੈਂ ਮਾਲ ਹੈ।

## ਸਾਹਾ ਵਾਪਾਰੀ ਏਕੈ ਥਾਟ ॥

ਸਾਹ ਕੌਨ ਗੁਰੂ ਤੇ ਵਾਪਾਰੀ ਜਗਯਾਸੂ ਇਹਨਾਂ ਨੇ ਇਕ ਹੀ ਥਾਟ ਕੋ ਥਾਟਿਆ ਹੈ। ਪ੍ਰਸ਼ਨ–ਉਸ ਤਰਫ ਏਕ ਜੇ-ਜੀਆ ਨਾਮ ਕਰਕੇ ਡੰਡ ਹੋਤਾ ਹੈ ਕੈਸੇ ਜੈਸੇ ਕਿਸੀ ਮੇਲੇ ਗਏ ਓਥੇ ਸਭ ਕੋ ਆਨਾ ਆਨਾ ਲਾ ਦੇਤੇ ਹੈਂ ਤਾਂ ਸ਼ਹਿਰ ਵਿਖੇ ਬੜਨ ਦੇਤੇ ਹੈਂ। ਇਸ ਕੋ ਜੇਜੀਆ ਨਾਮ ਕਰਕੇ ਡੰਨ ਬੋਲਤੇ ਹੈਂ। ਤੇ ਏਕ ਡੰਨ ਹੋਤਾ ਹੈ ਜਰੀਮਾਨਾ ਭਰਨਾਂ ਤੇ ਏਕ ਜਗਾਤ ਹੋਤੀ ਹੈ। ਜੈਸੇ ਗਡੇ ਆਦਿਕਾਂ ਮੈ ਪਦਾਰਥ ਲਿਆਏ ਉਨਸੇ ਲੇਤੇ ਹੈਂ ਤੇ ਜਦੀ ਪਾਤਸ਼ਾਹ ਮੋਹਿਰ ਕਾਗਜ ਪਰ ਲਾ ਦੇਵੇ ਆਪਨੀ ਤਾਂ ਇਹ ਤੀਨੇ ਹੀ ਕਰ ਨਹੀਂ ਦੇਤਾ। ਅੰਤਰੀਵ ਜੇਜੀਆ ਕਰ ਕੌਨ ਸਾ ਕਾਮਾਦਕ ਜੀ ਜੀ ਕੇ ਪਾਸੋਂ ਕਰ ਲੇਤੇ ਹੈਂ। ਤੇ ਡੰਨ ਕੌਨਸਾ ਪਿਤਰ ਰਾਜ ਦੇਵ, ਜਗਾਤ ਕੌਨਸੀ ਜਮਦੂਤ ਜਗਾਤੀਏ । ਵਾ ਨੌਗ੍ਰਹ ਇਹ ਕੋਈ ਭੀ, ਉਸ ਪਾਸੋਂ ਨਹੀਂ ਲੇਤਾ। ਕਿਸ ਕੀ ਇਹ ਬਾਰਤਾ ਹੈ। ਕਹਿਤੇ ਹੈਂ ਅਗੇ ।

## ਸਤਿਗੁਰ ਕਰ ਦੀਨੀ ਧੁਰਕੀ ਛਾਪ ॥

ਜਿਨ ਕੋ ਗਰਾਂ ਨੇ ਧੁਰਕੀ ਛਾਪ ਕੌਣ ਭਗਤੀ ਕਰ ਦਿੱਤੀ ਹੈ। ਉਨ ਕੋ ਇਹ ਡੰਡ ਨਹੀਂ ਲਗਤੇ।

## ਅਬਿਚਲ ਨਗਰੀ ਨਾਨਕ ਦੇਵ ॥

ਅਬਿਚਲ ਨਗਰੀ ਕੌਨ ਸਤ ਸੰਗਤ ਦੇਵ ਕੀ ਪ੍ਰਾਪਤੀ ਕਰਨੇ ਵਾਲੀ। ਵਾ ਇਹ ਸਰੀਰ ਰੂਪੀ ਨਗਰੀ ਅਬਿਚਲ ਜੋ ਦੇਵ ਉਸਕੀ ਪ੍ਰਾਪਤੀ ਕਰਨੇ ਵਾਲੀ ਹੈ।

## ਤਰਿਓ ਤੇਹ ॥

ਤੇਹ ਨਾਮ ਹਿਤ ਕਰਕੇ। ਵਾ ਤਿਸ ਸੰਸਾਰ ਤੇ।

## ਬਿਰਹੜੇ ਛੰਤਾ ਕੀ ਜਤਿ ॥

ਬਿਰਹੜੇ ਨਾਮ ਕਰਕੇ ਇਕ ਛੰਤਾਂ ਕੀ ਜਤਿ ਨਾਮ ਜਾਤਿ ਹੈ। ਵਾ। ਜਤਿ ਨਾਮ ਜਾਣੋਂ ਇਸ ਮੈ ਬਿਰਹੜੇ ਨਾਮ ਪ੍ਰੇਮ ਸੰਬੰਧੀ ਵਾਕ ਤੇ ਛੰਤ ਨਾਮ ਜਸ ਕਥਨ ਕਰਨਗੇ।

## ਆਸਾ ਮਹਲਾ ੧ ॥ ਪਟੀ ਲਿਖੀ ॥

ਜਿਸ ਵਕਤ ਪਹਿਲੇ ਪਾਤਸ਼ਾਹ ਕੋ ਗੁਪਾਲ ਪਾਂਧੇ ਪਾਸ ਪੜਨੇ ਪਠਾਇਆ ਹੈ। ਤਿਸ ਵਕਤ ਪਟੀ ਉਪਰ ਉਸਨੇ ਅਖਰ ਲਿਖਕੇ ਦੀਏ ਗੁਰੂ ਜੀ ਕੋ ਕਿ ਆਪ ਘੋਖੋ। ਤਿਸ ਵਕਤ ਗੁਰੂ ਜੀ ਅਖਰਾਂ ਕੀ ਤਰਫ ਦੇਖਕੇ ਕਹਿਣੇ ਲਗੇ ਕਿ ਹੇ ਪਾਂਧੇ ਇਹਨਾਂ ਅੱਖਰਾਂ ਕਾ ਤਾਤ ਪ੍ਰਜ ਕਿਆ ਹੈ ਤੂੰ ਜਾਨਤਾ ਹੈਂ। ਵਾ ਨਹੀਂ ਤਿਸ ਵਕਤ ਓਹੁ ਕਹਿਨੇ ਲਗਾ ਕਿ ਮੈਂ ਤਾਂ ਪੜ੍ਹਾਵਨੇ ਜਾਨਤਾ ਹੂੰ ਤਾਤ ਪ੍ਰਜ ਆਪ ਸੁਨਾਵੋ। ਤਿਸ ਵਕਤ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ।

## ਸਸ ਸੋਇ ਸ੍ਰਿਸ਼ਟ ਜਿਨ ਸਾਜੀ ਸਭਨਾਂ ਸਾਹਿਬ ਏਕ ਭਇਆ ॥

ਅੰਨਵੇਂ। ਜਿਸਨੇ ਸ੍ਰਿਸ਼ਟੀ ਸਾਜੀ ਹੈ ਸੋਈ ਏਕ ਸਭਨਾਂ ਦਾ ਸਾਹਿਬ ਭਇਆ ਹੈ।

## ਮਨ ਕਾਹੇ ਭੂਲੇ ਮੂੜ ਮਨਾਂ ॥

ਹੇ ਮੂੜ ਮਨਾਂ ਮਨ ਕੋ ਬਿਸਿਆਂ ਕੀ ਤਰਫ ਲਾਵਨੇ ਮੈਂ ਕਾਹੇ ਭੁਲਿਆ ਹੈਂ। ਵਾ ਸ੍ਰਵਨ ਮਨਨ ਨਿਦਿਆਸਨ ਕੀ ਤਰਫੋਂ ਕਿਉਂ ਭੁਲਿਆ ਹੈਂ। ਵਾ ਮਨ ਨਾਮ ਸਿਰੋਮਨੀ ਕੀ ਤਰਫੋਂ ਕਿਉਂ ਭੁਲਿਆ ਹੈਂ। ਵਾ ਮਨੌਤ ਕਰਵਾਵਨੇ ਮੈਂ ਕਿਉਂ ਭੁਲਿਆ ਹੈਂ।

## ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥

ਬੀਰਾ ਨਾਮ ਹੇ ਭਾਈ ਜਿਸ ਵਕਤ ਲੇਖਾ ਦੇਨਾਂ ਪੜੇਗਾ ਤਿਸ ਵਕਤ ਪੜ੍ਹਿਆ ਤੇ ਅਨਪੜ੍ਹਿਆ ਜਾਨਿਆ ਜਾਵੇਗਾ।ਵਾ ਜਦੋਂ ਬੀਰਾ ਨਾਮ ਬੀੜ ਪਵੇਗੀ ਭਾਵ ਦੰਦਲ। ਵਾ ਜਦੋਂ ਸਰੀਰ ਪੜ ਜਾਵੇਗਾ ॥ ੩ ॥

## ਜਮ ਰਾਜੇ ਕੇ ਹੇਰੂ ਆਏ ॥

ਹੇਰੂ ਨਾਮ ਦੇਖਨੇ ਵਾਲੇ। ਵਾ ਹੇਲੂ ਦੁਖਦਾਈ। ਮਾਇਆ ਧਾਰੀਆਂ ਕੋ ਸੰਗਲ ਕਰਕੇ ਬੰਧ ਲੇਵੇਂਗੇ। ਵਾ ਮਾਇਕੀ ਸੰਗਲਾਂ ਕਰਕੇ, ਮਾਇਕੀ ਸੰਗਲਾਂ ਕਾ ਮੈਨਾ ਕਿਹਾ ਹੈ ਕਿ ਓਹੁ ਸੰਗਲ ਦਿਸਤੇ ਨਹੀਂ।

## ਖਖੈ ਖੁੰਦਕਾਰੁ ਸਾਹ ਆਲਮ ਕਰਿ ਖਰੀਦ ਜਿਨਿ ਖਰਚ ਦੀਆ ॥

ਆਲਮ ਨਾਮ ਸੰਸਾਰ ਰੂਪੀ ਜੋ ਖੁੰਦਕਾਰ ਨਾਮ ਹਫਤ ਵਲੈਤ ਤਿਸਕਾ ਓਹੁ ਪ੍ਰਮੇਸ਼ਵਰ ਸਾਹ ਨਾਮ ਮਾਲਕ ਹੈ। ਵਾ ਖੁੰਦਕਾਰ ਉਸਕੋ ਬੋਲਤੇ ਹੈਂ ਜੋ ਧੋਬੀ ਕੇ ਪਟੜੇ ਕੇ ਤਲੇ ਕੀਲਾ ਹੋਤਾ ਹੈ। ਓਹੁ ਪਟੜੇ ਕਾ ਆਸਰਾ ਹੋਤਾ ਹੈ।ਐਸੇ ਹੀ ਸੰਸਾਰ ਰੂਪੀ ਏਕ ਪਟੜਾ ਹੈ। ਤੇ ਸਾਹ ਪ੍ਰਮਾਤਮਾਂ ਉਸਕਾ ਖੁੰਦਕਾਰ ਨਾਮ ਕੀਲਾ ਹੈ ਆਸਰਾ। ਖਰੀਦ ਨਾਮ ਉਤਪੰਨ ਕਰਕੇ ਖਰਚਾ ਖਾਨ ਪਾਨ ਦੀਆ।

## ਗਗੈ ਗੋਇ ਗਾਇ ਜਿਨ ਛੋਡੀ ਗਲੀ ਗੋਬਿੰਦੁ ਗਰਬ ਭਇਆ ॥

ਜਿਸ ਪੁਰਸ਼ ਨੇ ਗੋਬਿੰਦ ਕੀ ਗੋਇ ਨਾਮ ਬਾਨੀ ਗੈਨ ਕਰਨੇ ਤੇ ਛੋਡ ਦਿਤੀ ਉਸਕੋ ਗਲਾਂ ਸੇ ਹੀ ਗਰਬਿ ਭਇਆ। ਉਸਕੀ ਕੈਸੀ ਹਾਲਤ ਹੋਤੀ ਹੈ ਸੋ ਆਗੇ ਕਥਨ ਕਰਤੇ ਹੈਂ।

## ਘੜਿ ਭਾਂਡੇ ਜਿਨਿ ਆਵੀ ਸਾਜੀ ਚਾੜਨ ਵਾਹੈ ਤਈ ਕੀਆ ॥

ਜਿਸ ਘੁਮਿਆਰ ਨੇ ਭਾਂਡੇ ਘੜਕੇ ਆਵੀ ਸਾਜੀ ਹੈ ਉਸਨੇ ਆਵੀ ਦੇ ਅਗੇ ਚਾੜਨੇ ਵਾਲਾ ਤਈ ਨਾਮ ਤਿਸ ਪੁਰਸ਼ ਕੋ ਕੀਆ। ਵਾ ਤਈ ਨਾਮ ਹੀ ਅਗੇ ਕਾ ਹੈ। ਮੋਹਰਲੀ ਇੱਟ ਜਿਸ ਨੇ ਗੋਬਿੰਦ ਕੀ ਬਾਣੀ ਛੋਡੀ ਹੈ। ਕਰਮਾਂ ਅਨੁਸਾਰ ਇੱਟ ਮੈਂ ਆ ਪੜਿਆ ਵਾ ਅਤੀ ਦੁਖ ਕਾ ਮੈਨਾ ਹੈ। ਵਾ ਜਿਸ ਪ੍ਰਮੇਸ਼ਰ ਨੇ ਜੀਵਾਂ ਰੂਪੀ ਭਾਂਡੇ ਘੜ ਕੇ ਸੰਸਾਰ ਰੂਪੀ ਆਵੀ ਕੋ ਕੀਆ ਹੈ। ਉਸਨੇ ਚਾੜਨੇ ਵਾਲਾ ਅਰਥਾਤ ਜਨਮ ਮਰਨ ਵਾਲਾ ਤਈ ਨਾਮ ਤਿਸ ਕੋ ਕੀਆ। ਵਾ ਭਾਂਡਿਆਂ ਕੇ ਘੜਨੇ ਵਾਲਾ ਬ੍ਰਹਮਾਂ ਤੇ ਚਾੜਨ ਨਾਮ ਪਾਲਣਾ ਕਰਨੇ ਵਾਲਾ ਵਿਸ਼ਨੂੰ। ਵਾ ਹੈ ਨਾਮ ਨਾਸ ਕਰਨੇ ਵਾਲਾ ਸ਼ਿਵਜੀ ਇਹ ਤੀਨੇ ਪ੍ਰਮਾਤਮਾਂ ਨੇ ਉਸ ਪੁਰਸ਼ ਉਪਰ ਤ੍ਰਈ ਨਾਥ ਕੀਏ ਹੈਂ। ਤਈ ਨਾਮ ਬਡੇ ਨਾਥ ਇਸਕੋ ਅਛੀ ਤਰਾਂ ਸੇ ਮਾਰਨਾਂ।

## ਜਜੈ ਜਾਨਿ ਮੰਗਤ ਜਨ ਜਾਚੈ ॥

ਮੈਂ ਜਨ ਮੰਗਤ ਹੋਕੇ ਜਾਨ ਨਾਮ ਜਾਨਣਾ ਜਾਚਤਾ ਹੂੰ। ਜਾਨ ਨਾਮ ਮਨੁਖਾ ਦੇਹਿ ਜਾਚਤਾ ਹੂੰ। ਵਾ ਜਾਨ ਨਾਮ ਗਜ਼ਾਨ

## ਟੱਚ ॥

ਟਿਚਕਰਾਂ। ਵਾ ਟੱਟੇ।

## ਤਾਰੂ ॥

ਨਾਮ ਤੂੰਘਾ।

## ਨਾ ਤਰ ਨਾ ਤੁਲਹਾ ॥

ਤਰ ਜਹਾਜ ਨਾਮ ਤੁਲਹਾ ਪ੍ਰੇਮ।

## ਹਰ ਚੀਜੀ ਜਿਨਿ ਰੰਗ ਕੀਆ ॥

ਹਰ ਰੰਗਾਂ ਦੀਆਂ ਜਿਸਨੇ ਚੀਜ਼ਾਂ ਕੀਤੀਆਂ ਹੈਂ। ਵਾ। ਹਰ ਚੀਜ਼ਾਂ ਮੈਂ ਜਿਸਨੇ ਰੰਗ ਅਨੰਦ ਕੀਆ ਹੈ।

## ਨੰਨੈ ਨਾਹ ਭੋਗ ॥

ਨਾਹ ਕੇ ਭੋਗ ਦੀਏ ਭੋਗਦਾ ਹੈ।

## ਵੇਖਨ ਕਉ ਪਰਪੰਚ ਕੀਆ ॥

ਵੇਖਨ ਨਾਮ ਅਜਮਾਇਸ਼ ਕੋ ਜਗਤ ਕੀਆ ਕਿ ਮੇਰੇ ਮੈਂ ਲਗੇ। ਵਾ ਅੰਨ ਮੈਂ। ਵਾ ਵੇਖਨ ਨਾਮ ਬਾਜੀ ਵਤ ਹੈ। ਵਾ ਤੂੰ ਵੇਖ ਹੀ ਨਾ।

## ਚਾਰ ਜੋ ਜੁਗ ਹੈ ॥

ਇਹ ਚਉਪੜ ਕੀਤੇ। ਤੇ ਜੀਵ ਸਾਰੀ ਨਾਮ ਨਰਦਾਂ ਕੀਏ। ਤੀਨ ਗੁਣਾਂ ਰੂਪੀ ਜੋ ਸੰਸਾਰ ਇਸ ਕਾ ਪਾਸਾ ਢਾਲਨੇ ਲਗਾ ਭਾਵ ਲੈਤਾ। ਕਾਲ ਕਾਲੀ। ਇਹ ਬਾਜ਼ੀ ਈਸ਼ਰ ਖੇਲਨ ਲਗਾ।

## ਮੰਮੇ ਮੋਹਿ ਮਰਨ ਮਧਸੂਦਨ ॥

ਮੋਹਿ ਕਰਕੇ ਮਧ ਸੂਦਨ ਕੀ ਤਰਫ ਸੇ ਮਰਨਾ ਹੋ ਰਹਿਆ ਹੈ। ਹੇ ਜੀਵ ਜਦੋਂ ਤੇਰਾ ਮਰਨਾਂ ਭਇਆ ਨਾਮ ਹੋਵੇਗਾ, ਉਸ ਵਕਤ ਚੇਤਵਿਆ ਨਾਮ ਚੇਤੇਗਾ ਅਬ ਹੀ ਚੇਤ ਓਦੋਂ ਨਹੀਂ ਚੇਤਿਆ ਜਾਵੇਗਾ।

## ਮੰਮਾ ਅਖਰ ਵੀਸਰਿਆ ॥

ਮੰਮਾ ਅਖਰ ਕੌਨ ਸਾ ਮਰਨਾਂ। ਵਾ ਮੰਮਾ ਅਖਰ ਕੌਨ ਮਧ ਸੂਦਨ।

## ਗੁਰਮੁਖਿ ਆਖੈ ॥

ਇਹ ਤੀਨ ਗੁਰਮੁਖ ਪਦ ਹੈਂ ਗੁਰੂ ਜੋ ਮੁਖੀ ਉਨ੍ਹਾਂ ਨੇ ਉਪਦੇਸ਼ ਆਖਿਆ ਗੁਰਮੁਖ ਜਗਜਾਸੂ ਨੇ ਬੁਝਿਆ ਧਾਰਿਆ ਗੁਰੂ ਪੂਜ ਮੁਖੀ ਅਧਿਸ਼੍ਰਾਨ ਉਸ ਇਕਾਕੋ ਜਾਨਿਆਂ।

## ਭਾਣੈ ਤਾਕੈ ਹੁਕਮ ਪਇਆ ॥

ਜਿਸਕੋ ਤਿਸਕਾ ਭਾਣਾ ਮੰਨਣਾ ਮੰਨਨੇ ਕਾ ਹੁਕਮ ਪਾਇਆ ਹੈ ਓਹੁ ਖਾਣਾ ਪੀਣਾ ਨਾਮ ਦੁਖ ਸੁਖ।

## ਆਸਾ ਮਹਲਾ ੩ ॥ ਪਟੀ ॥

ਗੋਇੰਦਵਾਲ ਮੈਂ ਕੋਈ ਪਾਂਧਾ ਲੜਕਿਆਂ ਕੋ ਪੜਾਂਵਦਾ ਸੀ ਮੰਦ ਸਿਖਿਆ ਦੇਤਾ ਸੀ। ਤਿਸ ਪ੍ਰਤੀ ਗੁਰੂ ਜੀ ਉਪਦੇਸ਼ ਦੇਤੇ ਹੈਂ।

## ੧ ਓ ਸਤਿਗੁਰਪ੍ਰਸਾਦਿ ॥

## ਅਯੋ ਅੰਙੈ ਸਭ ਜਗ ਆਇਆ ॥

## ਕਾਖੈ ਘੰਙੈ ਕਾਲ ਭਇਆ ॥

ਅਯੋ ਨਾਮ ਆੜੇ ਦੁਆਰੇ ਅੰਙੈ ਨਾਮ ਙੰਙੇ ਦੁਆਰੇ। ਸਭ ਜਗਤ ਆਇਆ ਹੈ। ਕਕੇ ਦੁਆਰੇ ਤੇ ਖਖੇ ਦੁਆਰੇ। ਘਘੇ ਦੁਆਰੇ ਕਹਿਤੇ ਹੈਂ। ਪੁਨਾਂ ਕਾਲ ਭਇਆ।

## ਰੀਰੀ ਲਲੀ ਪਾਪ ਕਮਾਨੇ ॥

ਰੀਰੀ ਦੁਆਰੇ ਲਲੀ ਨਾਮ ਲ੍ਰਿਲ੍ਰਿ ਦੁਆਰੇ। ਵਾ ਜੋ ਪ੍ਰਮਾਤਮਾਂ ਅੰਗਾਂ ਮੈਂ ਅਯੋ ਨਾਮ ਆ ਰਹਿਆ ਹੈ। ਉਸ ਤੇ ਹੀ ਸਭ ਜਗਤ ਉਤਪਤ ਹੋ ਆਇਆ ਹੈ। ਇਹ ਸੰਸਾਰ ਖੇਤਾ ਕਾ। ਘੰਙੇ ਨਾਮ ਘਰ ਕਾ ਨਾਮ ਕੀਆ ਹੈ। ਇਸੀ ਤੇ ਇਸ ਕੋ ਕਾਲ ਭਇਆ। ਵਾ ਜਿਸਨੇ ਘਰਾਂ ਮੈਂ ਲਗਕੇ ਅਵਸਥਾ ਖੇ ਕਰੀ ਹੈ ਉਸਕਾ ਕਾਲ ਭਇਆ। ਰੀਰੀ ਰੀ ਸਖੀ ਰੀ ਨਾਮ ਇੰਦ੍ਰੀਆਂ ਕੇ ਲਲੀ ਨਾਮ ਲਾਲਚ ਮੈਂ ਲਗਕੇ ਪਾਪ ਕਮਾਏ।

## ਸਿਧੰ ਙਾਇਐ ॥

ਉਸਤਰਫ ਓਂਨਮਾ ਸਿਧੰ ਹੋਤਾ ਹੈ। ਉਸ ਦੁਆਰੇ ਗੁਰੂ ਜੀ ਕਹਿਤੇ ਹੈਂ। ਵਾ ਸਿਧ ਨਾਮ ਪ੍ਰਮੇਸ਼ੁਰ ਜੋ ਅੰਗਾਂ ਮੈਂ ਆ ਰਹਿਆ ਹੈ। ਵਾ ਪ੍ਰਸਿਧ ਹੀ ਉਸਕੋ ਸਿਮਰਤਾ ਨਹੀਂ।

## ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ ॥

ਉਸ ਬ੍ਰਹਮਨੇ ਨੇ ਮੰਗੇਵਾ ਕਰਵਾਇਆ ਵਢੀ ਲੈਕੇ ਇਸ ਤੇ ਗੁਰੂ ਕਹਿਤੇ ਹੈਂ ਕਿ ਜੋ ਜਜਮਾਨ ਕੀ ਲੜਕੀ ਹੈ ਸੋ ਉਹੀ ਤੇਰੀ ਹੈ। ਬ੍ਰਹਮਨ ਆਗੇ ਫੇਰਿਆਂ ਕੇ ਵਕਤ ਰੁਪਜਾਂ ਕਾ ਥਾਲ ਰਖ ਦੇਤੇ ਹੈਂ। ਉਸ ਕੀ ਖੁਸ਼ੀ ਹੈ ਭਾਵੇਂ ਚਾਰ ਰੁਪਜੇ ਚੁਕ ਲੇਵੇ ਭਾਵੇਂ ਸਾਰੇ ਹੀ ਚੁਕ ਲੇਵ। ਜਦੀ ਸਾਰੇ ਚੁਕ ਲੇਵੇ ਤਾਂਤੇ ਬਹੁਤ ਮਾੜੀ ਵਾਰਤਾ ਹੈ ਤੇ ਜਦੀ ਇਕ ਦੋ ਚੁਕ ਲੇਵੇ ਤਾਂ ਚੰਗੀ ਹੈ। ਉਸ ਬ੍ਰਹਮਨ ਨੇ ਸਾਰੇ ਹੀ ਚੁਕ ਲਏ। ਇਸ ਤੇ ਗੁਰੂ ਜੀ ਨੇ ਆਖਿਆ ਹੈ। ਵਸਿਸ਼੍ਰ ਜੀ ਨੇ ਆਖਿਆ ਹੈ। ਰਾਮਾਇਨ ਵਿਖੇ ਕਿ ਪ੍ਰੋਹਿਤ ਹੋਣਾ ਬਹੁਤ ਮਾੜੀ ਗਲ ਹੈ, ਪ੍ਰੰਤੂ ਮੈਂ ਤਾਂ ਤ੍ਰਿਲੋਕੀ ਕੇ ਨਾਥ ਜਾਨਕੇ ਹੋਇਆ ਹੂੰ।

## ਥਾਨ ਭਰਸਿਟ ਹੋਆ ॥

ਜਿਸ ਥਾਨ ਤੂੰ ਬੈਠਦਾ ਹੈਂ ਓਹੁ ਥਾਨ ਹੀ ਭਰਸ਼ਟ ਹੋ ਜਾਤਾ ਹੈ। ਵਾ ਅੰਤਸਕਰਨ ਥਾਨ ਵਾ ਸਰੂਪ ਥਾਨ ਵਲੋਂ ਵਾ ਸਤਿਸੰਗਤ ਥਾਨ ਵਲੋਂ।

## ਦਦੈ ਦਾਨ ॥

ਪ੍ਰਮੇਸਰ ਕਾ ਦਾਨ ਨਾਮ ਜਾਨਣਾ। ਵਾ ਸ੍ਰੇਸ਼ਟ ਦਾਨ।

## ਸੁਣ ਵਿਖ ॥

ਸੁਣ ਵੇਖ ਵਾ ਰੰਚਕ ਮਾਤ੍ਰ ਵਾ ਵਿਖਾ ਕਦਮਾਂ ਨਾਲ ਚਲਕੇ।

## ਰਾਗੁ ਆਸਾ ਮਹਲਾ ੧ ॥ ਛੰਤੁ ਘਰੁ ੧ ॥

## ੧ ਓ ਸਤਿਗੁਰਪ੍ਰਸਾਦਿ ॥

ਅਬ ਸਤਿਗੁਰ ਦੇਵ ਜੀ ਜਗਜਾਸੂ ਮਹਾਤਮਾਂ ਕੇ ਸੰਬਾਦ ਦੁਆਰੇ ਕਥਨ ਕਰਤੇ ਹੈਂ। ਜਗਜਾਸੂ ਨੇ ਮਹਾਤਮਾਂ ਕੋ ਆਕੇ ਕਹਿਆ ਆਪ ਕੋ ਕਿਸ 'ਪ੍ਰਕਾਰ ਪ੍ਰਾਪਤੀ ਹੋਈ ਹੈ ਔਰ ਉਸਕਾ ਅਨੰਦ ਕੈਸਾ ਹੈ, ਓਹ ਪਤੀ ਕੈਸਾ ਹੈ। ਮਹਾਤਮਾ ਜਗਜਾਸੂ ਪ੍ਰਤੀ ਉਤਰ ਦੇਤੇ ਹੈਂ।

## ਮੁੰਧ ਜੋਬਨਿ ਬਾਲੜੀਏ ਮੇਰਾ ਪਿਰੁ ਰਲੀਆਲਾ ਰਾਮ ॥

ਹੇ ਜਗਜਾਸੂ ਰੂਪੀ ਮੁੰਧ ਜੋਬਨ ਸ਼ੌਂਕ ਵਸਥਾ ਵਾਲੀਏ ਮੇਰਾ ਰਾਮ ਪਿਰੀ ਰਲੀਆਂ ਵਾਲਾ ਹੈ ਵਾ ਰਲੀਆਂ ਕਾ ਆਲਾ ਘਰ ਹੈ।

## ਧਨ ਪਿਰ ਨੇਹੁ ਘਣਾ ਰਸ ਪ੍ਰੀਤਿ ਦਇਆਲਾ ਰਾਮ ॥

ਮੈਂ ਧਨ ਕਾ ਪਿਰੀ ਮੇ ਘਣਾ ਹੀ ਨੇਹੁ ਹੈ ਜਿਸ ਦਇਆਲੂ ਰਾਮ ਕੀ ਰਸ ਨਾਮ ਪ੍ਰੇਮੀਆਂ ਮੈਂ ਪ੍ਰੀਤੀ ਹੈ।

## ਸਾਤ ਸਰ ਅੰਮ੍ਰਿਤ ਭਰੇ ॥

ਪੰਜ ਗਜਾਨ ਇੰਦ੍ਰੇ ਮਨ ਬੁਧੀ ਇਹ ਨਾਮ ਅੰਮ੍ਰਤ ਨਾਲ ਜਲ ਭਰੇ। ਵਾ ਅੰਤਸ ਕਰਨ ਰੂਪੀ ਸਰੋਵਰ ਸ਼ਾਂਤੀ ਰੂਪੀ ਅੰਮਤ ਨਾਲ ਭਰਿਆ। ਵਾ ਅੰਤਸ਼ਕਰਨ ਸ੍ਰੋਵਰ ਸਾਂਤ ਚਾਰ ਸਾਧਨ ਤਿੰਨ ਸ੍ਰਵਨ ਮਨਣ ਆਦਿਕ ਇਸ ਅੰਮ੍ਰਤ ਨਾਲ ਭਰਿਆ,

## ਮੁੰਧ ਸਹਜਿ ਸਲੋਨੜੀਏ ॥

ਮਹਾਤਮਾਂ ਕਥਨ ਕਰਤੇ ਹੈਂ ਹੇ ਮੁੰਧ ਸਹਿਜੇ ਹੀ ਸੁੰਦਰ ਲੋਣਾ ਵਾਲੀਏ ਸੁਰਤੀ ਸਿੰਮ੍ਰਤੀ ਤੂੰ ਪੜੀ ਹੋਈ ਹੈਂ ਰਾਮ ਅਗੇ ਇਕ ਪ੍ਰੇਮ ਪੂਰਬਕ ਬੇਨਤੀ ਕਰ।

## ਗੁਣਹਿ ਵਸ ਅਵਗਣ ਨਸੈ ॥

ਓਹ ਰਾਮ ਗੁਨਾ ਕਰਕੇ ਵਸ ਹੋਤਾ ਹੈ ਔਗਣਾ ਕਰ ਓਹ ਨਸ ਜਾਤਾ ਹੈ। ਵਾ ਗੁਣਾ ਕੇ ਵਸਣੇ ਤੇ ਅਵਗੁਨ ਨਸ ਜਾਤਾ ਹੈ।

## ਮੇਰਾ ਪਿਰ ਵਣਜਾਰਾ ਰਾਮ ॥

ਮੇਰਾ ਮਨ ਰਾਮ ਪਿਰੀ ਕਾ ਵਨਜਾਰਾ ਹੋ ਰਿਹਾ ਹੈ।

## ਰਸਿ ਮੋਲ ਅਪਾਰਾ ਰਾਮ ॥

ਅਪਾਰ ਰਾਮ ਦੀ ਪ੍ਰਾਪਤੀ ਕਾ ਮੋਲ ਰਸ ਨਾਮ ਪ੍ਰੇਮ ਹੈ।

## ਮੋਲਿ ਅਮੋਲੋ ਸਚ ਘਰਿ ਢੋਲੋ ॥

ਵਾਹਜ ਮੋਲ ਤੇ ਅਮੋਲ ਹੈ ਓਹ ਸਚਾ ਢੋਲੋ ਨਾਮ ਪਿਆਰਾ ਘਰ ਵਿਚ ਹੀ ਹੈ।

## ਹਮ ਨਾਹੀ ਲੋਕਾਨੇ ॥

ਹਮ ਲੋਕਾਂ ਕੇ ਨਹੀਂ ਕਿਆ ਲੋਕਾਂ ਦਾ ਹਮਾਰੇ ਉਪਰ ਜੋਰ ਨਹੀਂ ਵਾ ਕਨਾਵਟ ਨਹੀਂ ਵਾ ਛਿਪੇ ਨਹੀਂ।

## ਆਸਾ ਮਹਲਾ ੧ ॥ ਅਨਹਦੋ ਅਨਹਦੁ ਵਾਜੈ ਰੁਣ ਝੁਣ ਕਾਰੇ ਰਾਮ ॥

ਸਾਧ ਸੰਗਤ ਮੈਂ ਰੁਣ ਝੁਣ ਕਾਰ ਸੰਗਿਆਂ ਵਾਲੇ ਸ਼ਬਦ ਰਾਮ ਨਾਮ ਰੂਪੀ ਅਨਹਦੋ ਅਨਹਦ ਕਹੀਏ ਇਕ ਰਸ ਵਜ ਰਹੇ ਹੈਂ ਇਕ ਰਸ ਵਜ ਰਹੇ ਹੈਂ। ਬੀਪਸਾ ਅਲੰਕਾਰ ਹੂਆ। ਵਾ ਜੈਸੇ ਰਾਜ ਦਰਬਾਰ ਮੈਂ ਇਕ ਰਸ ਵਜਤੇ ਰਹਿਤੇ ਹੈਂ ਤੈਸੇ ਹੀ ਸਾਧ ਸੰਗਤਿ ਮੈਂ ਇਕ ਰਸ ਜਾਣੋ। ਵਾ ਜਬ ਇਕ ਰਸ ਵਜੇ ਤਬ ਹਦ ਰਹਿਤ ਜੋ ਰਾਮ ਸੋ ਪ੍ਰਾਪਤ ਹੂਆ। ਤਿੰਨ ਅਰਥ ਸੰਪ੍ਰਦਾਈ।

## ਮੇਰਾ ਮਨੋ ਮੇਰਾ ਮਨ ਰਾਤਾ ਲਾਲ ਪਿਆਰੇ ਰਾਮ ॥

ਲਾਲ ਪਿਆਰੇ ਰਾਮ ਮੈਂ ਮੇਰਾ ਮਨ ਰਤਾ ਹੈ ਮੇਰਾ ਮਨ ਰਤਾ ਹੈ ਬੀਪਸਾ ਅਲੰਕਾਰ। ਵਾ ਜੋ ਲਾਲ ਪਿਆਰਾ ਰਾਮ ਮੇਰ ਵਤ ਮਨ ਕਹੀਏ ਸਿਰੋਮਨੀ ਤਿਸ ਮੈਂ ਮੇਰਾ ਮਨ ਰਤਾ ਹੈ।

## ਤਿਤੁ ਅਗਮ ਤਿਤੁ ਅਗਮ ਪੁਰੇ ਕਹੁ ਕਿਤ ਬਿਧਿ ਜਾਈਐ ਰਾਮ ॥

ਜਗਯਾਸੂ ਪ੍ਰਸ਼ਨ ਕਰਦਾ ਹੈ ਤਿਸ ਰਾਮ ਅਗਮ ਪੁਰੀ ਮੈਂ ਕੈਸੇ ਜਾਈਏ ਤਿਸ ਰਾਮ ਅਗਮਪੁਰੀ ਮੈ ਕੈਸੇ ਜਾਈਏ ਬੀਪਸਾ ਅਲੰਕਾਰ। ਵਾ ਜੈਸੇ ਰਾਜਿਆਂ ਕੀ ਅਗਮ ਪੁਰੀ ਹੋਤੀ ਹੈ ਤੈਸੇ ਹੀ ਰਾਮ ਅਗਮ ਪੁਰੇ ਮੈਂ ਕਿਤ ਬਿਧ ਜਾਈਏ ਵਾ ਇਕ ਅਗਮ ਪਦ ਪ੍ਰਸ਼ਨ ਵਿਚ ਇਕ ਉ: ਵਿਚ ਤਿਸ ਅਗਮ ਪੁਰੇ ਮੈਂ ਕੈਸੇ ਜਾਵੇ।ਇਹ ਪ੍ਰਸ਼ਨ ਰਹਿਆ।ਉ:

## ਸਚ ਸੰਜਮੋ ਸਾਰ ਗੁਣਾ ਗੁਰ ਸਬਦ ਕਮਾਈਐ ਰਾਮ ॥

ਸਚੇ ਸੰਜਮ ਕੋ ਗ੍ਰਹਨ ਕਰਕੇ ਗੁਣਾਂ ਕੋ ਸਾਰੇ ਗੁਰ ਸ਼ਬਦ ਕੋ ਕਮਾਵੇ ਤਬ ਤਿਤ ਅਗਮ ਪੁਰੇ ਮੈਂ ਜਾਈਏ।

## ਤਿਤ ਸਾਖਾ ਮੂਲ ਪਤ ਨਹੀ ਡਾਲੀ ॥

ਤਿਸ ਮੈਂ ਸਾਖਾ ਵਾਸ਼ਨਾ ਮੂਲ ਅਵਿਦਿਆ ਡਾਲੀ ਤਿੰਨੇ ਗੁਣ ਪਤੇ ਸੰਕਲਪ ਬਿਕਲਪ ਨਹੀਂ। ਵਾ ਤਿਸ ਮੂਲ ਅਧਿਸ਼ਟਾਨ ਮੈ ਸਾਖਾ ਸੁਤ ਬਿਤ ਲੋਕ ਈਖਣਾ ਪਤ ਸੂਖਮ ਭੂਤ ਡਾਲੀ ਅਸਥੂਲ ਭੂਤ ਵਾ ਸਰੀਰ।

## ਗੁਰ ਸਾਗਰੋ ਰਤਨਾਗਰੁ ਤਿਤੁ ਰਤਨ ਘਣੇਰੇ ਰਾਮ ॥

ਗੁਰੂ ਸਾਗਰ ਹੈਂ ਜਿਨ੍ਹਾਂ ਮੈਂ ਰਤਨ ਹੈਂ ਅਗਰ ਸ੍ਰਿਸ਼ਟ ਥੋੜੇ ਹੀ ਨਹੀਂ ਘਣੇਰੇ ਹੀ ਹੈਂ ਵਾ ਗੁਰੂ ਸਾਗਰ ਹੈਂ ਔਰ ਰਤਨਾਂ ਕੀ ਖਾਣੀ ਹੈ।

## ਕਰਿ ਮਜਨੋ ਸਪਤ ਸਰੇ ॥

ਸਤਿ ਆਦਿਕ ਗੁਣਾਂ ਕਾ ਸਰੋਵਰ ਜੋ ਗੁਰੂ ਵਾ ਸਹਿਤ ਪਤ ਕੇ ਸਰੋਵਰ ਹੈਂ ਗੁਰੂ ਇਕ ਬਿਪਤੇ ਸਰੋਵਰ ਹੋਤੇ ਹੈਂ ਜੈਸੇ ਸ੍ਰੀ ਰਾਮ ਦਾਸ ਸਰੋਵਰ ਹੈ ਇਹ ਸਹਿਤ ਪਤ ਕੇ ਸਰੋਵਰ ਹੈ। ਵਾ ਤੇਰੇ ਕੋ ਖਪਤ ਹੈਂ। ਜਦੀ ਨਹੀਂ ਇਸਨਾਨ ਕਰੇਗਾ। ਵਾ ਕਾਮ ਆਦਿਕਾਂ ਤਰਫੋਂ ਸਪਤ ਖਾਕੇ। ਸਪਤ ਸ਼ੰਘਾਰ ਹੀ ਵਾ ਸਹਿਤ ਪਤੀ ਕੇ ਜੋ ਗੁਰੂ ਸਰੋਵਰ ਹੈਂ ਵਾ ਤੂੰ ਭੀ ਸਹਿਤ ਪਤੀ ਕੇ ਹੋ ਜਾਵੇਂਗਾ। ਵਾ ਪਤ ਅਵਨੰ ਕੇ ਸਹਿਤ ਹੋਜਾਵੇਂਗਾ। ਅਠ ਅਰਥ।

## ਪੰਚ ਮਿਲੇ ਵੀਚਾਰੇ ॥

ਪੰਚ ਗਿਆਨ ਇੰਦ੍ਰੇ ਵੀਚਾਰ ਮੈਂ ਮਿਲੇ ਹੈਂ ਵਾ ਪੰਚ ਵੀਚਾਰ ਆਦਕ ਮਿਲੇ ਹੈਂ।

## ਤ੍ਰਿਭਵਣੋ ਤੁਝਹਿ ਕੀਆ ਸਭ ਜਗਤ ਸਬਾਇਆ ਰਾਮ ॥

ਹੇ ਰਾਮ ਤ੍ਰਿਭਵਨਾ ਰੂਪੀ ਸਭ ਜਗਤ ਤੈਨੇ ਕੀਆ ਹੈ ਸਭ ਵਿਖੇ ਤੂੰ ਹੀ ਆ ਰਹਿਆ ਹੈਂ।

## ਆਸਾ ਮਹਲਾ ੧ ॥ ਮੇਰਾ ਮਨੋ ਮੇਰਾ ਮਨ ਰਾਤਾ ਰਾਮ ਪਿਆਰੇ ਰਾਮ ॥

ਰਾਮ ਜੋ ਪਿਆਰਾ ਰਮਿਆਂ ਹੂਆ ਤਿਸ ਮੈ ਮੇਰਾ ਮਨ ਰਤਾ ਹੈ ਤਿਸ ਮੈਂ ਮੇਰਾ ਮਨ ਰਤਾ ਹੈ ਬੀਪਸਾ ਅਲੰਕਾਰ ਵਾ ਜੋ ਮਨ ਆਦਿਕਾਂ ਮੈਂ ਮੇਰਾ ਕਹੀਏ ਮਿਲਿਆ ਹੂਆ ਤਿਸ ਮੈਂ ਮੇਰਾ ਮਨ ਰਾਤਾ ਹੈ।

## ਮੇਰਾ ਮਨੋ ਮੇਰਾ ਮਨੁ ਮਾਨਿਆ ਨਾਮੁ ਸਖਾਈ ਰਾਮ ॥

ਰਾਮ ਦਾ ਨਾਮ ਜੋ ਸਖਾਈ ਤਿਸ ਮੈਂ ਮੇਰਾ ਮਨ ਮਾਨਿਆਂ ਹੈ, ਤਿਸ ਮੈਂ ਮੇਰਾ ਮਨ ਮਾਨਿਆਂ ਹੈ। ਵਾ ਗੁਰਾਂ ਦੇ ਮਨ ਕਹੀਏ ਮੰਤ੍ਰ ਮੈਂ ਮੇਰਾ ਕਹੀਏ ਮਿਲਕੇ ਮੇਰਾ ਮਨ ਮਾਨਿਆਂ ਹੈ।

## ਸਾਇਰ ਕੀ ਪੁਤ੍ਰੀ ਪਰ ਹਰਿ ਤਿਆਗੀ ॥

ਸਾਇਰ ਸਮੁੰਦ੍ਰ ਕੀ ਪੁਤ੍ਰੀ ਪਰਹਾਰ ਕਰਨੇ ਵਾਲੀ ਤਿਆਗ ਦਿਤੀ। ਕਬ ਜਬ ਵੀਚਾਰਕੇ ਮਹਾਤਮਾਂ ਕੇ ਚਰਨਾਂ ਤਲੇ ਹੂਏ ਵਾ ਚਰਨਾਂ ਤਲੇ ਦਬਾ ਦਿਤੀ ਮਿਥਿਆ ਨਿਸਚੇ ਕੀਤੀ ਵਾ ਚਰਨਾਂ ਤਲੇ ਸੇਵਾ ਕਰਨੇ ਲਗੀ।

## ਮੇਰਾ ਮਨੋ ਮੇਰਾ ਮਨੁ ਨਿਰਮਲੁ ਸਾਚੁ ਸਮਾਲੇ ਰਾਮੁ ॥

ਨਿਰਮਲ ਸਚੇ ਰਾਮ ਕੋ ਮੇਰਾ ਮਨ ਸਮਾਲਤਾ ਹੈ ਮੇਰਾ ਮਨ ਸੰਭਾਲਤਾ ਹੈ। ਬੀਪਸਾ ਵਾ ਨਿਰਮਲ ਸਚੇ ਰਾਮ ਕੋ ਮੇਰੇ ਮਨ ਨੇ ਸਮਾਲਿਆ ਤਬ ਮਨ ਸ਼ਰੋਮਣੀ ਨਾਲ ਮੇਰਾ ਕਹੀਏ ਮੇਲਾ ਹੂਆ।

## ਸਚ ਅੰਜਨੋ ਅੰਜਨ ਸਾਰਿ ਨਿਰੰਜਨ ਰਾਤਾ ਰਾਮ ॥

ਜਬ ਅੰਜਨਾ ਵਿਚੋਂ ਮਨਬੁਧੀ ਰੂਪੀ ਨੇਤ੍ਰਾਂ ਮੈਂ ਸਚਾ ਗਜਾਨ ਅੰਜਨ ਸਾਰ ਨਾਮ ਪਾਇਆ। ਤਬ ਨਿਰੰਜਨ ਰਾਮ ਮੈਂ ਰਾਤਾ।

## ਸਾਧ ਸਭਾ ਸੰਤ ਕੀ ਸੰਗਤਿ ਨਦਰਿ ਪ੍ਰਭੁ ਸੁਖ ਪਾਇਆ ॥

ਜਬ ਪ੍ਰਭੂ ਕੀ ਨਦਰ ਹੋਈ ਤਬ ਸਾਧ ਜੋ ਸਹਿਤ ਭਾ ਨਾਮ ਪ੍ਰੇਮ ਕੇ ਤਿਨਾ ਸੰਤਾਂ ਕੀ ਸੰਗਤ ਹੋਈ ਫੇਰ ਉਨਕੀ ਨਦਰ ਹੋਈ ਤਬ ਸੁਖ ਪਾਇਆ।

## ਕੋਟ ਕੋਟੰਤਰ ਪਾਪਾ ਕੇਰੇ ॥

ਏਕ ਨਾਮ ਕੈਸਾ ਹੈ ਕੋਟਾਨ ਕੋਟ ਜੋ ਅੰਤਰ ਪਾਪ ਤਿਨਾਕੇ ਖੋਵਨੇ ਵਾਲਾ ਹੈ ਇਕ ਘੜੀ ਮੈਂ।

## ਹੰਸਸਿ ਹੰਸਾ ਬਗਸਿ ਬਗਾ ਘਟਿ ਘਟਿ ਕਰਹਿ ਬੀਚਾਰ ਜੀਉ ॥

ਜੋ ਪ੍ਰਿਥਮ ਬਗਲੇ ਤੇ ਭੀ ਬਗਲਾ ਥੀ ਪਖੰਡੀ, ਘਟਾਂ ਘਟਾਂ ਮੈਂ ਵੀਚਾਰ ਕੀਆ ਵਾ ਘਟ ਮੈਂ ਅਘਟ ਏਕ ਰਸ ਵੀਚਾਰ ਕੀਆ ਤਾਂ ਹੰਸ ਤੇ ਭੀ ਹੰਸ ਹੋ ਗਇਆ। ਵਾ ਉਸਕੀ ਦ੍ਰਿਸਟੀ ਇਹ ਹੋਗਈ ਜੋ ਪਖੰਡੀ ਹੈ ਸੋ ਤਾਂ ਪਖੰਡੀ ਹੀ ਹੈ, ਜੋ ਹੰਸ ਮਹਾਤਮਾਂ ਹੈਂ ਸੋ ਹੰਸ ਹੀ ਹੈਂ।

## ਗੁਰਮਤਿ ਹਰਿ ਰਸਿ ਹਰਿ ਫਲ ਪਾਇਆ ਹਰਿ ਹਰਿ ਨਾਮ ਉਰਧਾਰਿ ਜੀਉ ॥

ਜਿਨਾਂ ਨੇ ਗੁਰਮਤ ਮੈਂ ਰਸਕੇ ਹਰਿ ੨ ਕੇ ਨਾਮ ਕੋ ਉਰ ਮੈਂ ਧਾਰਿਆ ਹੈ ਉਸਨੇ ਹਰਿ ਹਰਿ ਰੂਪੀ ਫਲ ਪਾਇਆ ਹੈ।

## ਜੇ ਜੁਗ ਕੇਤੇ ਜਾਹਿ ਸੁਆਮੀ ॥

ਜਦੀ ਕਿਤਨੇ ਹੀ ਜੁਗ ਚਲੇ ਜਾਵਨ ਤਿਨਾਕੇ ਸੁਆਮੀ ਰੂਪੀ ਫਲ ਕਾ ਤੋਟਾ ਨਹੀਂ ਆਵਤਾ। ਕਾਕ ਭਸੁੰਡ ਵਤ।

## ਤੂੰ ਸੁਣਿ ਹਰਣਾਂ ਕਾਲਿਆ ਕੀ ਵਾੜੀਐ ਰਾਤਾ ਰਾਮ ॥

ਅਬ ਅਨੁਕਤੀ ਅਲੰਕਾਰ ਸੇ ਉਪਦੇਸ਼ ਦੇਤੇ ਹੈਂ। ਅਨੁਕਤੀ ਉਸਕਾ ਨਾਮ ਹੈ ਜੋ ਦੂਸਰੇ ਪ੍ਰਤੀ ਹੋਕੇ ਦੂਸਰੇ ਕੋ ਉਪਦੇਸ਼ ਦੇਨਾਂ। ਹੇ ਜੀਵ ਰੂਪੀ ਹਰਨਾਂ ਪਾਪਾਂ ਸੇ ਕਾਲਿਆ। ਵਾ ਕਾਲਾ ਹਰਨ ਸੁੰਦਰ ਹੋਤਾ ਹੈ ਐਸੇ ਮਨੁਖਾ ਦੇਹ ਸੁੰਦਰ ਹੈ। ਬਿਸ਼ਿਆਂ ਰੂਪੀ ਵਾੜੀ ਮੈਂ ਤੂੰ ਕੀ ਰਚ ਰਹਿਆ ਹੈਂ।

## ਓਹੁ ਜੇਵ ਸਾਇਰ ਦੇਇ ਲਹਰੀ ਬਿਜਲ ਜਿਵੈ ਚਮਕਏ ॥

ਉਹ ਵੈਤਰਨੀ ਨਦੀ ਸਮੁੰਦਰ ਜੇਵ ਨਾਮ ਜੈਸੇ ਲਹਿਰਾਂ ਦੇਤੀ ਹੈ। ਬਿਜਲੀ ਕੀ ਨਿਆਂਈ ਅਸਪਤਰ ਬਨ ਹੈ। ਵਾ ਓਹ ਸੰਸਾਰ ਸਮੁੰਦਰ ਸਾਇਰ ਜੈਸੇ ਲਹਿਰਾਂ ਦੇਤਾ ਹੈ। ਕਾਮ ਆਦਿਕ ਬਿਜਲ ਜਿਵੇਂ ਚਮਕਦੇ ਹੈਂ। ਦੁਖ।

## ਭਵਰਾ ਫੂਲ ਭਵੰਤਿਆ ॥

ਭਵਰਾ ਫੁਲਾਂ ਉਪਰ ਭੌਂਵਦਾਸੀ ਉਸਕੀ ਤਰਫ ਦੇਖਕੇ ਕਹਿਤੇ ਹੈਂ। ਹੇ ਜੀਵ ਰੂਪੀ ਭਵਰੇ ਇਸਤ੍ਰੀ ਆਦਿਕ ਫੁਲਾਂ ਉਪਰ ਭਵਨੇ ਵਾਲੇ ਅੰਤ ਕੋ ਅਤੀ ਦੁਖ ਹੋਵੇਗਾ।

## ਬੀਚਾਰ ਸਤਿਗੁਰ ਮੁਝੈ ਪੁਛਿਆ ਭਵਰ ਬੇਲੀ ਰਾਤਓ ॥

ਜੋ ਜੀਵ ਰੂਪੀ ਭਵਰਾ ਇਸਤ੍ਰੀ ਰੂਪੀ ਬੇਲ ਮੈਂ ਰਤਾ ਹੂਆ ਹੈ ਉਸਕੀ ਕਿਆ ਹਾਲਤ ਹੋਵੇਗੀ। ਇਹ ਮੈਂ ਨੇ ਗੁਰਾਂ ਸੇ ਬੀਚਾਰ ਕੇ ਪੁਛਿਆ। ਉਨੋਂ ਨੇ ਉਤਰ ਦੀਆ। ਕਿ

## ਸੂਰਜ ਚੜਿਆ ਪਿੰਡ ਪੜਿਆ ਤੇਲ ਤਾਵਨ ਤਾਤਓ ॥

ਜਿਸ ਵਕਤ ਕਾਲ ਰੂਪੀ ਸੂਰਜ ਚੜਿਆ ਪਿੰਡ ਸਰੀਰ ਪੜ ਜਾਵੇਗਾ। ਨਰਕਾਂ ਰੂਪੀ ਤੇਲ ਤਤਾ ਤਿਸ ਮੈਂ ਤਾਵਿਆ ਜਾਵੇਗਾ। ਇਹ ਤਾਂ ਪ੍ਰਸੰਗ ਅਨੁਸਾਰ ਲਗ ਚੁਕਾ। ਵਾ

## ਸੂਰਜ ਚੜਿਆ ਪਿੰਡ ਪੜਿਆ ਤੇਲ ਤਾਵਨ ਤਾਤਓ ॥

ਦ੍ਰਿਸ਼ਟਾਂਤ। ਜੈਸੇ ਸੂਰਜ ਚੜ੍ਹਿਆ ਤਿਸ ਵਕਤ ਕਵੀਆਂ ਵਿਚ ਜੋ ਭਵਰਾ ਸੀ ਉਸਕਾ ਪਿੰਡ ਸਰੀਰ, ਤਤੇ ਜਲ ਵਿਚ ਪੜ ਗਿਆ ਉਸ ਕੋ ਐਸਾ ਦੁਖ ਹੂਆ ਜੈਸੇ ਤਤੇ ਤੇਲ ਕੀ ਤਾਵਣੀ ਹੋਤੀ ਹੈ। ਇਸੀ ਪ੍ਰਕਾਰ ਜਬ ਬ੍ਰਿਧ ਅਵਸਥਾ ਰੂਪੀ ਪ੍ਰਾਚੀ ਦਿਸ਼ਾ ਮੈਂ ਕਾਲ ਰੂਪੀ ਸੂਰਜ ਚੜ੍ਹਿਆ। ਤਿਸ ਵਕਤ ਜੀਵ ਰੂਪੀ ਭੌਰੇ ਕਾ ਜੋ ਪਿੰਡ ਬਿਸਿਆਂ ਰੂਪੀ ਕਵੀਆਂ ਮੈਂ ਪੜ ਰਹਿਆ ਸੀ ਸੋ ਨਰਕਾਂ ਰੂਪੀ ਤੇਲ ਜੋ ਤਾਤਾ ਉਸ ਮੈਂ ਤਾਇਆ ਗਇਆ ॥੨॥ ਵਾ।

## ਸੂਰਜ ਚੜਿਆ ਪਿੰਡ ਪੜਿਆ ਤੇਲ ਤਾਵਨ ਤਾਤਓ ॥

ਅਬ ਸੂਰਜ ਮੁਖੀ ਕਵਲ ਕਾ ਦ੍ਰਿਸ਼ਟਾਂਤ, ਜਿਸ ਵਕਤ ਸੂਰਜ ਚੜਿਆ ਤਿਸ ਵਕਤ ਭਵਰੇ ਕਾ ਪਿੰਡ ਕਵਲ ਮੈਂ ਆਕੇ ਪੜਿਆ ਇਤਨੇ ਕੋ ਚੜਿਆ ਚੰਦ੍ਰਮਾਂ ਜਿਸ ਵਕਤ ਚੰਦ੍ਰਮਾਂ ਚੜਿਆ ਤਿਸ ਵਕਤ ਕਵਲ ਦੇ ਵਿਚ ਹੀ ਭਵਰਾ ਮੁੰਦਿਆ ਗਿਆ। ਦਿਨ ਕਾ ਜਲ ਹੋਤਾ ਹੈ ਤਤਾ ਐਸਾ ਉਸ ਕੋ ਦੁਖ ਹੂਆ ਜੈਸੇ ਤਤੇ ਤੇਲ ਕੀ ਤਾਵਨੀ ਹੋਤੀ ਹੈ। ਇਹ ਰਹਿਆ ਦ੍ਰਿਸ਼ਟਾਂਤ। ਇਸੀ ਪ੍ਰਕਾਰ ਜਬ ਤੇ ਅਵਸਥਾ ਰੂਪੀ ਸੂਰਜ ਚੜ੍ਹਿਆ ਹੈ ਤਬ ਤੇ ਹੀ ਇਸਕਾ ਪਿੰਡ ਬਿਸਿਆਂ ਮੈਂ ਪੜਿਆ। ਜਿਸ ਵਕਤ ਮ੍ਰਿਤੂ ਕੇ ਸਮੇਂ ਰੂਪੀ ਰਾਹ ਮੈਂ ਕਾਲ ਰੂਪੀ ਚੰਦ੍ਰਮਾਂ ਚੜਿਆ ਤਿਸ ਵਕਤ ਤੇਲ ਤਾਤਾ ਤਾਵਨ ਨਰਕ ਤਿਸ ਮੈਂ ਪ੍ਰਾਪਤ ਹੂਆ।

## ਮਛਲੀ ਵਿਛੁੰਨੀ ਨੈਣ ਰੁੰਨੀ ਜਾਲੁ ਬਧਿਕ ਪਾਇਆ ॥

ਜਬ ਬਧਿਕ ਨੇ ਜਾਲ ਪਾਇਆ ਤਬ ਮਛਲੀ ਜਲ ਨਾਲੋਂ ਵਿਛੁੰਨੀ ਨੈਣ ਭਰਕੇ ਰੁਦਨ ਕਰਦੀ ਹੈ। ਇਸੀ ਪ੍ਰਕਾਰ ਜਬ ਬਧਿਕ ਜਮ ਨੇ ਜੀਵ ਮਛਲੀ ਕੋ ਜਾਲ ਪਾਇਆ ਤਬ ਪਦਾਰਥਾਂ ਨਾਲੋਂ ਵਿਛੁੜੀ ਨੈਣ ਭਰਕੇ ਰੁਦਨ ਕਰਤੀ ਭਈ।

## ਅੰਤ ਭਰਮ ਚੁਕਾਇਆ ॥

ਅੰਤ ਨੂੰ ਜਬ ਜਮਾਂ ਦੀ ਮਾਰ ਪੜੀ ਤਬ ਭਰਮ ਚੁਕਾ ਦੀਆਂ ਇਹ ਜਾਣਿਆਂ ਕਿ ਦੁਖਦਾਈ ਥੇ ਪਦਾਰਥ।

## ਨਦੀਆ ਵਾਹਿ ਵਿਛੁੰਨਿਆ ਮੇਲਾ ਸੰਜੋਗੀ ਰਾਮ ॥

ਵਾਹੇ ਨਾਲਿਆਂ ਵਿਛੁੜਿਆਂ ਕਾ ਨਦੀ ਨਾਲ ਕਦੀ ਸੰਜੋਗ ਮੇਲਾ ਹੋਣਾ ਹੈ। ਇਸੀ ਪ੍ਰਕਾਰ ਜੀਵ ਰੂਪੀ ਵਾਹੜਾ ਜੋ ਪਰਮੇਸ਼੍ਵਰ ਨਾਲੋਂ ਵਿਛੁੜ ਗਇਆ ਇਸਕਾ ਮੇਲਾ ਕਦੀ ਸ੍ਰੇਸ਼ਟ ਕਰਮਾਂ ਸੇ ਹੋਵਣਾ ਹੈ।

**ਜੁਗੁ ਜੁਗੁ ਮੀਠਾ ਵਿਸ ਭਰੇ ॥**

ਜਿਨ੍ਹਾਂ ਪਦਾਰਥਾਂ ਨੂੰ ਮਿਠੇ ਜਾਣਕੇ ਜੁਗਾਂ ਜੁਗਾਂ ਮੈਂ ਤੂੰ ਭਰ ਰਹਿਆ ਹੈਂ ਇਹ ਵਿਖ ਵਤ ਹੈ।

**ਧਾਵਤ ਥੰਮਿਆ ਸਤਿਗੁਰ ਮਿਲਿਐ ਦਸਵਾ ਦੁਆਰ ਪਾਇਆ ॥**

ਜਬ ਸਤਿਗੁਰ ਮਿਲੇ ਤਬ ਧਾਵਤ ਪ੍ਰਾਨ ਥੰਮੇ ਦਸਵੇਂ ਦੁਆਰ ਮੈਂ ਪ੍ਰਾਨ ਪਾਏ।

**ਤਿਥੈ ਅੰਮ੍ਰਿਤ ਭੋਜਨ ਸਹਜ ਧੁਨਿ ਉਪਜੈ ਜਿਤ ਸਬਦ ਜਗਤ ਥੰਮ ਰਹਾਇਆ ॥**

ਤਿਸ ਦਸਮ ਦੁਆਰ ਮੈਂ ਅੰਮ੍ਰਿਤ ਭੋਜਨ ਯੋਗਾ ਨੰਦ ਸਹਜੇ ਹੀ ਧੁਨੀਆਂ ਉਤਪੰਨ ਹੋ ਰਹੀਆਂ ਹੈਂ। ਜਿਸ ਦਸਮ ਦੁਆਰ ਕੇ ਸਬਦਾਂ ਨੇ ਜਗਤ ਜੀਵ ਕੋ ਥੰਮ੍ਹ ਰਖਿਆ ਹੈ। ਵਾ ਸਤਿਗੁਰ ਮਿਲੇ ਤਬ ਧਾਵਤ ਮਨ ਕੋ ਥੰਮ੍ਹਿਆਂ ਦਸਵਾਂ ਦੁਆਰ ਨਾਮ ਰੂਪ ਵਾ ਦਸਾਂ ਦੁਆਰਿਆਂ ਵਿਚ ਪੂਰਨ ਵਾ ਦਸਾਂ ਕੀ ਨਿਵਰਤੀ ਕਾ ਦੁਆਰਾ ਦਸਾਂ ਕੀ ਪ੍ਰਾਪਤੀ ਕਾ ਦੁਆਰਾ ਸਤਿਸੰਗਤ ਪਾਈ ਤਿਸ ਸਤਿਸੰਗਤ ਮੈਂ ਅੰਮ੍ਰਤ ਭੋਜਨ ਗਯਾਨ ਵਾ ਤਿਸ ਅੰਤਸਕਰਨ ਮੈਂ ਅੰਮ੍ਰਤ ਭੋਜਨ ਬ੍ਰਹਮਾਂ ਨੰਦ ਸਹਜ ਨਾਮ ਸ਼ਾਂਤੀ ਧੁਨੀ ਵਾ ਧੁਨ ਬ੍ਰਿਤੀ ਲਗਾਵਨੀ। ਜਿਸ ਸ਼ਬਦ ਬ੍ਰਹਮ ਨੇ ਜਗਤ ਕੋ ਰੋਕ ਰਖਿਆ ਹੈ। ਵਾ ਸ਼ਬਦ ਸਤਿਨਾਮ ਆਦਿਕਾਂ ਨੇ।

**ਰਾਗੁ ਆਸਾ ਮਹਲਾ ੪ ॥ ਛੰਤ ਘਰੁ ੧ ॥**

**ੴ ਸਤਿਗੁਰਪ੍ਰਸਾਦਿ ॥**

**ਜੀਵਨੋ ਮੈ ਜੀਵਨਿ ਪਾਇਆ ਗੁਰਮੁਖਿ ਭਾਏ ਰਾਮ ॥**

ਜਗਜਾਸੂ ਕਥਨ ਕਰਦਾ ਹੈ ਜਬ ਰਾਮ ਸਰੂਪ ਮੁਖੀ ਗੁਰੂ ਭਾਏ ਤਬ ਜੀਵਨ ਰੂਪ ਕੋ ਪਾਇਆ ਜੀਵਨ ਰੂਪ ਕੋ ਮੈਂ ਪਾਇਆ ਬੀਪਸਾ ਅਲੰਕਾਰ। ਜੀਵਨ ਨਾਮ ਪ੍ਰਾਨ ਪ੍ਰਾਨਾਂ ਕਾ ਭੀ ਜੋ ਪ੍ਰਾਨ ਰੂਪ ਤਿਸਕੋ ਪਾਇਆ। ਵਾ ਜਬ ਜੀਵਨ ਰੂਪ ਕੋ ਪਾਇਆ ਤਬ ਮੇਰਾ ਜੀਵਨਾ ਹੂਆ।

**ਹਰਿਨਾਮੋ ਹਰਿਨਾਮ ਦੇਵੈ ॥**

ਹਰਿਨਾਮ ਦੇਤੇ ਹੈਂ ਹਰੀਨਾਮ ਦੇਤੇ ਹੈਂ ਵਾ ਨਾਮਾਂ ਵਿਚੋਂ ਹਰਿ ਹਰਿ ਕਾ ਨਾਮ ਦੇਕੇ ਮੇਰੇ ਪ੍ਰਾਨਾ ਕੋ ਵਸਾ ਦੇਤੇ ਹੈਂ।

**ਮਨਮੁਖਾ ਮਨਮੁਖ ਮੂਏ ॥**

ਮਨਮੁਖ ਮਨਮੁਖ ਮਰ ਗਏ ਮਨਮੁਖ ਮਰ ਗਏ। ਆਪਨੀ ਮਾਇਆ ਮੰਨਕੇ ਹੈ ਮਾਇਆ ਰਾਮ ਕੀ ਵਾ ਮਨਮੁਖ ਮਨਮੁਖਤਾ ਕਰਕੇ ਮਰ ਗਏ।

**ਲਾਇਆ ਦੁਰਗੰਧ ਮੜੈ ਚਿਤ ਲਾਗਾ ॥**

ਦੁਰਗੰਧ ਮੜੈ ਸ਼ਰੀਰ ਮਾਇਆ ਇਸਤ੍ਰੀ ਇਸ ਮੈਂ ਕਰਮਾਂ ਕਾ ਲਗਾਇਆ ਹੂਆ ਹੀ ਜੀਵ ਕਾ ਚਿਤ ਲਾਗਾ।

**ਖਿਨ ਪੂਰਬ ਖਿਨ ਪਛਮ ਛਾਏ ॥**

ਪਦਾਰਥਾਂ ਵਾਸਤੇ ਜੀਵ ਕਿਸੀ ਖਿਨ ਮੈਂ ਪੂਰਬ ਦਿਸਾ ਮੈਂ ਛਾਉਂਦਾ ਹੈ ਖਿਨ ਮੈਂ ਪਛਮ ਦਿਸਾ ਮੈਂ ਛਾਉਂਦਾ ਹੈ।

**ਦੁਖ ਖਾਵਹਿ ਦੁਖੁ ਸੰਚਹਿ ਭੋਗਹਿ ਦੁਖ ਕੀ ਬਿਰਧਿ ਵਧਾਈ ॥**

ਇਹ ਮਾਇਆ ਕੈਸੀ ਹੈ ਤਿੰਨ ਕਾਲ ਹੀ ਦੁਖਦਾਈ ਹੈ ਇਸਕੇ ਸੰਚਨ ਕਾਲ ਮੈਂ ਭੀ ਜੀਵ ਦੁਖ ਪਾਵਤਾ ਹੈ ਰਖਯਾ ਕਾਲ ਮੈਂ ਭੀ ਦੁਖ ਭੋਗਦਾ ਹੈ ਜਾਣੇ ਕਾਲ ਮੈਂ ਤਾਂ ਦੁਖ ਕੀ ਵਿਰਧੀ ਵਧ ਆਵਤੀ ਹੈ।

**ਮੇਰਾ ਠਾਕਰੋ ਠਾਕੁਰ ਨੀਕਾ ॥**

ਮੇਰਾ ਠਾਕੁਰ ਚੰਗਾ ਹੈ ਮੇਰਾ ਠਾਕੁਰ ਚੰਗਾ ਹੈ ਵਾ ਠਾਕੁਰਾਂ ਵਿਚੋਂ ਮੇਰਾ ਠਾਕੁਰ ਨੀਕਾ ਹੈ।

**ਹਰਿ ਪੂੰਜੀ ਹਰਿ ਪੂੰਜੀ ਚਾਹੀ ॥**

ਹਰੀ ਨਾਮ ਦੀ ਪ੍ਰਾਪਤੀ ਕੀ ਸ਼ਰਧਾ ਰੂਪੀ ਪੂੰਜੀ ਚਾਹੀ ਹੈ ਹਰੀ ਨਾਮ ਕੀ ਪ੍ਰਾਪਤੀ ਦੀ ਸ਼ਰਧਾ ਰੂਪੀ ਪੂੰਜੀ ਚਾਹੀ ਹੈ ਵਾ ਪੂੰਜੀਆਂ ਵਿਚੋਂ ਹਰਿ ਹਰਿਨਾਮ ਰੂਪੀ ਪੂੰਜੀ ਚਾਹੀ ਹੈ।

**ਹਰਿ ਪੂੰਜੀ ਚਾਹੀ ਨਾਮ ਬਿਸਾਹੀ ॥**

ਸ਼ਰਧਾ ਰੂਪੀ ਪੂੰਜੀ ਚਾਹੀ ਤਬ ਹਰੀ ਨਾਮ ਬਿਸਾਹੀ।

**ਰਤਨਾ ਰਤਨ ਪਦਾਰਥ ਬਹੁ ਸਾਗਰ ਭਰਿਆ ਰਾਮ ॥**

ਗੁਰੂ ਰੂਪੀ ਸਾਗਰ ਬਹੁਤ ਹੀ ਰਤਨ ਪਦਾਰਥਾਂ ਸੇ ਭਰੇ ਹੂਏ ਹੈਂ ਗੁਰੂ ਰੂਪੀ ਸਾਗਰ ਬਹੁਤ ਹੀ ਰਤਨ ਪਦਾਰਥਾਂ ਸੇ ਭਰੇ ਹੂਏ ਹੈਂ। ਵਾ ਜੈਸੇ ਸਾਗਰ ਰਤਨ ਪਦਾਰਥਾਂ ਸੇ ਭਰਿਆ ਹੋਤਾ ਹੈ ਤੈਸੇ ਹੀ ਗੁਰੂ ਸੁਭ ਗੁਣਾਂ ਰੂਪੀ ਬਹੁਤ ਰਤਨ ਪਦਾਰਥਾਂ ਸੇ ਭਰੇ ਹੂਏ ਹੈ।

**ਬਾਣੀ ਗੁਰਬਾਣੀ ਲਾਗੇ ॥**

ਪਹਿਲੇ ਸਪਸ਼ਟ ਹੀ ਵਾ ਜੋ ਬਾਣੀਆਂ ਵਿਚੋਂ ਗੁਰਬਾਣੀ ਮੈਂ ਲਗੇ ਹੈਂ।

**ਆਸਾ ਮਹਲਾ ੪ ॥ ਝਿਮਿ ਝਿਮੇ ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ਰਾਮ ॥**

ਰਾਮ ਨਾਮ ਰੂਪੀ ਅੰਮ੍ਰਤ ਧਾਰਾ ਝਿਮਿ ਝਿਮੇ ਕਹੀਏ ਇਕ ਰਸ ਵਰਸਦੀ ਹੈ ਇਕ ਰਸ ਵਰਸਦੀ ਹੈ ਵਾ ਜੈਸੇ ਮੇਘਾਂ ਦੀ ਝਿਮ ਝਿਮੇ ਧਾਰਾ ਵਰਸਦੀ ਹੈ ਵਾ ਜਬ ਇਕ ਰਸ ਅੰਮ੍ਰਤ ਧਾਰਾ ਵਰਸਦੀ ਹੈ ਵਾ ਜਬ ਇਕ ਰਸ ਅੰਮ੍ਰਤ ਧਾਰਾ ਵਰਸੀ ਤਬ ਝਮ ਝਮ ਪ੍ਰਕਾਸ਼ ਹੀ ਪ੍ਰਕਾਸ਼ ਹੋ ਆਇਆ। ਵਾ ਚਾਰੇ ਜੁਗਾਂ ਮੈਂ।

**ਗੁਰਮੁਖੇ ਗੁਰਮੁਖਿ ਨਦਰੀ ਰਾਮ ਪਿਆਰਾ ਰਾਮ ॥**

ਰਾਮ ਜੋ ਪਿਆਰਾ ਰਮਿਆਂ ਹੂਆ ਸੋ ਗੁਰਮੁਖਾਂ ਨੂੰ ਨਦਰ ਆਇਆ ਹੈ ਸੋ ਗੁਰਮੁਖਾਂ ਨੂੰ ਨਦਰ ਆਇਆ ਹੈ ਬੀਪਸਾ ਅਲੰਕਾਰ। ਵਾ ਗੁਰਮੁਖਾਂ ਕੋ ਗੁਰਾਂ ਦੁਆਰੇ ਨਦਰ ਆਇਆ ਹੈ ਵਾ ਗੁਰਮੁਖਾਂ ਕੋ ਗੁਰਮੁਖਤਾ ਕਰਕੇ ਨਦਰ ਆਇਆ ਹੈ।

**ਦੁਖ ਕਿਲ ਬਿਖ ਨਾਸ ਗਵਾਇਆ ਰਾਮ ॥**

ਦੁਖ ਭੀ ਨਾਸ ਔਰ ਕਿਲ ਬਿਖ ਭੀ ਗਵਾਇਆ।

**ਗੁਰ ਪਰਚੈ ਗੁਰ ਪਰਚੈ ਧਿਆਇਆ ॥**

ਬੀਪਸਾ ਅਲੰਕਾਰ ਗੁਰਾਂ ਦੇ ਪਰਚੇ ਕਰਕੇ ਧਿਆਇਆ ਹੈ ਗੁਰਾਂ ਦੇ ਪਰਚੇ ਕਰਕੇ ਧਿਆਇਆ ਹੈ ਵਾ ਪਰਚਿਆਂ ਵਿਚੋਂ ਗੁਰਾਂ ਕੇ ਗੁਰ ਪਰਚੇ ਕਰਕੇ ਧਿਆਇਆ ਵਡੇ ਪਰਚੇ।

**ਲੋਭ ਵਿਕਾਰ ਨਾਵ ਡੁਬਦੀ ਨਿਕਲੀ ॥**

ਲੋਭ ਜੋ ਵਿਕਾਰਾਂ ਦੀ ਉਤਪਤੀ ਕਰਨੇ ਵਾਲਾ ਇਸ ਮੈਂ ਬ੍ਰਿਤੀ ਰੂਪੀ ਨੌਕਾ ਡੁਬਦੀ ਸੀ ਸੋ ਨਿਕਲ ਗਈ।

**ਰੋਮੇ ਰੋਮਿ ਰੋਮਿ ਰੋਮੇ ਮੈ ਗੁਰਮੁਖਿ ਰਾਮੁ ਧਿਆਏ ਰਾਮੁ ॥**

ਰਾਮ ਜੋ ਰੋਮ ਰੋਮ ਮੈਂ ਰਮਿਆਂ ਹੂਆ ਤਿਸਕੋ ਮੈਂ ਰੋਮ ਰੋਮ ਕਰਕੇ ਧਿਆਇਆ ਹੈ। ਵਾ ਜਿਨਾਂ ਗੁਰਾਂ ਨੇ ਰੋਮ ਰੋਮ ਕਰਕੇਧਿਆਇਆ ਹੈ ਉਨਾਂ ਦੁਆਰੇ ਮੈਂ ਭੀ ਰੋਮ ਰੋਮ ਕਰਕੇ ਧਿਆਇਆ ਹੈ।

**ਰਾਮੋ ਰਾਮ ਨਾਮੁ ਗੁਰੂ ਰਾਮ ਗੁਰਮੁਖੇ ਜਾਣੈ ਰਾਮ ॥**

ਰਾਮ ਜੋ ਰਮਿਆਂ ਹੂਆ ਤਿਸਕਾ ਰਾਮ ਨਾਮ ਜਬ ਗੁਰੂ ਪੂਜ ਗੁਰਾਂ ਦੁਆਰੇ ਜਾਨਿਆਂ ਤਬ ਅਰਾਮ ਹੂਆ।

**ਆਸਾ ਮਹਲਾ ੪ ॥ ਛੰਤ ॥ ਸਤਿਗੁਰ ਗਿਆਨ ਬਲਿਆ ਘਟਿ ਚਾਨਣ ॥**

ਜਬ ਗੁਰਾਂ ਦੁਆਰੇ ਘਟ ਮੈਂ ਗਯਾਨ ਰੂਪੀ ਦੀਵਾ ਬਲਿਆ ਤਬ ਚਾਂਦਨਾ ਹੂਆ।

## ਆਸਾ ਮਹਲਾ ੪ ॥

ਸਿਖਾਂ ਨੇ ਬੇਨਤੀ ਕੀਤੀ ਚਾਰੇ ਜੁਗਾਂ ਕਾ ਧਰਮ ਨਿਰੂਪਨ ਕਰੋ।

## ਸਤਜੁਗਿ ਸਭੁ ਸੰਤੋਖ ਸਰੀਰ

ਸਤਜੁਗ ਮੈਂ ਸਭ ਸਰੀਰ ਸੰਤੋਖ ਮਈਥੇਧਰਮ ਦੇ ਚਾਰ ਹੀ ਪੈਰ ਧਿਆਨ ਨਾਮ ਵੇਖੀ ਦੇ ਸੇ ਸਤਯੁਗ ਤਪ ਦਾਨ।

## ਸਾਹਿਬ ਸਲੋਧ ॥

ਮਹਾਂ ਬਿਖਿਆਂ ਕੋ ਲੋਧ ਨਾਮ ਬੀਜ ਦੇਸੇਵਾ ਲੋਧ ਨਾਮ ਘੋਲ ਦੇਸੇ।

## ਹਰਿ ਗੋਪੀ ਕਾਨ ਉਪਾਇ ਜੀਉ ॥

ਹਰੀ ਨੇ ਗੋਪੀ ਕਾਨ ਕੌਤਕੀ ਅਵਤਾਰ ਉਪਾਇਆ।

## ਤਪ ਤਾਪਨ ਤਾਪਹਿ ਜਗ ਪੁੰਨ ਅਰੰਭਹਿ ॥

ਤਪਨ ਤਾਪਾਂ ਕੋ ਤਾਪਦੇ ਸੇ ਤਪਨ ਸੂਰਜ ਅਗਨੀ ਅਗੇ ਜਗਾਂ ਔਰ ਪੁੰਨਾਂ ਕਾ ਅਰੰਭ ਕਰਦੇ ਸੇ ਵਾ ਜਗਤ ਮੈ ਪੁੰਨ ਕਾ ਅਰੰਭ।

## ਮਸਤਕ ਭਾਗ ਪੁਰਾਨ ॥

ਪੂਰਨ ਭਾਗ।

## ਮਸਤਕ ਮਣੀ ॥

ਮਸਤਕ ਦੇ ਭਾਗਾਂ ਕੀ ਮਣੀ ਰਤੀ ਕਰਕੇ ਬਹੁਤ ਪ੍ਰੀਤੀ ਪ੍ਰਗਟ ਹੋਈ।

## ਮੁਖ ਭਾਗਾ ਰਤੀ ਚਾਰੇ ॥

ਜਿਸ ਕੀ ਮੁਖੀ ਭਾਗਾਂ ਦੀ ਰਤੀ ਹੈ ਚਾਰੇ ਸ੍ਰੇਸ਼ਟ ਵਾ ਮੁਖ ਦੇ ਭਾਗਾਂ ਦੀ।

## ਮੁਖਿ ਮਸਤਕ ਭਾਗ ਸਭਾਗਾ ॥

ਮਸਤਕ ਦੇ ਮੁਖੀ ਭਾਗਾਂ ਕਰਕੇ ਸਭਾਗਾ ਨਾਮ ਸ੍ਰੇਸ਼ਟ ਹੂਆ।

## ਗਟਾਕ ॥

ਗਟ ਗਟ ਕਰਕੇ ਵਾ ਇਕ ਰਸ।

## ਜਗ ਉਪਜੈ ਬਿਨਸੈ ਬਿਨਸ ਬਿਨਾਸੈ ॥

ਤਿੰਨੇ ਕਾਲਾਂ ਮੈਂ ਵਾ ਜੋ ਉਤਪੰਨ ਹੋਕੇ ਬਿਨਸਨੇ ਵਾਲਾ ਹੈ। ਹੇ ਜੀਵ ਇਸ ਕੀ ਆਸਾ ਤੇ ਬਿਨਸ ਸ਼ੀਘਰ ਹੀ ਬਿਨਾ ਹੋ ਜਾਹ।

## ੧ ਓ ਸਤਿਗੁਰਪ੍ਰਸਾਦਿ॥

## ਆਸਾ ਮਹਲਾ ੪ ਛੰਤੁ ॥ ਘਰੁ ੪ ॥

ਅਬ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਛੇ ਛੰਤ ਨਿਰੂਪਨ ਕਰਦੇ ਹੈਂ ਇਹ ਰਾਗੀ ਲੋਕਾਂ ਕੋ ਹੁਕਮ ਦੇਤੇ ਹੈਂ ਇਹ ਜੋ ਛੇ ਛੰਤ ਹੈਂ ਇਸ ਇਕ ਇਕ ਛੰਤ ਕੀਆਂ ਚਾਰ ਚਾਰ ਪਉੜੀਆਂ ਹੈਂ ਛੇ ਚੌਕਾ ਚੌਵੀ। ਚੌਵੀ ਹੀ ਅਗੇ ਆਸਾ ਦੀ ਵਾਰ ਦੀਆਂ ਪਉੜੀਆਂ ਹੈਂ ਉਨਾਂ ਪਉੜੀਆਂ ਨਾਲ ਮਿਲਾਕੇ ਇਨਾਂ ਕੋ ਗੈਨ ਕਰਨਾ ਪ੍ਰਿਥਮ ਉਸ ਕੀ ਇਕ ਪਉੜੀ ਪੜ੍ਹਨੀ ਫੇਰ ਇਸਕੀ ਇਕ ਗੈਨ ਕਰਨੀ ਇਸ ਪ੍ਰਕਾਰ ਗੈਨ ਕਰੋ।

## ਹਰਿ ਅੰਮ੍ਰਤ ਭਿੰਨੇ ਲੋਇਣਾ ਮਨ ਪ੍ਰੇਮਿ ਰਤੰਨਾ ਰਾਮ ਰਾਜੇ ॥

ਜਿਸ ਵਕਤ ਮਨ ਰਾਮ ਰਾਜੇ ਕੇ ਪ੍ਰੇਮ ਮੈ ਰਤੰਨਾਂ ਰਤਿਆ ਤਾਂ ਹਰੀ ਜੋ ਅਮ੍ਰਿਤੁ ਤਿਸ ਮੇ ਲੋਇਨਭਿੰਨੇ।

## ਮਨ ਰਾਮ ਕਸਵਟੀ ਲਾਇਆ ਕੰਚਨ ਸੋਵਿੰਨਾ ॥

ਜਿਸ ਕਾ ਮਨ ਰਾਮ ਨੇ ਭਗਤੀ ਰੂਪੀ ਕਸੌਟੀ ਪਰ ਲਾਇਆ ਹੈ। ਉਹੋ ਕੰਚਨ ਵਤ ਸੋ ਨਾਮ ਸ੍ਰੇਸ਼ਟ ਵਿੰਨਾਂ ਨਾਮ ਰੰਗ ਵਾਲਾ ਹੂਆ ਹੈ।

## ਮੁਸਕ ਝਕੋਲਿਆ ॥

ਮਨ ਰੂਪੀ ਵਸਤੁ ਭਗਤੀ ਰੂਪੀ ਮੁਸਕ ਨਾਮ ਸੁਗੰਧੀ ਮੈ ਝਕੋਲਿਆ ਨਾਮ ਪਾਇਆ ਹੈ।

## ਹਰਿ ਪ੍ਰੇਮ ਬਾਣੀ ਮਨ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥

ਹਰੀ ਕੀ ਜੋ ਪ੍ਰੇਮ ਬਾਨੀ ਇਹੀ ਭਏ ਅਣੀਆਲੇ ਨਾਮ ਤੀਰ ਅਣੀਆਂ ਨਾਮ ਕੁੰਡੀਆਂ ਵਾਲੇ। ਇਸ ਕਰਕੇ ਮਨ ਰੂਪੀ ਮ੍ਰਿਗ ਕੋ ਮਾਰਿਆ।

## ਕੰਚਨੁ ਕਾਇਆ ਕੋਟ ਗੜ ॥

ਜਿਸ ਨੇ ਕਾਇਆਂ ਰੂਪੀ ਕੋਟ ਨੂੰ ਗੜ ਨਾਮ ਕੰਚਨ ਵਤ ਸੁਧ ਕੀਆ ਹੈ। ਵਾ ਕੋਟਾਂ ਵਿਚੋਂ ਕਾਇਆਂ ਰੂਪੀ ਗੜੇ ਕੋ ਕੰਚਨ ਵਤ ਕੀਆ।

## ਹਉ ਮੂਰਖ ਕਾਰੈ ਲਾਈਆ ਨਾਨਕ ਹਰ ਕੰਮੇ ॥

ਹਉ ਕੰਮ ਮੂਰਖ ਕੋ ਭਾਵ ਨਿਕੰਮੇਂ ਮੂਰਖ ਕੋ ਹਰੀ ਨੇ ਕਾਰ ਲਾਈਆ ਵਾ ਕੰਮਕੇ ਕਾਰ ਨਾਮ ਕਰਨੇ ਮੈ ਲਾਈਆ।

## ਗੁਰ ਅੰਮ੍ਰਤ ਭਿੰਨੀ ਦੇਹੁਰੀ ॥

ਗੁਰਾਂ ਕੀ ਦੇਹੁਰੀ ਬੁਧੀ ਅੰਮ੍ਰਤ ਕਰਕੇ ਭਿਜੀ ਹੂਈ ਹੈ। ਪ੍ਰਸ਼ਨਃ-ਕੈਸੀ ਜਾਨੀ ਜਾਵੇ। ਉਤਰਃ-

## ਅੰਮ੍ਰਤ ਬੁਰਕੇ ਰਾਮ ਰਾਜੇ ॥

ਅਗੇ ਜੋ ਜਗਯਾਸੀਆਂ ਕੋ ਅੰਮ੍ਰਤ ਬੁਰਕੇ ਨਾਮ ਛਿੜਕਦੇ ਹੈਂ।

## ਅੰਮ੍ਰਤ ਛਕਿ ਛਕੇ ॥

ਛਕਤੇ ਹੀ ਛਕਤੇ ਹੈਂ। ਵਾ ਆਪ ਛਕਤੇ ਹੈਂ। ਔਰਾਂ ਕੋ ਛਕਾਤੇ ਹੈਂ। ਵਾ ਛਕਕੇ ਛਕੇ ਨਾਮ ਫਬੇ ਹੈਂ।

## ਧਕ ਧਕੇ ॥

ਧਕੇ ਹੀ ਧਕੇ ਵਾ ਧਕ ਧਕੇ ਨਾਮ ਸੰਸੇ। ਵਾ ਇਸ ਲੋਕ ਮੈਂ ਧਕੇ ਪ੍ਰਲੋਕ ਮੈ ਧਕੇ।

## ਰਾਗੀ ਨਾਦੀ ਬੇਦੀ ॥

ਰਾਗੀ ਰਾਗ ਕਰਨੇ ਵਾਲੇ ਨਾਦੀ ਨਾਦ ਪੂਰਨੇ ਵਾਲੇ। ਬੇਦੀ ਬੇਦ ਪਠਨੇ ਵਾਲੇ।

## ਰੋਇ ਰੂਹ ਸੁੰਦਰ ਜਤਾਂ ॥

ਰੁਦਨ ਕਰਕੇ ਵਾ ਰੋਏ ਪ੍ਰਯਤਨ ਕਰਕੇ । ਵਾ ਰੋਏ ਪਤ ਅਵ ਰੋਏ। ਵਾ ਰੋਏ ਬਾਨੀ ਵਾ ਰੋਏ ਰੂਹ ਸੁੰਦਰਜਤਾ।

## ਸਿਰ ਰੋਗ ਹਥ ਦੀ ਜੈ ॥

ਸਿਰ ਉਸਕਾ ਰੋਗਾਂ ਕੇ ਹਥ ਦੀਜੈ। ਵਾ ਸਿਰ ਸਿਰੋਮਨੀ ਰੋਗ ਕੋਹੜ ਉਸ ਕੇ ਹਥ ਦੀਜੈ ਵਾ ਸਿਰ ਰੋਗ ਕੌਣ ਜਨਮ ਮਰਨ ਉਸਕੇ ਹਥ ਦੀਜੈ।

## ਚੜਿ ਚੇਤ ਬਸੰਤ ॥

ਭਲੀ ਅਰੁਤੇ ਮਨੁਖਾ ਦੇਹ ਰੂਪੀ ਭਲੀ ਬਸੰਤ ਰੁਤ ਮੈ ਸ਼ੌਕ ਵਸਥਾ ਰੂਪੀ ਚੇਤ ਚੜਿਆ।

## ਆਂਙਨ ਧੂੜਿ ਲੁਭੇ ॥

ਰਿਦੇ ਰੂਪੀ ਆਂਙਨ ਮੈ ਕਾਮਾਦਕਾਂ ਰੂਪੀ ਧੂੜ ਲੁਭੇ ਨਾਮ ਉਡਤੀ ਹੈ।

## ਹਰਕੀਆਂ ਕਥਾ ਕਹਾਣੀਆ ॥

ਇਸ ਸਬਦ ਕੋ ਛੋਡਕੇ ਅਗਲੀ ਪਉੜੀ ਪਹਿਲੇ ਲਾਵਨੀ ਪਿਛੇ ਸੇ ਇਹ ਸ਼ਬਦ ਲਾਵਨਾਂ ਅਗਲੀ ਪਉੜੀ ਕੌਨਸੀ।

## ਪਿਆਰੇ ਹਰਿ ਬਨਿ ਪ੍ਰੇਮ ਨ ਖੇਲਸਾ

ਪਿਆਰੇ ਜੋ ਗੁਰੂ ਹੈਂ ਉਨ੍ਹਾਂ ਬਿਨਾਂ ਪ੍ਰੇਮ ਮੈ ਨਹੀਂ ਖੇਲਿਆ ਜਾਤਾ।

## ਕਿਉਂ ਪਾਈ ਗੁਰ ਜਿਤ ਲਗ ਪਿਆਰਾ ਦੇਖਸਾਂ ॥

ਕੈਸੇ ਗੁਰਾਂ ਕੋ ਪਾਏ। ਜਿਤ ਨਾਮ ਜਿਨਾਂ ਕੇ ਉਪਦੇਸ ਮੈਂ ਲਗਕੇ ਪਿਆਰੇ ਨੂੰ ਦੇਖ ਲਵੀਏ।

## ਹਰਿ ਦਾਤੜੇ ਮੇਲਿ ਗੁਰੂ ਮੁਖ ਗੁਰਮੁਖ ਮੇਲਸਾ ॥

ਹੇ ਹਰੀ ਦਾਤੇ ਗੁਰੂ ਜੋ ਮੁਖੀ ਤਿਨਾਂ ਨਾਲ ਮੇਲ ਜਦੀ ਮੇਲੇਗਾ ਤਾਂ ਓਹੁ ਗੁਰੂ ਮੁਖੀ ਤੇਰੇ ਨਾਲ ਮੇਲ ਦੇਨਗੇ।

## ਗੁਰ ਨਾਨਕ ਪਾਇਆ ਮੇਰੇ ਪਿਆਰੇ ਧੁਰ ਮਸਤਿਕ ਲੇਖਸਾ ॥

ਧੁਰ ਮਸਤਕ ਦੇ ਲੇਖਾਂ ਕਰਕੇ ਗੁਰੂ ਪੂਰੇ ਪਾਇ। ਤਾਂ ਅਬ ਪਿਛਲੀਆਂ ਪੰਗਤਾਂ ਲਾਵਨੀਆਂ।

## ਹਰ ਕੀਆਂ ਕਥਾ ਕਹਾਣੀਆਂ ਗੁਰੂ ॥

ਇਤਿਆਦਕ।

## ਅਨਦੋ ਅਨਦ ਘਣਾ ਮੈ ਸੋ ਪ੍ਰਭ ਡੀਠਾ ਰਾਮ ॥

ਅਨੰਦ ਹੀ ਅਨੰਦ ਹੂਆ। ਬੀਪਸਾ ਅਲੰਕਾਰ। ਵਾ ਅਨੰਦਾਂ ਵਿਚੋਂ ਸ੍ਰੇਸ਼ਟ ਅਨੰਦ ਹੂਆ। ਵਾ ਅਨੰਦ ਰੂਪ ਕੋ ਦੇਖਕੇ ਅਨੰਦ ਹੂਆ।

## ਚਾਖਿਅੜਾ ਚਾਖਿਅੜਾ ॥

ਚਾਖਨਾਂ ਕੀਆ ਚਾਖਨਾ ਕੀਆ। ਬੀਪਸਾ ਅਲੰਕਾਰ। ਵਾ ਚਾਖਨੇਂ ਵਾਲਾ ਹੋਕੇ ਚਾਖਿਆ। ਵਾ ਚਾਖਨੇ ਯੋਗ ਕੋ ਚਾਖਿਆ। ਵਾ ਜਿਨਾਂ ਨੇ ਚਾਖਿਆ ਉਨਾਂ ਦੁਆਰੇ ਚਾਖਿਆ। ਵਾ ਚਖੂ ਆਦੀ ਇੰਦ੍ਰਿਆਂ ਮੈਂ ਜੋ ਅੜ੍ਹ ਰਹਿਆ ਹੈ ਉਸ ਕੋ ਚਾਖਿਆ।

## ਸੋਹਿਅੜੇ ਸੋਹਿਅੜੇ ਮੇਰੇ ਬੰਕ ਦੁਆਰੇ ਰਾਮ ॥

ਸੋਭਨੀਕ ਹੂਏ ਸੋਭਨੀਕ ਹੂਏ ਮੇਰੇ ਪ੍ਰਤਖ ਹੀ ਬੰਕ ਦੁਆਰੇ। ਵਾ ਜੈਸੇ ਬੰਕ ਦੁਆਰੇ ਸੋਭਨੀਕ ਹੋਤੇ ਹੈਂ। ਤੈਸੇ ਮੇਰੇ ਦੁਆਰੇ ਸੋਭਨੀਕ ਹੂਏ। ਵਾ ਤੈਸੇ ਹੀ ਮੇਰੇ ਇੰਦ੍ਰਿਆਂ ਰੂਪੀ ਬੰਕ ਦੁਆਰੇ ਸੋਭਨੀਕ ਹੋਏ।

## ਪਾਹੁਨੜੇ ਪਾਹੁਨੜੇ ॥

ਪ੍ਰਾਹੁਨੇ ਆਏ ਪ੍ਰਾਹੁਨੇ ਆਏ। ਸੰਤ ਵਾ ਪ੍ਰਾਹੁਨਿਆਂ ਵਿਚੋਂ ਸੰਤ ਪਿਆਰੇ ਕੀ ਪ੍ਰਾਪਤੀ ਕੋ ਪ੍ਰਾਹੁਨੇ ਆਏ।

## ਆਪੇ ਜਾਵੀ ਆਪੇ ਮਾਵੀ ॥

ਜਾਵੀ ਹੋਤਾ ਹੈ ਪੁਤਰ ਵਾਲਾ ਤੇ ਮਾਵੀ ਹੋਤਾ ਹੈ ਧੀ ਵਾਲਾ। ਜਿਥੇ ਜੰਵ ਢੁਕਤੀ ਹੈ। ਸ੍ਰਬ ਰੂਪ ਤੁਹੀਂ ਹੈਂ, ਆਪੇ ਆਪ ਦੇਵਾ ਸੁਆਮੀ ਲਾੜਾ ਰੂਪ ਹੈ। ਵਾ ਜਾਵੀ ਸੰਤ ਜਨ, ਕਿਉਂ ਸੰਤਾਂ ਦੁਆਰੇ ਹੀ ਪ੍ਰਮੇਸ਼੍ਵਰ ਰੂਪੀ ਲਾੜੇ ਨਾਲ ਜਗਜਾਸੀ ਰੂਪੀ ਇਸਤ੍ਰੀ ਕਾ ਬਿਵਾਹ ਹੋਨਾਂ ਹੈ। ਇਸ ਤੇ ਜਗਜਾਸੀ ਮਾਵੀ ਰਹਿਆ।

ਪੂਜਾ ॥ ੩ ॥ ਵਾ ਤੇਰੇ ਚਰਨਾਂ ਮੈਂ ਜੋ ਚਰਨ ਨਾਮ ਬਿਚਰਨੇ ਵਾਲੇ ਹੈਂ ਉਨ੍ਹਾਂ ਕੀ ਧੂੜਾ ॥ ੪ ॥ ਤੇਰੀ ਪ੍ਰਾਪਤੀ ਕੇ ਚਰਨ ਨਾਮ ਕਰਤਬਾਂ ਮੈ ਜੋ ਚਰਨ ਨਾਮ ਬਿਚਰਤੇ ਹੈਂ ॥ ੫ ॥ ਤੇਰੇ ਚਰਨ ਜੋ ਬੇਦ ਤਿਨਾਂ ਮੈਂ ਜੋ ਚਰਨ ਬਿਚਰਨ ਵਾਲੇ ਹੈਂ ॥ ੬ ॥

## ਨਵ ਨਿਧੇ ਨਉ ਨਿਧੇ ॥

ਨੌ ਨਿਧੀਆਂ ਨੌ ਨਿਧੀਆਂ ਬੀਪਸਾ ਅਲੰਕਾਰ । ਵਾ ਅੰਤ੍ਰੀਵ ਨੌ ਨਿਧੀਆਂ । ਵਾ ਨਿਧੀਆਂ ਵਿਚੋਂ ਭਗਤੀ ਰੂਪੀ ਨੌ ਨਿਧੀ ਘਾਈ ਨੌਧਾ ਭਗਤੀ ।

## ਸਭ ਕਿਛ ਮੈ ਸਭ ਕਿਛ ਪਾਇਆ ॥

ਬੀਪਸਾ ਅਲੰਕਾਰ । ਵਾ ਸਭ ਕਿਛ ਵਿਚੋਂ ਸੁਭ ਗੁਨ ਸਭ ਕਿਛ ਪਾਏ । ਵਾ ਸਭ ਕਿਛ ਪਾਏ । ਤਾਂ ਸਭ ਕੋ ਕਿਛ ਨਾਮ ਤੁਛ ਜਾਨਿਆਂ ॥ ੩ ॥

## ਸਰਸਿਅੜੇ ਸਰਸਿਅੜੇ ॥
## ਮੇਰੇ ਭਾਈ ਮੀਤਾ ਰਾਮ ॥

ਬੀਪਸਾ ਅਲੰਕਾਰ । ਅਨੰਦ ਹੋਇ ਅਨੰਦ ਹੋਇ । ਵਾ ਭ੍ਰਾਈ ਮਹਾ ਦੇਵ ਅਨੰਦ ਹੋਇ ਤੇ ਮਿਤ੍ਰ ਸਾਹਿਬ ਬੁਢਾ ਜੀ ਅਨੰਦ ਹੋਇ । ਵਾ ਸਰਸ ਨਾਮ ਅਧਿਕ ਸਰਸ ਨਾਮ ਅਨੰਦ ਹੋਇ । ਵਾ ਜੈਸੇ ਮਿਤਰ ਅਨੰਦ ਹੋਤੇ ਹੈਂ ਤੈਸੇ ਸੁਭ ਗੁਨ ਭਾਈ ਅਨੰਦ ਹੋਏ ।

## ਬਿਖਮੋ ਬਿਖਮ ਅਖਾੜਾ ॥

ਬੀਪਸਾ ਅਲੰਕਾਰ । ਵਾ ਜੈਸੇ ਪ੍ਰਤਖ ਅਖਾੜਾ ਬਿਖਮ ਹੋਤਾ ਹੈ ਤੈਸੇ ਸੰਸਾਰ ਅਖਾੜਾ ਬਿਖਮ ।

## ਤੂਟੀ ਭੀਤਾ ਭਰਮ ਗੜਾ ॥

ਹੰਕਾਰ ਰੂਪੀ ਭੀਤ ਭਰਮ ਗੜਾ ।

## ਆਸਾ ਮਹਲਾ ੫ ॥ ਅਕਥਾ ਹਰਿ ਅਕਥ ਕਥਾ ॥

ਹਰੀ ਭੀ ਅਕਥ ਕਥਾ ਭੀ ਅਕਥ ।

## ਸੁਰ ਨਰ ਸੁਰ ਨਰ ਮੁਨਿ

ਪਿਛਾਂ ਭੀ ਸੁਰ ਨਰਾਂਨੇ ਵਖਾਨੀ ਅਬ ਭੀ ਸੁਰ ਨਰਾਂਨੇ ਵਖਾਨੀ ਅਗੇ ਭੀ ਮੁਨੀ ਕਥਨ ਕਰਨਗੇ । ਵਾ ਸੁਰਾਂ ਕਾ ਸੁਰ ਕੌਨ ਬ੍ਰਿਹਸਪਤ ਤੇ ਨਰਾਂ ਕਾ ਨਰ ਕੌਨ ਸ੍ਵੈਭੂ ਮੁਨੀ ਵਾ ਨਰ ਸਿੰਘ ਨਰ ਨਾਰਾਇਨ ਸੁਰਾਂ ਕਾ ਸੁਰ ਇੰਦ੍ਰ ।

## ਹਰਿ ਸੰਤਾ ਹਰਿ ਸੰਤ ਸਜਨਾ ॥

ਹਰੀ ਕੇ ਸੰਤ ਸਜਨ ਵਾ । ਸੰਤਾਂ ਵਿਚੋਂ ਹਰਿ ਹਰਿ ਕੇ ਸੰਤ ਸਜਨ ।

## ਵਡਭਾਗੀ ਵਡਭਾਗੀ ॥

ਬੀਪਸਾ ਅਲੰਕਾਰ । ਵਾ ਵਡਭਾਗੀਆਂ ਨੇ ਵਡਭਾਗੀ ਜੋ ਸੰਤ ਉਨਕੀ ਸੰਗਤ ।

## ਹਰਦਰੇ ਹਰਿ ਦਰਿ ॥

ਹਰੀ ਕੇ ਦਰ ਮੈ ਹਰੀ ਕੇ ਦਰ ਭਗਤ ਸੋਭਨੀਕ ਹੂਏ । ਵਾ ਦਰਾਂ ਵਿਚੋਂ ਹਰਿ ਹਰਿ ਕੇ ਦਰ ਮੈ ਸੋਭਨੀਕ ਹੂਏ ।

## ਵਾਰੀ ਤਿਨ ਵਾਰੀ ਜਾਵਾਂ ਸਦ ਬਲਿਹਾਰੇ ਰਾਮ ॥

ਵਾਰ ਮਨ ਬਾਨੀ ਸਰੀਰ ਕਰਕੇ । ਵਾ ਹੰਕਾਰੀ ਰੂਪੀਵਾੜ ਤ੍ਰੇ ਵਰਜ ਕੇ ਸਦਾ ਬਲਿਹਾਰੇ ਜਾਤੇ ਹਾਂ । ਵਾ ਪਦਾਰਥਾਂ

ਰੂਪੀ ਵਾਰ ਜਲ ਕੋ ਵਾਰ ਕੇ ਸਦਾ ਬਲਿਹਾਰੇ ਜਾਤੇ ਹਾਂ ।

## ਤੇਰੇ ਚਰਨਾ ਤੇਰੇ ਚਰਨ ॥

ਬੀਪਸਾ ਅਲੰਕਾਰ ਵਾ ਤੇਰੇ ਜੋ ਚਰਨ ਹੈਂ ਉਨ੍ਹਾ ਤੇਰਿਆਂ ਚਰਨਾਂ ਕੀ ॥ ੨ ॥ ਵਾ ਤੇਰੇ ਜੋ ਚਰਨ ਹੈਂ ਚਰਨ ਨਾਮ ।

## ੧ ਓ ਸਤਿਗੁਰਪ੍ਰਸਾਦਿ ॥

## ਛੰਤ ॥ ਜਲ ਦੁਧ ਨਿਆਈਰੀਤਿ ਅਬ ਦੁਧ ਆਚ ਨਹੀ ॥

ਅਬ ਸਤਿਗੁਰ ਦੇਵ ਜੀ ਕਥਨ ਕਰਤੇ ਹੈਂ ਪ੍ਰਮੇਸ਼ੂਰ ਮੈਂ ਐਸੀਪ੍ਰੀਤੀਕਰ ਜੈਸੇ ਜਲ ਔਰ ਦੁਧ ਕੀ ਰੀਤੀ ਹੋਤੀ ਹੈ ਉਨਕੀ ਨਿਆਈਂ ॥ ਕੈਸੇ ਅਬ ਨਾਮ ਜਲ ਦੁਧ ਕੋ ਆਚ ਨਹੀ ਲਗਣੇ ਦੇਤਾ ਹੈ ॥ ਇਸੀ ਪ੍ਰਕਾਰ ਆਪ ਤਾਂ ਦੁਖ ਸਹਾਰ ਲੇਵੇ ਗੁਰੂ ਔਰ ਈਸ਼੍ਵਰ ਕੀ ਨਿੰਦਿਆ ਸਰਵਨ ਨਾ ਕਰਕੇ ਵਾ ਦੋ ਅੰਗੀ ਦ੍ਰਿਸ਼ਟਾਂਤ ਹੈ ਜਬ ਜਲ ਸੜ ਜਾਤਾ ਹੈ ਤਬਦੁਧ ਉਬਲ ਉਬਲ ਕੇ ਅਗਨੀ ਬੁਝਾਵਤਾ ਹੈ ਕਹਿੰਦਾ ਹੈ ਮੇਰਾ ਮਿਤ੍ਰ ਤੈਨੇ ਸਾੜ ਦੀਆ । ਐਸੇ ਹੀ ਜਬ ਕੋਈ ਮਹਾਤਮਾਂ ਕੋ ਦੁਖ ਦੇਤਾ ਹੈ ਤਬ ਪ੍ਰਮੇਸ਼੍ਵਰ ਅਵਤਾਰ ਧਾਰਕੇ ਉਨਕਾ ਨਾਸ ਕਰਤਾ ਹੈ ॥

## ਬਰਸ ਸੁਹਾਵੇ ਮੇਹੁ ॥

ਚਾਤ੍ਰਿਕ ਕਹਿਦਾ ਹੈ ਹੇ ਸੁਹਾਵੇ ਮੇਘੋ ਤੁਮ ਬਰਸੋ ॥ ਵਾ ਓਹੁ ਸੁਹਾਵੇ ਮੇਘ ਬਰਸਦੇ ਹੈਂ ਪ੍ਰੰਤੂ ਜਬਤਕਸ੍ਵਾਂਤੀ ਬੂੰਦ ਨਹੀ ਮਿਲੀ ਤਬ ਤਕ ਚਵੀ ਜਾਤਾ ਹੈ ॥ ਐਸੇ ਹੀ ਗੁਰੂ ਮੇਘ ਚਾਤ੍ਰਿਕ ਜਗਜ਼ਾਸੂ ਅਭੇਦ ਬੋਧ ਬੂੰਦ ॥

## ਧਨ ਦੇਂਦੀ ਸਾਚ ਸਨੇਹਾ ॥

ਮੈ ਧਨ ਸਚੇ ਕਾ ਸਨੇਹਾ ਦੇਂਦੀ ਨਾਮ ਪੁਛਦੀ ਹਾਂ।

## ਜੈਸੀ ਤਰਣਿ ਭਤਾਰ ਉਰਝੀ ਪਿਰਹਿਸਿਵੈ ॥

ਜਿਸ ਤਰਾਂ ਤਰਨ ਇਸਤ੍ਰੀ ਭਤਾਰਕੀ ਸਿਵੈ ਨਾਮ ਸੇਵਾ ਵਿਚ ਉਰਝੀ ਹੈ ਤੈਸੇਹੀ ਪਿਰੀ ਪ੍ਰਮੇਸ਼ੂਰ ।

## ਮਿਲੀਐ ਸੰਗਿ ਸਾਤ ॥

ਸੰਗ ਮਿਲੀਏ ਤਬਸਾਂਤੀ ਹੋਵੇਗੀ ਵਾ ਉਸਕੀ ਸਤਸੰਗਤ ਕੇਸੰਗ ਮਿਲੀਏ ।

## ਨਾਨਕ ਪਇਅੰਪੇ

ਉਚਾਰਦੇ ਹੈਂ ਵਾ ਹੇ ਆਪਣੇ ਪਤੀ ।

## ਸਾਗਰ ਸੰਗਾਰ ਭਵਉਤਾਰ

ਭਵਨਾਮ ਕਲਜ਼ਾਨ ॥

## ਆਨੰਦ ਹਰਿਜਸ ਮਹਾਮੰਗਲ ॥

ਜੋ ਮਹਾਂ ਮੰਗਲ ਦੇ ਕਰਨੇ ਵਾਲਾ ਹੈ ਤਿਸ ਹਰੀ ਕਾ ਜਸ ਕੀਆ ਤਬ ਅਨੰਦ ॥

## ਚਮਤਕਾਰ ਪਰਗਾਸ ਦਹਦਿਸ ॥

ਜਿਸਕਾ ਦਸੋਦਿਸਾ ਮੈਂ ਚਮਤਕਾਰਾ ਹੋਰਹਿਆ ਹੈ ਉਸ ਕਾ ਜਬ ਰਿਦੇ ਮੈਂ ਪ੍ਰਕਾਸ਼ ਹੂਆ ।

## ਪ੍ਰਾਨ ਪਤਿਗਤਿਮਤਿ ਜਾਤੇ ਪ੍ਰਿਅ ਪ੍ਰੀਤ ਪ੍ਰੀਤਮ ਭਾਵਏ ॥

ਜਾਤੇ ਨਾਮ ਜਿਨਾ ਗੁਰਾਂਦੁਆਰੇ ਪ੍ਰਾਨ ਪਤੀ ਕੀ ਮਤ ਮੈਂ ਗਤ ਪ੍ਰਾਪਤੀ ਹੋਤੀ ਹੈ ਉਸ ਪਿਆਰੇ ਪ੍ਰੀਤਮ ਕੋ ਪ੍ਰੀਤੀ ਵਾਲੇ ਭਾਵਤੇ ਹੈਂ ।

## ਮੀਠੇ ਭੋਗ ਸੋਨ ॥

ਸਵਰਨ ਆਦਕ। ਵਾ ਸੋਮੀ ਤੇ ਨਹੀਂ।

## ਭਉਨ

ਭਉਨਾ ਵਿਚੋਂ ਵਾ ਭਉਨਾ ਦੇ ਭਉਨ ਵਾ ਭਉ ਨਹੀਂ ਰਹਿਆ।

## ਅੰਮ੍ਰਿਤਬਨ ਸੰਸਾਰ ਸਹਾਈ ॥

ਜਬ ਆਪ ਸਹਾਈ ਹੂਏ ਤਬ ਸੰਸਾਰ ਬਨ ਅੰਮ੍ਰਿਤ ਬ੍ਰਹਮ ਰੂਪ ਹੀ ਲਗਤਾ।

## ੧ ੴ ਸਤਿਗੁਰਪ੍ਰਸਾਦਿ ॥

## ਮਹਲਾ ੫ ॥ ਛੰਤ ॥ ਘਰੁ ੭ ॥ ਸਲੋਕ ॥

## ਸੁਭਚਿੰਤਨ ਗੋਬਿੰਦ ਰਮਣ

ਗੋਬਿੰਦ ਕਾ ਜੋ ਰਮਣਾ ਹੈ ਇਹ ਸੁਭਚਿੰਤਨ ਹੈ॥

## ੧ ਛੰਤ ॥ ਭਿੰਨੀ ਰੈਨੜੀਏ ਚਾਮਕ ਨਿਤਾਰੇ ॥

ਜੈਸੇ ਸਾਵਨ ਕੀਆਂ ਰਾਤ੍ਰੀਆਂ ਜਲ ਨਾਲ ਭਿਜੀਆਂ ਹੋਤੀਆਂ ਹੈਂ ਮੰਦ ਮੰਦ ਬੂੰਦ ਬਰਸਦੀ ਹੈ ਕਿਸੀ ਤਰਫ ਤਾਰੇ ਚਮਕਦੇ ਹੋਤੇ ਹੈਂ ਐਸੀ ਰਾਤ੍ਰ ਵਿਖੇ ਮੇਰੇ ਰਾਮ ਕੇ ਪਿਆਰੇ ਸੰਤ ਭਜਨ ਮੈਂ ਜਾਗਦੇ ਹੈਂ ਬਿਸ਼ਈ ਬਿਸ਼ਿਆਂ ਮੈ ਜਾਗਦੇ ਹੈਂ। ਵਾ ਜਿਸ ਕੀ ਅਵਸਥਾ ਰੂਪੀ ਰਾਤ੍ਰ ਪ੍ਰੇਮ ਵਿਚ ਭਿਜੀ ਹੋਈ ਹੈ ਉਸਕੇ ਅੰਤਸ਼ ਕਰਨ ਰੂਪੀ ਆਕਾਸ ਮੈਂ ਸ਼ੁਭ ਗੁਨਾਂ ਰੂਪੀ ਤਾਰੇ ਚਮਕਦੇ ਹੈਂ।

## ਅੰਗ ਸੰਗਿ ਲਾਗੇ।

ਜਬ ਗੁਰਾਂ ਕੇ ਅੰਗ ਸੰਗ ਲਗੇ।

## ਸੰਜੋਗ ਸਾਹਾ ਸੁਭ ਗਣਿਆ ॥

ਗੁਰਾਂ ਨਾਲ ਜੋ ਸੰਜੋਗ ਹੂਆ ਹੈ ਏਹ ਪ੍ਰਮੇਸ਼ਰ ਕੀ ਪ੍ਰਾਪਤੀ ਮੈਂ ਸੁਭ ਸਾਹਾ ਗਣਿਆਂ ਹੈ।

## ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ।

ਜੈਸੇ ਇਕੋ ਜੇਹੀਆਂ ਲੜਕੀਆਂ ਥੀਆਂ ਉਨ੍ਹਾਂ ਵਿਚੋਂ ਇਕ ਦਾ ਵਿਵਾਹ ਹੋ ਗਇਆ ਓਹੁ ਸਹੁਰੀ ਜਾਕੇ ਆਈ ਤਬ ਓਹ ਸਖੀਆਂ ਪੁਛਦੀਆਂ ਹੈਂ ਸਸ ਕਾ ਔਰ ਸਹੁਰੇ ਕਾ ਕੈਸਾ ਅਨੰਦ ਹੈ ਨਨਾਣ ਕਾ ਕੈਸੇ ਅਨੰਦ ਹੈ। ਓਹੁ ਸਭ ਦਸਦੀ ਹੈ ਜਬ ਉਨ੍ਹਾਂ ਨੇ ਕੰਤ ਕੀ ਨਿਸ਼ਾਨੀ ਪੁਛੀ ਤਬ ਪ੍ਰੇਮ ਰਸ ਮੈਂ ਭਰੀ ਹੋਈ ਕੁਛ ਬੋਲਨਾ ਨਾਂ ਜਾਣੀ। ਇਸੀ ਪ੍ਰਕਾਰ ਜਗਜਾਸੂ ਸਭੀ ਸਾਧਨ ਕਰ ਰਹੇ ਸੇ ਇਕ ਕੋ ਉਨ੍ਹਾਂ ਵਿਚੋਂ ਗੁਰ ਕ੍ਰਿਪਾ ਸੇ ਪ੍ਰਮੇਸ਼ਰ ਕੀ ਪ੍ਰਾਪਤੀ ਹੋ ਗਈ ਉਨ੍ਹਾਂ ਨੇ ਪੁਛਿਆ ਉਸ ਕੋ ਵੈਰਾਗ ਵਿਵੇਕ ਦਾ ਅਨੰਦ ਸਭ ਦਸਿਆ ਜਬ ਕੰਤ ਕੇ ਅਨੰਦਕੀ ਵਾਰਤਾ ਪੁਛੀ ਤਬਪ੍ਰੇਮ ਰਸ ਮੈਂ ਭਰੀ ਹੋਈ ਕੁਛ ਬੋਲਣਾ ਨਾਜਾਣੀ।

## ਗੁਣ ਗੂੜ ਗੁਪਤ ਅਪਾਰ ਕਰਤੇ ॥

ਅਪਾਰ ਕਰਤੇ ਕੇ ਗੁਣ ਗੂੜ ਨਾਮ ਸਮੂਹ ਗੁਪਤ ਹੈਂ।

## ਸਦਾ ਹਰਿ ਜਨ ਤਾਗੇ ॥

ਤਾਗੇ ਇਸਥਤ। ਵਾ ਤਾਗੇ ਗਜਾਨਵਾਨ ਵਾ ਤਾਗੇ ਵਤ ਅਨਸੂਤ ਜਾਣਿਆਂ ॥ ੧੦ ॥

**ਆਸਾ ਮਹਲਾ ੫ ॥ ਉਠਿ ਵੰਞੁ ਵਟਾਊੜਿਆ ਤੈ ਕਿਆ ਚਿਰ ਲਾਇਆ ॥**

ਹੇ ਜੀਵ ਵਟਾਊੜਿਆ ਤੂੰ ਉਠਕੇ ਪ੍ਰਮੇਸ਼੍ਵਰ ਕੀ ਤਰਫ ਕੋ ਵੰਞ ਨਾਮ ਚਲ ਵਾ ਹੇ ਜੀਵ ਵਟਾਊੜਿਆ ਤੈਨੇ ਉਠਕੇ ਚਲਿਆ ਜਾਣਾ ਹੈ ਤੂੰ ਪ੍ਰਮੇਸ਼੍ਵਰ ਤਰਫ ਲਗ ਜਾਹ ਪ੍ਰਮੇਸ਼੍ਵਰ ਤਰਫ ਲਗਣੇ ਮੈਂ ਤੈਨੇ ਕਿਆ ਚਿਰ ਲਗਾਇਆ ਹੈ।

**ਫਾਥੋਹੁ ਮਿਰਗ ਜਿਵੈ ਪੇਖ ਰੈਣਿ ਚੰਦ੍ਰਾਇਣੁ ॥**

ਜੈਸੇ ਚਾਂਦਨੀ ਰਾਤ੍ਰ ਮੈ ਮ੍ਰਿਗ ਘੰਡੇਹੇੜੇ ਕੇ ਸ਼ਬਦ ਕੋ ਸੁਣ ਕੇ ਫਸ ਗਿਆ ਤੈਸੇ ਹੀ ਹੇ ਜੀਵ ਰੂਪੀ ਮ੍ਰਿਗ ਤੂੰ ਇਸਤ੍ਰੀ ਪੁਤਰ ਆਦਿਕਾਂ ਦੇ ਮੁਖ ਰੂਪੀ ਚਾਂਦਨੀ ਕੋ ਪੇਖਕੇ ਅਵਸਥਾ ਰੂਪੀ ਰਾਤ੍ਰ ਮੈਂ ਬੋਲਾਂ ਰੂਪੀ ਘੰਡੇ ਹੇੜੇ ਕਾ ਸ਼ਬਦ ਤੂੰ ਫਸ ਗਿਆ

**ਨਾਨਕ ਮ੍ਰਿਗ ਅਗਿਆਨ ਬਿਨਸੇ ॥**

ਅਗਯਾਨੀ ਮ੍ਰਿਗ ਕੀ ਨਿਆਈ ਬਿਨਸ ਗਏ ਵਾ ਇਸ ਕੋ ਤਾਂ ਖਬਰ ਹੈ ਮ੍ਰਿਗ ਤਾਂ ਅਗਜਾਤ ਹੈ।

**ਮਿਠੈ ਮੁਖ ਮੁਆ ॥**

ਜੈਸੇਮਿਠੇਉਪਰਜੀਵਰੂਪੀਮਖੀਮਰਗਈਇਸੀਪ੍ਰਕਾਰਮਾਯਾਰੂਪੀਮਿਠੇਉਪਰਜੀਵਰੂਪੀਮਖੀ ਪ੍ਰਮੇਸ਼ਰਕੀ ਤਰਫਕੋਸੇਉਡਾਰੀ ਲਵੇ।

**ਹਸਤੀ ਗਰਤਿ ਪਇਆ ॥**

ਦ੍ਰਿਸ਼ਟਾਂਤ ਸਪਸ਼ਟ। ਇਸੀ ਪ੍ਰਕਾਰ ਜੀਵ ਰੂਪੀ ਹਸਤੀ ਮੋਹ ਰੂਪੀ ਗਰਤ ਖਾਤੇ ਮੈ ਪੜਿਆ ਹੂਆ ॥੧੧॥

**ਵੰਞ ਮੇਰੇ ਆਲਸਾ ॥**

ਹੇ ਮੇਰੇ ਆਲਸਾ ਤੂੰ ਵੰਞ ਨਾਮ ਚਲਾ ਜਾਹ ॥ ਜਦੀ ਨਹੀਂ ਜਾਵੇਂਗਾ ਤਾਂ ਹਰੀ ਪਾਸ ਮੈਂ ਬੇਨਤੀ ਕਰਾਂਗੀ।

**ਰਣਜੀਤ ਵਡਾ ਆਖਾੜਾ ॥**

ਵਡਾ ਆਖਾੜਾ ਜੋ ਸੰਸਾਰ ਇਸ ਮੈਂ ਰਣ ਕਾਮ ਆਦਕਾਂ ਦਾ ਜਿਤਿਆ ਵਾ ਇਸਕੇ ਸਹਿਤ ਹੀ ਰਣਜੀਤਿਆ।

**ਬਹੁੜ ਜਮਨ ਉਪਾੜਾ ॥**

ਪੁਨਾ ਜਮ ਉਪਾੜਾ ਕਹੀਏ ਉਪਟਦਾ ਨਹੀਂ ਵਾ ਜਮਣਾ ਔਰ ਉਪਾੜਾ ਮਰਨਾ ਏਹ ਨਹੀਂ।

**ਆਸਾ ਮਹਲਾ ੫ ਛੰਤੁ ॥ ਘਰੁ ੮ ॥**

**ੴ ਸਤਿਗੁਰਪ੍ਰਸਾਦਿ ॥**

ਸਿਖਾਂ ਨੇ ਬੇਨਤੀ ਕੀਤੀ ਇਸ ਜੀਵ ਕਾ ਤਰਨਾ ਕਿਉਂ ਨਹੀਂ ਹੋਤਾ। ਤਿਸ ਪਰ ਗੁਰੂ ਜੀ ਉਚਾਰਤੇ ਹੈਂ।

**ਕਮਲਾ ਭ੍ਰਮ ਭੀਤਿ ਕਮਲਾ ਭ੍ਰਮ ਭੀਤਿਹੇ ॥**

ਹੇ ਪਿਆਰੇ ਕਮਲਾ ਨਾਮ ਲਖਮੀ ਦਾ ਭਰਮ ਭੀਤ ਨਾਮ ਕੰਧ ਪੜਦਾ ਰੂਪ ਹੈ। ਕਮਲਾ ਨਾਮ ਲਛਮੀ ਦਾ ਭ੍ਰਮ ਭੀਤ ਕਹੀਏ ਪੜਦਾ ਰੂਪ ਹੈ ਇਸ ਮੈਂ ਇਹ ਜੀਵ ਲਗ ਰਹਿਆ ਹੈ। ਇਸ ਤੇ ਤਰਨਾ ਨਹੀਂ ਹੋਤਾ। ਵਾ ਕਮਲਾ ਜੋ ਭਰਮ ਰੂਪ ਔਰ ਭੀਤ ਰੂਪ ਇਸ ਮੈ ਇਹ ਜੀਵ ਭ੍ਰਮਕਰਕੇ ਲਗਿਆ ਹੂਆ ਹੈ ਕਮਲਾ ਹੋ ਰਹਿਆ ਹੈ ਔਰ ਭੀਤ ਕਹੀਏ ਭਿਤਤ ਰੂਪ ਹੋ ਰਹਿਆ ਹੈ। ਵਾ ਅਧਾ ਦ੍ਰਿਸ਼ਟਾਂਤ ਅਧਾ ਦ੍ਰਾਸ਼ਟਾਂਤ ਮੇਲਾਵੇ। ਕਮਲਾਂ ਉਪਰ ਜੈਸੇ ਭਰਮ ਕਹੀਏ ਭਵਰਾ ਭਿਤਤ ਰੂਪ ਹੋਤਾ ਹੈ ਤੈਸੇ ਹੀ ਕਮਲਾ ਮਾਇਆ ਉਪਰ ਜੀਵ ਰੂਪੀ ਭਰਮ ਕਹੀਏ ਭਵਰਾ ਭਿਤਤ ਰੂਪ ਹੋ ਰਹਿਆ ਹੈ। ਵਾ ਸਾਰਾ ਹੀ ਦ੍ਰਿਸ਼ਟਾਂਤ ਮੈ ਕਵਲਾ ਉਪਰ ਜੈਸੇ ਭਰਮ ਕਹੀਏ ਭਵਰਾ ਭਿਤੱਤ ਹੋਤਾ ਹੈ। ਇਸੀ ਪ੍ਰਕਾਰ ਇਸਤ੍ਰੀ ਪੁਤਰ ਆਦਕਾਂ ਦੇ ਮੁਖ ਰੂਪੀ ਕਵਲਾ ਉਪਰ ਜੀਵ ਰੂਪੀ ਭਰਮ ਕਹੀਏ ਭਵਰਾ ਭਿਤੱਤ ਹੋ ਰਹਿਆ ਹੈ। ਇਸਤ੍ਰੀ ਪੁਤ੍ਰ ਆਦਕਾਂ ਦੇ ਮੁਖ ਰੂਪੀ ਕਵਲਾ ਉਪਰ ਜੀਵ ਰੂਪੀ ਭਰਮ ਕਹੀਏ ਭਵਰਾ ਭਿਤੱਤ ਹੋ ਰਹਿਆ ਹੈ। ਵਾ ਅਖਰ ਇਕਠੇ ਹੀ ਕਰਕੇ ਦ੍ਰਿਸ਼ਟਾਂਤ ਦ੍ਰਾਸ਼ਟਾਂਤ ਬਨਾਵੇ। ਕਵਲ ਜੋ ਭੀਤ ਨਾਮ ਭਿਤੱਤ ਰੂਪ ਤਿਨਾਂ ਕਵਲਾ ਉਪਰ ਜੈਸੇ ਭਰਮ ਕਹੀਏ ਭਵਰਾ

ਭਰਮ ਕਹੀਏ ਭਉਂਦਾ ਹੂਆ ਬਿਤੱਤ ਹੋ ਰਹਿਆ ਹੈ। ਤੈਸੇ ਹੀ ਕਮਲਾ ਜੋ ਮਾਇਆ ਬਿਤੱਤ ਰੂਪ ਤਿਸ ਕਮਲਾ ਮਾਇਆ ਦੇ ਉਪਰ ਜੀਵ ਰੂਪੀ ਭਰਮ ਕਹੀਏ ਭਵਰਾ ਭਰਮਦਾ ਹੂਆ ਬਿਤੱਤ ਰੂਪ ਹੋ ਰਹਿਆ ਹੈ।

## ਤੀਖਣ ਮਦ ਬਿਪਰੀਤਿ ਹੈ ਅਵਧ ਅਕਾਰਥ ਜਾਤ॥

ਮਾਇਆ ਦਾ ਮਦ ਹੰਕਾਰ ਤੀਛਨ ਹੈ ਇਸ ਮੈ ਲਗਣੇ ਤੇ ਜੀਵ ਕੀ ਅਵਸਥਾ ਨਿਸਫਲ ਜਾਤੀ ਹੈ। ਇਹ ਦ੍ਰਿਸ਼ਟਾਤਾਂ ਸੰਜੁਗਤ ਸਤ ਅਰਥ ਸੰਪ੍ਰਦਾਈ ਹੈਂ।

## ਗਹਬਰ ਬਨ ਘੋਰ ਗਹਬਰ ਬਨ ਘੋਰ ਹੇ॥

ਬੀਪਸਾ ਅਲੰਕਾਰ। ਪ੍ਰਤਖ ਬਨ ਜੈਸੇ ਗਹਬਰ ਨਾਮ ਸੰਘਨਾਂ ਘੋਰ ਹੈ ਪ੍ਰਤਖ ਬਨ ਜੈਸੇ ਗਹਬਰ ਨਾਮ ਸੰਘਨਾਂ ਘੋਰ ਹੈ॥ ੧ ॥ ਵਾ ਐਸੇ ਹੀ ਸੰਸਾਰ ਗਹਬਰ ਬਨ ਘੋਰ ਹੈ ਸੰਸਾਰ ਗਹਬਰ ਬਨ ਘੋਰ ਹੈ॥੨॥ ਵਾ ਜੈਸੇ ਪ੍ਰਤਖ ਗਹਬਰ ਬਨ ਘੋਰ ਹੋਤਾ ਹੈ। ਤੈਸੇ ਹੀ ਸੰਸਾਰ ਗਹਬਰ ਬਨ ਘੋਰ ਹੈ॥ ੩ ॥ ਵਾ ਇਕਠੇ ਅਖਰ ਕਰਨੇ ਗਹਬਰ ਬਨ ਘੋਰ ਮੈਂ ਇਹ ਜੀਵ ਗਹਬਰ ਨਾਮ ਕਠੋਰ ਬਨ ਰਹਿਆ ਹੈ। ਤੇ ਘੋਰ ਨਾਮ ਭਿਆਨਕ ਹੋ ਰਹਿਆ ਹੈ। ਮੰਦਕਰਮੀ॥ ੪ ॥

## ਗ੍ਰਿਹ ਮੂਸਤ ਮਨ ਚੋਰ ਹੇ ਦਿਨ ਕਰੋ ਅਨ ਦਿਨ ਖਾਤ॥

ਇਸ ਕੇ ਗ੍ਰਿਹ ਕੋ ਮਨ ਰੂਪੀ ਚੋਰ ਮੂਸਤ ਨਾਮ ਠਗ ਰਹਿਆ ਹੈ। ਇਸੀ ਤੇ ਦਿਨਕਰ ਨਾਮ ਸੂਰਜ ਦਿਨ ਰਾਤ੍ਰ ਕੀ ਸੰਗਤਾਸੇਂ ਇਸ ਕੋ ਖਾ ਰਹਿਆ ਹੈ।

## ਤੁਝ ਬਿਨਾਂ ਮੋਹਿ ਕਵਨ ਮਾਤ॥

ਤੇਰੇ ਬਿਨਾਂ ਮੇਰਾ ਕੌਨ ਮਾਤ ਨਾਮ ਮਾਤਬਰ। ਵਾ ਮਰਾਤਬਾ ਵਾ ਮਾਤਾ ਪਿਤਾ। ਵਾ ਮਸਤੀ॥ ੪ ॥

## ਮੀਨਾਂ ਜਲ ਹੀਨ ਮੀਨਾਂ ਜਲ ਹੀਨ ਹੇ

ਬੀਪਸਾ ਅਲੰਕਾਰ। ਜੈਸੇ ਮੀਨ ਜਲ ਤੇ ਹੀਨ ਮੀਨ ਜਲ ਤੇ ਹੀਨ ਖੀਨ ਹੋਤਾ ਹੈ ਉਸ ਕਾ ਮਨ ਤਨ॥ ੧ ॥ ਵਾ ਐਸੇ ਹੀ ਜਗਤਾਸੀ ਰੂਪੀ ਮੀਨ ਨਾਮ ਜਲ ਤੇ ਹੀਨ ਜਗਤਾਸੀ ਰੂਪੀ ਮੀਨ ਨਾਮ ਜਲ ਤੇ ਹੀਨ ਉਸਕਾ ਮਨ ਤਨ ਖੀਨ ਹੋਤਾ ਹੈ॥ ੨ ॥ ਵਾ ਜੈਸੇ ਪ੍ਰਤਖ ਮੀਨ ਜਲ ਤੇ ਹੀਨ ਦੁਖੀ ਹੋਤੀ ਹੈ। ਤੈਸੇ ਹੀ ਜਗਤਾਸੀ ਰੂਪੀ ਮੀਨ ਨਾਮ ਜਲ ਤੇ ਹੀਨ ਦੁਖੀ ਹੋਤੀ ਹੈ॥ ੩ ॥ ਵਾ ਇਕਠੇ ਕਰਨੇ।

## ਮੀਨਾਂ ਜਲ ਹੀਨ ਮੀਨਾਂ ਜਲ ਹੀਨ॥

ਮੀਨ ਜੋ ਜਲ ਤੇ ਹੀਨੀ ਹੈ। ਸੋ ਮੀਨ ਕਾ ਜਲ ਨਾਮ ਸਤਤਾ ਹੈ ਹੀ ਨਾਮ ਹਿਰਦਾ ਨ ਕਹੀਏ ਨਿਸਚੇ ਕਰਕੇ॥ ੪ ॥ ਇਸੀ ਪ੍ਰਕਾਰ ਜਗਤਾਸੀ ਰੂਪੀ ਮੀਨ ਜੋ ਨਾਮ ਜਲ ਤੇ ਹੀਨੀ ਹੈ ਸੋ ਮੀਨ ਕਾ ਜਲ ਨਾਮ ਜਲਤਾ ਹੈ ਹੀ ਨਾਮ ਹਿਰਦਾ ਨ ਕਹੀਏ ਨਿਸਚੇ ਕਰਕੇ॥ ੫ ॥

## ਸਨਮੁਖ ਸਹਿ ਬਾਨ ਸਨਮੁਖ ਸਹਿ ਬਾਨ ਹੇ॥

ਪ੍ਰਤਖ ਬੀਪਸਾ ਅਲੰਕਾਰ। ਸਨਮੁਖ ਮ੍ਰਿਗ ਬਾਨਾਂ ਕੋ। ਸਹਿ ਨਾਮ ਸਹਾਰਤਾ ਹੈ ਸਨਮੁਖ ਮ੍ਰਿਗ ਬਾਨਾਂ ਕੋ ਸਹਾਰਤਾ ਹੈ॥ ੧ ॥ ਵਾ ਇਸੀ ਪ੍ਰਕਾਰ ਜਗਤਾਸੂ ਰੂਪੀ ਮ੍ਰਿਗ ਗੁਰ ਉਪਦੇਸ ਰੂਪੀ ਬਾਨ ਕੋ ਸਨਮੁਖ ਸਹਾਰਤਾ ਹੈ ਸਨਮੁਖ ਸਹਾਰਤਾ ਹੈ॥ ੨ ॥ ਵਾ ਜੈਸੇ ਮ੍ਰਿਗ ਸਨਮੁਖ ਬਾਨਾਂ ਕੋ ਸਹਾਰਤਾ ਹੈ। ਤੈਸੇ ਹੀ ਜਗਤਾਸੂ ਰੂਪੀ ਮ੍ਰਿਗ ਗੁਰ ਉਪਦੇਸ਼ ਰੂਪੀ ਬਾਨ ਕੋ ਸਹਾਰਤਾ ਹੈ॥ ੩ ॥ ਵਾ ਇਕਠੇ ਅਖਰ ਕਰਨੇ।

## ਸਨਮੁਖ ਸਹਿਬਾਨ ਸਨ ਮੁਖ ਸਹਿਬਾਨ॥

ਜੈਸੇ ਸਨਮੁਖ ਬਾਨਾਂ ਕੋ ਮ੍ਰਿਗ ਸਹਾਰਤਾ ਹੈ। ਕਿਉਂ ਸਨਮੁਖ ਸਹਾਰਨੇ ਕੀ ਉਸ ਕੋ ਬਾਨ ਨਾਮ ਖੋ ਪੜ ਰਹੀ ਹੈ॥੪॥ ਵਾ ਇਸੀ ਪ੍ਰਕਾਰ ਜਗਯਾਸੂ ਰੂਪੀ ਮ੍ਰਿਗ ਗੁਰ ਉਪਦੇਸ਼ ਰੂਪੀ ਬਾਨਾਂ ਕੋ ਸਨਮੁਖ ਸਹਾਰਤਾ ਹੈ ਕਿਉਂ ਸਨਮੁਖ ਸਹਾਰਨੇ ਕੀ ਉਸ ਕੋ ਬਾਨ ਨਾਮ ਖੋ ਪੜ ਰਹੀ ਹੈ॥ ੫ ॥

## ਅਲੀ ਅਲ ਗੁੰਜਾਤ ਅਲੀ ਅਲ ਗੁੰਜਾਤ ਹੇ ਮਕਰੰਦ ਰਸ ਬਾਸਨ ਮਾਤ ਹੇ ॥

ਪ੍ਰਤਖ ਬੀਪਸਾ ਅਲੰਕਾਰ। ਜੈਸੇ ਅਲੀ ਅਲਨਾਮ ਭੌਰਾ ਭੌਰੀ ਗੂੰਜਤੇ ਹੈਂ ਅਲੀ ਅਲ ਨਾਮ ਭੌਰਾ ਭੌਰੀ ਗੁੰਜਾਤ ਗੂੰਜਤੇ ਹੈਂ। ਕਵਲ ਕੀ ਮਕਰੰਦ ਨਾਮ ਧੂੜੀ ਮੈਂ ਤੇ ਰਸ ਮੈਂ ਤੇ ਬਾਸਨਾਂ ਮੈਂ ਮਾਤ ਹੇ ਨਾਮ ਮਸਤ ਹੂਏ ॥ ੧ ॥ ਵਾ ਇਸੀ ਪ੍ਰਕਾਰ ਅਲੀ ਅਲ ਕੌਨ ਸਿਖ ਸਿਖਨੀਆਂ ਗੁਰਾਂ ਕੇ ਚਰਨਾਂ ਰੂਪੀ ਕਵਲ ਉਪ੍ਰ ਗੂੰਜਤੇ ਹੈਂ ਗੁਰਾਂ ਕੇ ਚਰਨਾਂ ਰੂਪੀ ਕਵਲਾਂ ਉਪ੍ਰ ਗੂੰਜਤੇ ਹੈਂ। ਪ੍ਰਤਖ ਗੁਰਾਂ ਕੇ ਚਰਨਾਂ ਕੀ ਧੂੜੀ ਮੈਂ ਤੇ ਰਸਨਾ ਪ੍ਰੇਮ ਮੈਂ ਤੇ ਬਾਸਨ ਨਾਮ ਭਗਤੀ ਮੈਂ ਮਸਤ ਹੂਏ ॥ ੨ ॥ ਵਾ ਜੈਸੇ ਅਲੀ ਅਲ ਭੌਰਾ ਭੌਰੀ ਗੂੰਜਤੇ ਹੈਂ ਤੈਸੇ ਸਿਖ ਸਿਖਨੀ ਰੂਪੀ ਅਲੀ ਅਲ ਗੂੰਜਤੇ ਹੈਂ ॥ ੩ ॥ ਵਾ ਇਕਠੇ ਕਰਨੇ ਅਲੀ ਅਲ ਨਾਮ ਭੌਰਾ ਭੌਰੀ ਜੈਸੇ ਗੂੰਜਨੇ ਵਾਲੇ ਹੋਕੇ ਗੂੰਜਤੇ ਹੈਂ ਤੇ ਭੌਰਾ ਭੀ ਅਲ ਨਾਮ ਤ੍ਰਿਪਤ ਹੋ ਜਾਂਦਾ ਹੈ ਅਲੀ ਭੌਰੀ ਭੀ ਅਲੀ ਨਾਮ ਤ੍ਰਿਪਤ ਹੋ ਜਾਤੀ ਹੈ। ॥ ੪ ॥ ਐਸੇ ਹੀ ਸਿਖ ਸਿਖਨੀ ਰੂਪੀ ਅਲੀ ਅਲ ਗੂੰਜਨੇ ਵਾਲੇ ਹੋਕੇ ਗੂੰਜਤੇ ਹੈਂ। ਸਿਖ ਭੀ ਅਲਨਾਮ ਤ੍ਰਿਪਤੇ ਸਿਖਨੀ ਭੀ ਅਲੀ ਨਾਮ ਤ੍ਰਿਪਤ ਮਕਰੰਦ ਨਾਮ ਸਰਧਾ ਰਸ ਪ੍ਰੇਮ ਬਾਸਨਾ ਭਗਤੀ ਇਨ ਮੈਂ ਮਸਤ ਹੂਏ।

## ਪ੍ਰੀਤ ਕਮਲ ਬੰਧਾਵਤ ਆਪ ॥

ਪ੍ਰੀਤੀ ਕਰਕੇ ਭੌਰਾ ਭੌਰੀ ਆਪਨੇ ਆਪ ਕੋ ਕਵਲ ਮੈਂ ਬੰਧਾ ਲੇਤੇ ਹੈਂ ਇਸੀ ਪ੍ਰਕਾਰ ਸਿਖ ਸਿਖਨੀ ਗੁਰਾਂ ਕੇ ਚਰਨਾਂ ਰੂਪੀ ਕਵਲ ਮੈਂ ਆਪਨੇ ਆਪ ਕੋ ਬੰਧ ਦੇਤੇ ਹੈਂ ਵਾ ਬੰਧ ਦੇਵਨ।

## ਚਾਤ੍ਰਿਕ ਚਿਤ ਪਿਆਸ ਚਾਤ੍ਰਿਕ ਚਿਤ ਪਿਆਸ ਹੇ ॥

ਪ੍ਰਤਖ ਬੀਪਸਾ ਅਲੰਕਾਰ ਚਾਤ੍ਰਿਕ ਕੇ ਚਿਤ ਮੈਂ ਜੈਸੇ ਸ੍ਵਾਂਤੀ ਬੂੰਦ ਕੀ ਪਿਆਸਾ ਹੈ ਚਾਤ੍ਰਿਕ ਕੇ ਚਿਤ ਮੈਂ ਜੈਸੇ ਸ੍ਵਾਂਤੀ ਬੂੰਦ ਕੀ ਪਿਆਸਾ ਹੈ।

## ਘਨਬੂੰਦ ਬਚਿਤ੍ਰ ਮਨ ਆਸ ਹੇ। ਅਲ ਪੀਵਤਿ ਬਿਨਸਤ ਤਾਪ ॥

ਘਨ ਨਾਮ ਮੇਘ ਬਚਿਤ੍ਰ ਨਾਮ ਨਾਂ ਨਾਂ ਬੂੰਦਾਂ ਕੋ ਅਰਥਾਤ ਬਹੁਤ ਬੂੰਦਾਂ ਕੋ ਬਰਸਾਤਾ ਹੈ ਪ੍ਰੰਤੂ ਉਸ ਕੇ ਮਨ ਮੈਂ ਸ੍ਵਾਂਤੀ ਬੂੰਦ ਕੀ ਆਸਾ ਹੈ। ਸੰਕੇਤੀ ਅਰਥ ਅਲ ਨਾਮ ਸ੍ਵਾਂਤੀ ਬੂੰਦ ਕਾ ਹੈ ਸ੍ਵਾਂਤੀ ਬੂੰਦ ਕੇ ਪੀਵਨੇ ਸੇ ਚਾਤ੍ਰਿਕ ਕਾ ਤਾਪ ਨਾਮ ਤਪਤ ਬਿਨਸ ਜਾਤਾ ਹੈ। ਵਾ ਅਲ ਨਾਮ ਤ੍ਰਿਪਤ ਹੋ ਜਾਤਾ ਹੈ ॥ ੧ ॥ ਵਾ ਇਸੀ ਪ੍ਰਕਾਰ ਜਗਯਾਸੂ ਰੂਪੀ ਚਾਤ੍ਰਿਕ ਕੇ ਚਿਤ ਮੈਂ ਨਾਮ ਰੂਪੀ ਬੂੰਦ ਕੀ ਪਿਆਸਾ ਹੈ ਜਗਜਾਸੂ ਰੂਪੀ ਚਾਤ੍ਰਿਕ ਕੇ ਚਿਤ ਮੈਂ ਨਾਮ ਰੂਪੀ ਬੂੰਦ ਕੀ ਪਿਆਸਾ ਹੈ ॥ ੨ ॥ ਵਾ ਜੈਸੇ ਚਾਤ੍ਰਿਕ ਕੇ ਚਿਤ ਮੈਂ ਸ੍ਵਾਂਤੀ ਬੂੰਦ ਕੀ ਪਿਆਸਾ ਹੈ ਤੈਸੇ ਹੀ ਜਗਜਾਸੂ ਰੂਪੀ ਚਾਤ੍ਰਿਕ ਕੇ ਚਿਤ ਮੈਂ ਨਾਮ ਰੂਪੀ ਸ੍ਵਾਂਤੀ ਬੂੰਦ ਕੀ ਪਿਆਸਾ ਹੈ ॥ ੩ ॥ ਵਾ ਇਕਠੇ ਅਖਰ ਕਰਨੇ।

## ਚਾਤ੍ਰਿਕ ਚਿਤ ਪਿਆਸ ਚਾਤ੍ਰਿਕ ਚਿਤ ਪਿਆਸ ਹੇ ॥

ਚਾਤ੍ਰਿਕ ਜੋ ਹੈ ਸੋ ਚਾਤ੍ਰਿਕ ਚਿਤ ਮੈਂ ਪਿਆਸਿਆਂ ਵਤ ਪਿਆਸ ਕੋ ਚਿਤਵਦਾ ਹੈ ਜੈਸੇ ॥ ੪ ॥ ਐਸੇ ਹੀ ਜਗਜਾਸੂ ਰੂਪੀ ਚਾਤ੍ਰਿਕ ਜੋ ਹੈ ਸੋ ਚਾਤ੍ਰਿਕ ਚਿਤ ਮੈਂ ਪਿਆਸਿਆਂ ਵਤ ਨਾਮ ਰੂਪੀ ਸ੍ਵਾਂਤੀ ਬੂੰਦ ਕੀ ਪਿਆਸਾ ਕੋ ਚਿਤਵਦਾ ਹੈ ॥੫॥

## ਚਿਤਵਉ ਚਿਤ ਨਾਥ ਚਿਤਵਉ ਚਿਤ ਨਾਥ ਹੇ ॥

ਪ੍ਰਤਖ ਬੀਪਸਾ ਅਲੰਕਾਰ। ਜੈਸੇ ਸ੍ਰੇਸ੍ਟ ਦਾਸ ਆਪਨੇ ਨਾਥ ਨਾਮ ਸੁਆਮੀ ਕੋ ਚਿਤ ਮੈਂ ਚਿਤਵਦਾ ਹੈ ਆਪਨੇ ਨਾਥ ਕੋ ਚਿਤ ਮੈਂ ਚਿਤਵਦਾ ਹੈ ॥ ੧ ॥ ਐਸੇ ਹੀ ਨਾਥ ਜੋ ਗੁਰੂ ਰਾਮਦਾਸ ਉਨਕੋ ਹਮ ਚਿਤ ਮੈਂ ਚਿਤਵਦੇ ਹਾਂ ਨਾਥ ਜੋ ਗੁਰੂ ਰਾਮ ਦਾਸ ਉਨਕੋ ਚਿਤ ਮੈਂ ਚਿਤਵਦੇ ਹਾਂ ॥ ੨ ॥ ਵਾ ਜੈਸੇ ਸ੍ਰੇਸ੍ਟ ਦਾਸ ਆਪਨੇ ਨਾਥਕੋ ਚਿਤ ਮੈਂ ਚਿਤਵਦਾ ਹੈ ਤੈਸੇ ਹੀ ਨਾਥ ਕੌਨ ਗੁਰੂ ਰਾਮ ਦਾਸ ਉਨਕੋ ਹਮ ਚਿਤ ਮੈਂ ਚਿਤਵਦੇ ਹਾਂ ॥ ੩ ॥ ਵਾ ਇਕਠੇ ਅਖਰ ਕਰਨੇ।

## ਚਿਤਵਉ ਚਿਤ ਨਾਥ ਚਿਤਵਉ ਚਿਤ ਨਾਥ ਹੇ ॥

ਜੈਸੇ ਇਸਤ੍ਰੀ ਪਤ ਬ੍ਰਤਾ ਨਾਥ ਜੋ ਪਤੀ ਤਿਸ ਨਾਥ ਕੀ ਚਿਤਵਨੀ ਚਿਤ ਮੈਂ ਚਿਤਵਨ ਵਾਲੀ ਹੋਕੇ ਚਿਤਵਦੀ ਹੈ ਸਰਬ ਅਖਰ ਲਗ ਚੁਕੇ ॥ ੪ ॥ ਇਸੀ ਪ੍ਰਕਾਰ ਨਾਥ ਜੋ ਪ੍ਰਮੇਸਰ ਤਿਸ ਨਾਥ ਕੀ ਚਿਤਵਨੀ ਚਿਤ ਮੈਂ ਚਿਤਵਨ ਵਾਲੇ ਹੋਕੇ ਚਿਤਵਦੇ ਹਾਂ ।

## ਮਿਲ ਚਾਉ ਚਾਈ ਲੇਪ੍ਰਾਨ ॥

ਚਾਉ ਉਤਸ਼ਾਹ ਹੈ ਹੇ ਪ੍ਰੇਮੇਸਰ ਮਿਲ ਚਾਈ ਨਾਮ ਚੁਕਕੇ ਪ੍ਰਾਨਾ ਕੋ ਸੰਸਾਰ ਵਲੋਂ । ਵਾ ਚਾਈ ਨਾਮ ਕਾਲ੍ਹੇ ਹੋ ਰਹੇ ਹੈਂ ਪ੍ਰਾਨ ।

## ਸੁੰਦਰ ਤਨ ਧਿਆਨ ਸੁੰਦਰ ਤਨ ਧਿਆਨ ਹੇ ॥

ਪ੍ਰਤਖ ਬੀਪਸਾ ਅਲੰਕਾਰ ਰਾਧਕਾ ਜੈਸੇ ਸੁੰਦਰ ਤਨ ਕੌਨ ਕ੍ਰਿਸ਼ਨ ਜੀ ਉਨ ਕਾ ਧਿਆਨ ਕਰਤੀ ਹੈ ਰਾਧਕਾ ਜੈਸੇ ਸੁੰਦਰ ਤਨ ਕ੍ਰਿਸਨ ਉਨ ਕਾ ਧਿਆਨ ਕਰਤੀ ਹੈ ॥ ੧ ॥ ਐਸੇ ਹੀ ਸੁੰਦਰ ਤਨ ਕੌਨ ਪ੍ਰਮੇਸਰ ਉਸ ਕਾ ਧਿਆਨ ਕਰਤੇ ਹਾਂ ਉਸ ਕਾ ਧਿਆਨ ਕਰਤੇ ਹਾਂ ॥ ੨ ॥ ਵਾ ਜੈਸੇ ਸੁੰਦਰ ਤਨ ਕਾ ਰਾਧਕਾ ਧਿਆਨ ਕਰਤੀ ਹੈ ਤੈਸੇ ਹੀ ਹਮ ਸੁੰਦਰ ਤਨ ਕੌਨ ਪ੍ਰਮੇਸਰ ਉਸਕਾ ਧਿਆਨ ਕਰਤੇ ਹਾਂ ਵਾ ਤੁਮ ਕਰੋ ॥ ੩ ॥ ਵਾ ਇਕਠੇ ਕਰਨੇ ।

## ਸੁੰਦਰ ਤਨ ਧਿਆਨ ਸੁੰਦਰ ਤਨ ਧਿਆਨ ॥

ਸੁੰਦਰ ਤਨ ਜੋ ਕ੍ਰਿਸ਼ਨ ਜੀ ਧਿਆਨ ਨਾਮ ਧਿਆਵਨੇ ਯੋਗ ਤਿਸ ਸੁੰਦਰ ਤਨ ਕਾ ਜੈਸੇ ਰਾਧਕਾ ਧਿਆਨ ਕਰਤੀ ਹੈ ॥ ੪ ॥ ਐਸੇ ਹੀ ਸੁੰਦਰ ਤਨ ਕੌਨ ਪ੍ਰਮੇਸਰ ਧਿਆਵਨੇ ਯੋਗ ਤਿਸ ਸੁੰਦਰ ਤਨ ਕਾ ਹਮ ਧਿਆਨ ਕਰਤੇ ਹਾਂ ਵਾ ਤੁਮ ਕਰੋ ॥ ੫ ॥

# ਆਸਾ ਦੀ ਵਾਰ ਸਟੀਕ

## ੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

ਇਸ ਕਾ ਅਰਥ ਪਹਿਲੇ ਅੰਕ(ਸ) ਮੇਂ ਹੋ ਚੁਕਾ ਹੈ।

## ਆਸਾਮਹਲਾ੧॥ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇਪਹਿਲੇਕੇ ਲਿਖੇਟੁੰਡੇ ਅਸਰਾਜੇਕੀ ਧੁਨੀ॥

ਇਕ ਸਾਰੰਗ ਨਾਮੇ ਰਾਜਾ ਥਾ ਤਿਸ ਕੇ ਤੀਨ ਪੁਤ੍ਰ ਥੇ ਅਸਰਾਜ ਪਟਰਾਨੀ ਸੇ ਥਾ। ਖਾਨ ੧ ਸੁਲਤਾਨ ੨ ਦੂਸਰੀ ਰਾਣੀਓਂ ਸੇ ਥੇ।ਰਾਜ ਕਾ ਅਧਕਾਰ ਅਸਰਾਜ ਕਾ ਥਾ ਸੋ ਇਸ ਈਰਖਾ ਕਰਕੇ ਖਾਨ ਸੁਲਤਾਨ ਦੋਨੋਂ ਨੇ ਸ਼ਿਕਾਰ ਕੇ ਬਹਾਨੇ ਲੇ ਜਾ ਕਰ ਅਸਰਾਜ ਕੇ ਹਾਥ ਪਾਉਂ ਕਾਟ ਕਰ ਕੂਪ ਮੇਂ ਗਿਰਾਇ ਦੀਆ ਔਰ ਪਿਤਾ ਸੇ ਆਨ ਕਰ ਕਹਾ ਕਿ ਅਸਰਾਜ ਕੋ ਸ਼ੇਰ ਮਾਰ ਕਰ ਖਾਇ ਗਿਆ ਹੈ। ਬਨਜਾਰੋਂ ਕੀ ਏਕਗੋਲ ਜਾਤੀ ਥੀ ਉਨ ਮੇਂ ਸੇ ਕੋਈ ਕੂਪ ਪਰ ਪਾਣੀ ਭਰਨੇ ਗਿਆ। ਉਸਕੋ ਅਸਰਾਜ ਕੀ ਏਹ ਦਸ਼ਾ ਦੇਖ ਕਰ ਦਯਾ ਆਈ। ਨਿਕਾਲ ਕਰ ਔਖਧ ਕੀਆ ਘਾਉ ਅਛੇ ਹੋ ਗਏ। ਭਾਗਜ ਸੇ ਏਕ ਰਾਜਾ ਨਿਰ ਸੰਤਾਨ ਮਰ ਗਿਆ ਥਾ ਸੋ ਉਸਕੇ ਮੰਤ੍ਰੀਓਂ ਨੇ ਕੁਛ ਸੰਕੇਤ ਕੀਆ ਥਾ ਕਿ ਜੋ ਪ੍ਰਾਤਾ ਕਾਲ ਮਿਲੇ ਔਰ ਜਿਸ ਕੇ ਹਾਥ ਸੇ ਕਿਲੇ ਕਾ ਤਾਲਾ ਖੁਲ ਜਾਇ ਉਸੀ ਕੋ ਰਾਜਾ ਬਨਾਉਨਾ ਹੈ। ਪ੍ਰਾਤਾ ਕਾਲ ਸੋ ਅਸਰਾਜ ਟੁੰਡਾ ਮਿਲਾ ਔਰ ਇਸੀ ਕੇ ਹਾਥ ਲਗਨੇ ਸੇ ਕਿਲੇ ਕਾ ਤਾਲਾ ਖੁਲ ਗਇਆ। ਸੋ ਇਹ ਬਹੁਤ ਦਿਨ ਤਕ ਵਹਾਂ ਰਾਜ ਕਰਤਾ ਰਹਾ ਟੁੰਡੇ ਸਲੋਗ ਕਹਿਤੇ ਰਹੇ। ਇਕਦਿਨ ਕੋਠੇ ਪਰ ਬੈਠਾਥਾ ਕਿ ਵਹੀ ਬਨਜਾਰੇ ਜਾਤੇਦੇਖਕਰ ਬੁਲਾਇਆ। ਔਰ ਉਨਕੀ ਸੇਵਾ ਕਰ ਔਰਧਨ ਦੇਕਰ ਬਿਦਾ ਕੀਆ ਰਾਜਾ ਕੇ ਅਹਿਲਕਾਰੋਂ ਨੇ ਬਨਜਾਰੋਂ ਸੇ ਪੂਛਾ ਕਿ ਆਪ ਸੇ ਉਨ ਕਾ ਕਿਆ ਸੰਬੰਧ ਹੈ ਤਬ ਬਨਜਾਰੋਂ ਨੇ ਕਿਹਾ ਕਿ ਹਮ ਇਸਕੋ ਕਿਸੀਗੁਨਾਹਸੇ ਮਾਰਨੇ ਲਗੇਥੇ ਪ੍ਰੰਤੂ ਦਯਾ ਕਰਕੇਮਾਰਾਨਹੀਂਹਾਥਪਾਉਂਕਾਟ ਕਰ ਛੋੜ ਦੀਆ। ਇਸ ਉਪਕਾਰ ਕੋ ਤੁਮਾਰੇ ਰਾਜਾ ਨੇ ਮਾਂਨਾ ਹੈ। ਸੁਣ ਕਰ ਮੰਤ੍ਰੀਓਂ ਕੋ ਕੋਪ ਹੂਆ ਔਰ ਰਾਜਾ ਸੇ ਕਹਾ। ਰਾਜਾ ਨੇ ਉਨਕੀ ਉਸਤਤਿ ਕਰੀ ਔਰ ਹਾਥ ਮਲੇ ਸੋ ਹਾਥ ਸਬੂਤ ਹੋ ਗਏ ਫੇਰ ਸਾਰੰਗ ਕੋ ਇਹ ਸਮਾਚਾਰ ਮਾਲੂਮ ਹੋਇਆ ਤਬ ਅਸਰਾਜ ਕੋ ਬੁਲਾਏ ਕਰ ਗਦੀ ਦੇਣੇ ਲਗਾ ਉਸ ਸਮਯ ਖਾਨ ਸੁਲਤਾਨ ਦੋਨੋਂ ਨੇ ਪਿਛਲਾ ਵੈਰ ਜੰਗ ਕੀਆ, ਅਸਰਾਜ ਕੀ ਜੀਤਹੂਈ ਢਾਢੀਓਂ ਨੇ ਪਾਂਚ ਪਾਂਚ ਤੁਕ ਕੀ ਪੌੜੀਆਂ ਬਣਾ ਕਰ ਵਾਰ ਗਾਈ ਸੋ ਉਸੀ ਟੁੰਡੇ ਅਸਰਾਜ ਕੀ ਧੁਨੀ ਪਰ ਇਹ ਵਾਰ ਗਾਉਨੀ। ਇਹ ਆਸਜ ਹੈ ਔਰ ਇਸ ਵਾਰ ਕੀ ੯ ਪੌੜੀਆਂਪਾਕਪਟਨ ਵਿਖੇ ਸ਼ੇਖ ਬ੍ਰਹਮ ਫਰੀਦ ਜੀ ਕੇ ਪੋਤੇ ਕੇ ਸਾਥ ਗੋਸ਼ਟ ਮੇਂ ਉਚਾਰਨ ਭਈ ਹੈਂ ਔਰ ੧੫ ਔਰ ੨ ਅਸਥਾਨੋਂ ਮੇਂ ਭਈ ਹੈਂ।

ਤਿਸਕੀ ਪੌੜੀਆਂ ਇਹ ਹੈ। ੧ ਭਭਕਿਓ ਸ਼ੇਰ ਸਰਦੂਲ ਰਾਇ ਰਣਮਾਰੂਬਜੇ। ੨ ਖਾਨ ਸੁਲਤਾਨ ਸੂਰਮੇਂਵਿਚ ਰਣਦੇ ਗੱਜੇ। ੩ ਖਤ ਲਿਖੇ ਟੁੰਡੇ ਅਸਰਾਜ ਨੂੰ ਪਾਤਸ਼ਾਹੀ ਅੱਜੇ। ੪ ਟਿਕਾ ਸਾਰੰਗ ਬਾਪਨੇ ਦਿਤਾ ਭਰਲਜੇ। ੫ ਫਤੇ ਪਾਏ ਅਸਰਾਇ ਜੀ ਸ਼ਾਹੀ ਪਰ ਸੱਜੇ। ਇਹ ਪੰਜ ਤੁਕੀ ਪੌੜੀ ਇਸ ਸਾਥ ਪੰਜ ਤੁਕੀ ਗੁਰਾਂ ਨੇ ਮੇਲੀ। ਆਪੀਨੈ ਆਪ ਸਜਿਆਓ ਆਪੀਨੈ ਰਚਿਓ ਨਾਉ। ਇਤਯਾਦਿ:—

### ਆਸਾ ਮਹਲਾ ੧ ॥ ਵਾਰਿ ਸਲੋਕਾਂ ਨਾਲ ॥

ਵਾਰ ਨਾਮ ਪਉੜੀਆਂ ਸਲੋਕਾਂ ਨਾਲ।

### ਸਲੋਕ ਭੀ ਮਹਲੇ ਪਹਿਲੇ ਕੇ ॥

ਸਲੋਕ ਭੀ ਪਹਿਲੀ ਪਾਤਸ਼ਾਹੀ ਕੇ ਆਵਨਗੇ ਵਿਸੇਸ ਦੂਸਰੀ ਕੇ ਭੀ ਸਮਾਨ ਸੇ ਸਲੋਕ ਆਵਨਗੇ।

## ਲਿਖੇ ਟੁੰਡੇ ਅਸਰਾਜੈ ਕੀ ਧੁਨੀ

ਬਚਿੱਤ੍ਰ ਕੇਤੂ ਨਾਮ ਕਰਕੇ ਏਕ ਰਾਜਾ ਹੂਆ ਹੈ। ਉਸ ਕਾ ਪੁਤ੍ਰ ਟੁੰਡਾ ਅਸਰਾਜ ਨਾਮ ਕਰਕੇ ਪੁਤ੍ਰ ਹੂਆ ਹੈ। ਜਿਸ ਸੁਰ ਮੈਂ ਉਸ ਕੀ ਵਾਰ ਗੈਨ ਕੀਤੀ ਜਾਂਦੀ ਹੈ ਤਿਸ ਸੁਰ ਮੈਂ ਇਹ ਵਾਰਾਂ ਗੈਨ ਕਰਨੀਆਂ। ਉਸ ਕੀ ਸ਼ਾਖਾ ਇਹ ਹੈ। ਜਿਸ ਵਕਤ ਅਸਰਾਜ ਪੈਦਾ ਹੂਆ ਹੈ ਤਿਸ ਵਕਤ ਉਸ ਕੇ ਪਿਤਾ ਨੇ ਜੋਤਸ਼ੀਆਂ ਪਾਸੋਂ ਪੁਛਿਆ ਹੈ ਕੇ ਇਹ ਮੇਰਾ ਪੁਤ੍ਰ ਤੇਜ ਪ੍ਰਤਾਪ ਵਾਲਾ ਕੈਸੇ ਹੋਵੇ। ਜੋਤਸ਼ੀਆਂ ਨੇ ਆਖਿਆ ਕੇ ਹੇ ਰਾਜਨ ਇਸਕੋ ਬਾਰਾਂ ਬਰਸ ਭੋਰੇ ਮੈਂ ਰਖੋ ਪ੍ਰਵਸਤੀ ਨਾਲ। ਬਾਰਾਂ ਬਰਸ ਤੇ ਉਪਰਾਂਤ ਬਾਹਿਰਨਿਕਾਲਨਾਂ ਤਾਂ ਬਹੁਤਤੇਜ਼ਵਾਲਾਸ਼ਤ੍ਰੂਆਂਕੋ ਨਾਸਕਰਨਵਾਲਾਹੋਵੇਗਾ।ਰਾਜਾਨੇ ਵੈਸੇਹੀ ਕੀਆ ਬਾਰਾਂ ਬਰਸਪਿਛੋਸੇ ਭੋਰੇ ਵਿਚੋਂ ਨਿਕਾਲਿਆ। ਨਿਕਲ ਕੇ ਪ੍ਰਿਥਮ ਉਸੱ ਨੇ ਪਿਤਾਕੋਨਿਮਸਕਾਰਕੀਤੀ ਪੁਨਾਂਜਿਤਨੀਆਂ ਰਾਜਾ ਕੀਆਂ ਰਾਣੀਆਂ ਸੀਆਂ ਉਨਕੋ ਨਿਮਸ਼ਕਾਰ ਕਰਨੇ ਚਲਿਆ। ਏਕ ਅਸਰਾਜ ਕਾ ਸਰੂਪ ਸੁੰਦਰਸੀਨਵੀਰਾਣੀਅਸਰਾਜਉਪਰ ਮੋਹਿਤ ਹੋ ਗਈ। ਉਸ ਨੇ ਆਖਿਆਕੇ ਮੇਰੇ ਸਾਥ ਤੁਮ ਸੰਬੰਧ ਕਰੋ। ਉਸ ਨੇ ਜਵਾਬ ਦੀਆ ਰਾਣੀ ਨੇ ਆਖਿਆ ਕੇ ਤੇਰੇ ਨਾਲ ਮੈ ਬੁਰਾਹਾਲ ਕਰਾਂਗੀ। ਅਸਰਾਜੇ ਨੇ ਆਖਿਆ ਕੇਚਾਹੇ ਕੁਝ ਕਰ ਮੈਂ ਇਹ ਕਾਮ ਨਹੀਂ ਕਰਾਂਗਾ। ਜਿਸ ਵਕਤ ਬਚਿੱਤ੍ਰ ਕੇਤੂ ਮਹਿਲ ਮੈਂ ਆਇਆ ਉਸ ਵਕਤ ਰਾਨੀ ਨੇ ਅਗੇ ਸੇ ਗਹਿਣੇ ਗੁਹਨੇ ਤੋੜ ਸਿਟੇ ਭੈੜਾ ਜਿਹਾ ਹਾਲ ਕਰਕੇ ਬੈਠੀ ਦੇਖੀ ਰਾਜਾ ਨੇ ਪੁਛਿਆ ਕਿਆ ਹੂਆ ਉਸ ਨੇ ਆਖਿਆ ਕੇ ਤੇਰੇ ਪੁਤ੍ਰ ਨੇ ਮੇਰੇ ਨਾਲ ਬਹੁਤ ਮਾੜੀ ਕੀਤੀ ਜਲਦੀ ਉਸ ਕੋ ਜਲਾਦਾਂ ਪਾਸੋਂ ਮਰਵਾਵੇ ਤਾਂ ਮੈਂ ਬਚਾਂਗੀਨਹੀਂਪ੍ਰਾਨ ਤਿਆਗਤੀਹੂੰ। ਇਤਨੀ ਸੁਣਕਰਰਾਜਾਨੇਜਲਾਦਾਂਕੋਹੁਕਮਦੀਆਕੇਇਸਕੀਆਂਲਤਾਂ ਬਾਹਾਂ ਵਢਕੇਕੂਏਂਮੈਂ ਗੇਰ ਆਵੋ ਮੈਂਤੁਮ ਕੋ ਧਨਦੇਵਾਂਗਾ।ਲੋਭ ਕਰਕੇਜਲਾਦਾਂਨੇਵੈਸੇਹੀ ਕੀਆ ਏਕ ਵਨਜਾਰੇ ਖੇਪ ਵਾਲੇਚਲੇ ਜਾਤੇਸੇ ਉਨਾਂ ਨੇ ਕੂਏ ਮੈਂ ਜਲ ਪੀਵਨੇ ਕੋ ਲਜ ਫਹਾਹੀ ਉਸ ਅਸਰਾਜੇ ਨੇ ਪਕੜ ਲਈ ਉਨਾਂ ਵਨਜਾਰਿਆਂ ਨੇ ਨਿਕਾਲ ਲੀਆ। ਅਗੇ ਗਏ ਏਕ ਧੋਬੀ ਬਸਤ੍ਰ ਧੋਤਾ ਸੀ ਉਸ ਕੇ ਗ੍ਰਿਹ ਮੈਂ ਲੜਕਾ ਨਹੀਂ ਸੀ ਉਸ ਨੇ ਪੁਛਿਆ ਕਿ ਇਹ ਮੋਲ ਦੇਨਾ ਹੈ ? ਉਨਾਂ ਵਨਜਾਰਿਆਂ ਨੇ ਉਸ ਕੋ ਮੋਲ ਦੇ ਦੀਆ। ਉਸ ਸ਼ਹਿਰ ਕਾ ਰਾਜਾ ਮਰ ਗਿਆ ਅਗੇ ਰਾਜਾ ਕੇ ਉਲਾਦ ਨਹੀਂ ਸੀ। ਉਨਾਂ ਨੇ ਵਿਚਾਰਿਆ ਕਿ ਰਾਜ ਕਿਸ ਕੋ ਦੇਨਾਂ ਚਾਹੀਏ। ਇਹ ਵਿਚਾਰ ਕੀਆ ਕਿ ਸਾਰੇ ਸ਼ਹਿਰ ਕੇ ਦਰਵਜਿਆਂ ਕੋ ਜਿੰਦਰੇ ਲਗਾ ਦੇਵੋ ਜਿਸ ਕੇ ਹਥ ਲਗਨੇ ਤੇਜਿੰਦਰਾ ਖੁਲ ਜਾਵੇ। ਤਿਸ ਕੋ ਰਾਜ ਮਿਲੇਗਾ। ਉਨ੍ਹਾਂ ਨੇ ਵੈਸੇ ਹੀ ਕੀਆ। ਅਗੇ ਧੋਬੀ ਨੇ ਅਸਰਾਜ ਕੋ ਬੈਲ ਉਪਰ ਬੈਠਾ ਦੀਆ ਕਹਿਆ ਕਿ ਤੂੰ ਚਲ ਬਸਤ੍ਰ ਲੈਕੇ ਬੈਲ ਕੋ ਚਰਨੇ ਛੋਡ ਦੇਵੀਂ ਮੈਂ ਪਿਛੇ ਸੇ ਆਵਾਂਗਾ। ਆਇਆ ਅਸਰਾਜ ਅਗੇ ਜਿੰਦਰਾ ਲਗ ਰਹਿਆ ਸੀ ਉਸ ਨੇ ਟੁੰਡ ਜਿੰਦਰੇ ਕੋ ਲਗਾਇਆ ਉਸੀ ਵਕਤ ਖੁਲ ਗਇਆ। ਪਹਿਰੇਦਾਰ ਨੇ ਅਸਰਾਜ ਕੋ ਪਕੜ ਲੀਆ। ਪਿਛਲੀ ਸਾਰੀ ਹਾਲਤ ਪੁਛੀ ਉਸ ਨੇ ਦਸੀ। ਓਹੁ ਬਹੁਤ ਖੁਸ਼ੀ ਹੋਏ ਕਿ ਰਾਜੇ ਕਾ ਪੁਤ੍ਰ ਹੈ ਉਸ ਕੋ ਰਾਜ ਮਿਲ ਗਇਆ ਬਹੁਤ ਅਛਾ ਧਰਮਦਾ ਰਾਜ ਚਲਾਵਨੇ ਲਗਾ ਪਿਤਾ ਕੇ ਦੇਸ ਮੈਂ ਬਹੁਤ ਦੁਰਭਿਖ ਪੜਿਆ ਪਿਤਾ ਕੇ ਦੇਸ ਕੇ ਲੋਕ ਅਨਾਜ ਕੋ ਢੂੰਢਤੇ ਹੂਏ ਉਸ ਅਸਰਾਜਾ ਕੇ ਦੇਸ ਮੈਂ ਆਏ ਅਸਰਾਜ ਕੋ ਖਬਰ ਪੜੀ ਕਿ ਮੇਰੇ ਪਿਤਾ ਕੇ ਦੇਸ ਕੇ ਆਏ ਹੋਏ ਹੈਂ ਉਨ ਤੇ ਰੁਪਯਾ ਨਹੀਂ ਲੀਆ ਉਂਞ ਅੰਨ ਦੇ ਦੀਆ ਲੈਕੇ ਆਏ ਉਨਾਂ ਨੇ ਆਕੇ ਦਸਿਆ ਕਿ ਅਸਰਾਜ ਨਾਮ ਕਰਕੇ ਰਾਜਾ ਬਹੁਤ ਧਰਮਾਤਮਾਂ ਹੈ। ਬਚਿੱਤ੍ਰ ਕੇਤੂ ਨੇ ਵਿਚਾਰਿਆ ਕਿ ਉਸ ਕੋ ਮਿਲਨਾਂ ਚਾਹੀਏ। ਮਿਲਨੇ ਆਇਆ ਅਸਰਾਜੇ ਨੇ ਜਾਨਿਆਂ ਕਿ ਮੇਰਾ ਪਿਤਾ ਮੇਰੇ ਮਿਲਨੇ ਕੋ ਆਇਆ ਹੈ। ਉਠ ਕੇ ਨਿਮਸ਼ਕਾਰ ਕੀਤੀ। ਬਚਿਤ੍ਰ ਕੇਤੂ ਨੇ ਪੁਛਿਆ ਕਿ ਤੇਰੇ ਪਿਤਾ ਕਾ ਨਾਮ ਕਿਆ ਹੈ। ਉਸ ਨੇ ਆਖਿਆ ਕਿ ਪਿਛਲੇ ਪਿਤਾ ਆਪ ਹੋ ਤੇ ਇਸ ਅਥਾਨ ਕੇ ਪਿਤਾ ਧਰਮ ਕੇ ਸੋ ਗੁਜ਼ਰ ਗਏ। ਉਸ ਕੀ ਵਾਰ ਬਨਾਕੇ ਅਕਾਲ ਬੁੰਗੇ ਢਾਢੀਆਂ ਨੇ ਆਕੇ ਗੈਨ ਕੀਤੀ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਮੀਰੀ ਪੀਰੀ ਕੇ ਧਾਰਨ ਹਾਰ ਦੁਸ਼ਟਾਂ ਕੇ ਨਾਸ ਕਰਤਾ ਉਨ ਕੋ ਪਸਿੰਦ ਆਈ ਆਸਾ ਕੀ ਵਾਰ ਮੈਂ ਰਖਨੀ ਕੀਤੀ ਸੋ ਪਉੜੀ ਇਹ ਹੈ।

**ਭਭਕਿਓ ਸ਼ੇਰ ਸਰਦੂਲ ਰਾਇ ਰਣ ਮਾਰੂ ਬੱਜੇ ॥ ਖਾਨ ਸੁਲਤਾਨ ਬਡ ਸੂਰਮੇਂ ਵਿਚ ਰਣ ਦੇ ਗੱਜੇ ॥ ਖਤ ਲਿਖੇ ਟੁੰਡੇ ਅਸਰਾਜ ਨੂੰ ਪਾਤਸਾਹੀ ਅੱਜੇ ॥ ਟਿਕਾ ਸਾਰੰਗ ਬਾਪ ਨੇ ਦਿਤਾ ਭਰ ਲੱਜੇ ॥ ਫਤੇ ਪਾਇ ਅਸਰਾਇ ਜੀ ਸ਼ਾਹੀ ਪਰਸੱਜੇ ॥**

ਕੋਈ ਬਚਿੱਤ੍ਰ ਕੇਤੂ ਨਾਮ ਕਰਕੇ ਰਾਜਾ ਅਸਰਾਜ ਕਾ ਪਿਤਾ ਕਹਿਤੇ ਹੈਂ। ਤੇ ਕੋਈ, ਕਹਿਤਾ ਹੈ ਸਾਰੰਗ ਇਨ ਕ

ਪਿਤਾ ਹੂਆ ਹੈ। ਸਰਦੂਲ ਤੇ ਅਸਰਾਜ ਇਹ ਦੋਨੋਂ ਭ੍ਰਾਤਾ ਹੂਏ ਹੈਂ। ਸਾਰੰਗ ਨੇ ਰਾਜ ਅਸਰਾਜ ਕੋ ਦਿਤਾ ਸੀ ਤੇ ਸਰਦੂਲ ਨੇ ਜੁਧ ਕੀਆ। ਇਹ ਪੰਚ ਤਕੀ ਪਉੜੀ ਹੈ ਗੁਰੂ ਜੀ ਨੇ ਇਸ ਕੇ ਨਾਲ ਪੰਚ ਤੁਕੀ ਪੌੜੀ ਮੇਲੀ। ਵਾ ਇਕ ਰਾਜਾ ਕੇ ਸ਼ਹਿਰ ਮੈਂ ਸ਼ੇਰ ਰਾਤ੍ਰ ਕੋ ਪੈਂਦਾ ਸੀ ਓਹੁ ਬਹੁਤ ਹੀ ਨੁਕਸ਼ਾਨ ਕਰਦਾ ਸੀ। ਰਾਜਾ ਨੇ ਉਸ ਕੇ ਮਾਰਨੇ ਵਾਸਤੇ ਬਹੁਤ ਉਪਾਵ ਕੀਆਂ ਨਾ ਹੂਆ ਪੁਨਾਂ ਦੂਰ ਦੂਰ ਤਕ ਢੰਡੋਰਾ ਫਿਰਾ ਦੀਆ ਕਿ ਜੋ ਇਸ ਸ਼ੇਰ ਕੋ ਮਾਰੇ ਉਸ ਕੋ ਮੈਂ ਆਪਨੀ ਲੜਕੀ ਭੀ ਦੇਵਾਂਗਾ। ਇਸ ਬਾਤ ਕੀ ਖਬਰ ਇਕ ਅਸ ਨਾਮੇ ਸੂਰਮਾਂ ਉਸ ਕੋ ਪੁਜੀ ਓਹੁ ਆਇਆ ਇਕ ਹਥ ਮੈਂ ਢਾਲ ਪਕੜ ਲਈ ਇਕ ਮੈਂ ਤਲਵਾਰ ਜਿਸ ਵਕਤ ਸ਼ੇਰ ਭਬਕ ਮਾਰਕੇ ਆਇਆ ਉਸ ਨੇ ਢਾਲ ਵਾਲਾ ਹਥ ਅਗੇਕਰ ਦੀਆ। ਢਾਲ ਵਾਲੇ ਹਥ ਕੋ ਮੁਖ ਮੈਂ ਪਾ ਗਜਾ ਉਸ ਨੇ ਦੂਸਰੇ ਹਥ ਨਾਲ ਤਲਵਾਰ ਕਾਲਜੇ ਨੀਚੇ ਦੀ ਫੇਰ ਦਿਤੀ ਮਰ ਗਜਾ ਸ਼ੇਰ ਇਤ। ਉਸ ਕੀ ਜੈਸੇ ਵਾਰ ਗੌਨ ਕਰੀ ਜਾਤੀ ਹੈ ਉਸੀ ਧੁਨ ਮੈਂ ਇਹ ਗੌਨ ਕਰਨੀਆਂ ਇਤੀ। ਵਾ ਦੋ ਰਾਜੇ ਹੈਂ ਇਕਮੋਹੁ ਇਕ ਵਿਵੇਕ ਕਦੀ ਮੋਹੁ ਟੂਟਾ ਹੋ ਜਤਾ ਹੈ ਕਦੀ ਵਿਵੇਕ ਇਨ ਕੀਆਂ ਜੈਸੇ ਵਾਰਾਂ ਗੌਨ ਕਰੀਆਂ ਜਾਤੀ ਹੈਂ ਤੈਸੇ ਹੀ ਇਹ ਗੌਨ ਕਰਨੀਆਂ ਇਤ।

## ਸਲੋਕ ਮਹਲਾ ੧ ॥

ਮੰਗਲਾ ਚਰਨ ਕਰਤੇ ਹੂਏ ਗੁਰੂ ਜੀ ਕੀ ਉਸਤਤੀ ਕਰਤੇ ਹੈਂ।

### ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦਵਾਰ ॥

ਮੈਂ ਆਪਣੇ ਗਰੋਂ ਪਰ ਏਕ (ਦਿਉਹਾੜੀ) ਦਿਨ ਮੇਂ (ਸਦ) ਸੌਵਾਰ ਬਲਿਹਾਰੀ ਜਾਤਾ ਹੂੰ। ਇਸ ਮੈ ਸ਼ੇਖ ਬ੍ਰਹਮ ਕ ਪ੍ਰਸ਼ਨ (ਕੂੜ ਰਾਜਾ ਕੂੜ ਪਰਜਾ ਏਥੋਂ ਤਕ ਚਲੇਗਾ ਨੌ ਸਲੋਕ) ਤੇ ਗੁਰੂ ਸਾਹਿਬ ਜੀ ਕਾ ਉਤਰ ਚਲੇਗਾ। ਪ੍ਰਤਖ ਦਿਹਾੜੀ ਮੈਂ ਸਦਨਾਮ ਸੈਂਕੜੇ ਵੇਰੀ ਬਲਿਹਾਰੀ ਵਾ ਮਨੁਖਾ ਦੇਹੀ ਰੂਪੀ ਦਿਉਹਾੜੀ ਮੈਂ।

### ਜਿਨਿ ਮਾਣਸ ਤੇ ਦੇਵਤੇ ਕੀਏਕਰਤ ਨ ਲਾਗੀ ਵਾਰ ॥੧ ॥

੧। ਜਿਸ ਨੇ ਮਾਨਸ ਤੇ ਦੇਵਤੇ ਉਤਪੰਨ ਕੀਏ ਹੈਂ। ਵਾ ਮਾਨਸਾਂ ਤੇ ਦੇਵਤੇ ਕਰਿ ਦਿਤੇ ਵਾਜੇ ਮਾਨ ਸਹਿਤ ਸੇ ਭਾਵ ਅਸੁਰ ਸੰਪਤਾ ਕੇ ਸੰਜੁਗਤ ਸੇ ਸੋ ਦੇਵ ਨਾਮ ਪ੍ਰਕਾਸ਼ ਰੂਪ ਕੀਏ। ਵਾ ਵੋਹ ਗੁਰੂ ਕੈਸਾ ਹੈ ਜਿਨੋਂ ਨੇ ਮਾਨੁਖ ਸੇ ਦੇਵਤਾ ਬਨਾਏ ਹੈਂ ਪ੍ਰੰਤੂ ਕਰਤਿਆਂ (ਵਾਰ) ਦੇਰ ਨਹੀਂ ਲਗੀ ਹੈ।

### ਮਹਲਾ ੨ ॥ ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥

ਜਦੀ ਸੈਂਕੜੇ ਚੰਦ੍ਰਮਾਂ ਉਦੇ ਹੋ ਜਾਵਨ ਤੇ ਸੈਂਕੜੇ ਸੂਰਜ ਹਜ਼ਾਰੋਂ ਚੜ੍ਹ ਜਾਵਨ ਤੋਂ ਭੀ ਗੁਰ ਸੇ ਬਿਨਾਂ ਘੋਰਅੰਧਕਾਰ ਹੈ ਕਿਉਂ ਚੰਦ੍ਰਮਾਂ ਸੂਰਜ ਵਾਸਤਵ ਅੰਧੇਰੇ ਕੋ ਤਾਂ ਦੂਰ ਕਰ ਦੇਵਨਗੇ ਪ੍ਰੰਤੂ ਜੋ ਅੰਤਸ਼ ਕਰਨ ਮੈਂ ਕਲਪਤ ਅੰਧਕਾਰ ਅਗਿ-ਆਨ ਹੈ ਉਲੂਆਂਵਤ ਉਸ ਕੋ ਦੂਰ ਨਹੀਂ ਕਰ ਸਕਤੇ ਹੈਂ। ਵਾ ਚੰਦ੍ਰਮਾਂ ਕੋਣ ਸ਼ਾਸਤ੍ਰ ਪੜ੍ਹ ਲੇਵੇ ਸੂਰਜਨ ਕੇ ਬੇਦ ਪੜ੍ਹ ਲੇਵੇ। ਵਾ ਸ੍ਰੀ ਗੁਰੂ ਸਾਹਿਬ ਜੀ ਭੀ ਕਹਿਤੇ ਹੈਂ ਜੇਕਰ ਚੰਦ੍ਰਮਾਂ (ਉਗਵਹਿ) ਉਦਹ ਹੋਏ ਅਰ ਸਹੰਸਰ ਸੂਰਜ ਭੀ ਚਢਹਿ।

### ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥ ੨ ॥

ਇਤਨੇ ਚਾਂਦਨ ਹੁੰਦਿਆਂ ਭੀ ਸਤਿਗੁਰੋਂ ਬਿਨਾਂ ਜੀਵ ਕੋ ਅੰਤਸ਼ਕਰਨ ਮੇਂ ਅਗਿਆਨ ਰੂਪ (ਘੋਰ ਅੰਧਾਰ) ਮਹਾਂ ਅੰਧੇਰਾ ਰਹਿਤਾ ਹੈ। ਭਾਵ ਇਹ ਕਿ ਸੂਰਜ ਔਰ ਚੰਦ੍ਰਮਾਂ ਬ੍ਰਹਮਾਂਡ ਮੇਂ ਪ੍ਰਕਾਸ਼ਕਰਤੇ ਹੈਂ ਰਿਦੇ ਮੈਂ ਨਹੀਂ ਕਰਤੇ ਵਾ। ਚੰਦ੍ਰਮਾਂ ਸੂਰਜ ਕਾ ਭਾਵ ਪੁਰਾਨੋਂ ਔਰ ਬੇਦੋਂ ਕੋ ਸੈਂਕੜੇਵਾਹਜ਼ਾਰਾਂ ਵਾਰੀਪੜ੍ਹ ਲੇਵੇ ਇਤਨੇ ਸ਼ਾਸਤ੍ਰ ਬੋਧ ਹੋਤੇ ਭੀ ਗੁਰੂਸ੍ਰੋਤੀ ਔਰਬ੍ਰਹਮ ਨੇਸ਼ਟੀ ਸੇ ਬਿਨਾਂ ਅਗਿਆਨ ਰੂਪ ਅੰਧੇਰਾ ਰਹਿਤਾ ਹੈ ॥ ੨ ॥

### ਮਃ ੧ ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ ॥

ਸ੍ਰੀ ਗੁਰੂ ਸਾਹਿਬ ਜੀ ਕਹਿਤੇ ਹੈ ਜੋ ਗੁਰਾਂ ਦਵਾਰੇ ਨਹੀਂ ਚਿੰਤਨ ਕਰਤੇ ਔਰ ਆਪਣੇ ਮੰਨ ਸੇ ਆਪ ਹੀ ਸੁਚੇਤ ਬਨਤੇ ਹੈਂ।

### ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ ॥

ਸੋ ਬੁਆੜ ਤਿਲ ਕੀ ਭਾਂਤ ਸੂੰਨੇ ਖੇਤ ਮੇਂ ਛੁਟੇ ਹੈਂ ਅਰਥਾਤ ਕਿਰਸਾਨ ਕੇ ਕਾਟਨੇ ਸੇ ਰਹਿਤ ਹੈ ਕਿਉਂਕਿ ਤਿਨ ਮੇਂ

ਤਿਲ ਕਾ ਦਾਨਾ ਨਹੀਂ ਹੋਤਾ ਹੈ।

**ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ ॥**

ਉਨ ਕੇ ਖੇਤ ਕੇ ਅੰਦਰ ਬੁਆੜ ਛੁਟੇ ਤਿਲੋਂ ਕਾ ਕੋਈ (ਸਉ) ਮਾਲਕ ਨਹੀਂ ਹੋਤਾ।

**ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ ॥ ੩ ॥**

ਫਲਤੇ ਭੀ ਹੈਂ ਫੂਲਤੇ ਭੀ ਹੈਂ ਪ੍ਰੰਤੂ ਤਿਨ (ਬਪੁੜੇ) ਬਿਚਾਰੋਂ ਕੇ ਅੰਦਰ ਭਸਮ ਹੀ ਰਹਿਤੀ ਹੈ ਦਾਨਾ ਨਹੀਂ ਹੋਤਾ। ਤਦ ਵਤ ਮਨ ਮੁਖਜਨਮਤੇ ਭੀ ਹੈਂਪੁਤ੍ਰ ਪੌਤ੍ਰ ਆਦਿਧਨ ਸੇ ਫੂਲਤੇ ਭੀ ਹੈਂ ਪ੍ਰੰਤੂ ਗੁਰ ਗਿਆਨ ਬਿਨਾਂ ਬੁਆੜ ਤ੍ਰਿਲਕੀ ਭਾਂਤਿ ਵੇਅਰਥ ਜਨਮ ਹੋਤੇ ਹੈਂ ॥ ੩ ॥ ਵਾ ਫਲਤਾ ਹੈ ਕਿਆ ਗਿਆਨ ਕੀਆ ਬਾਤਾਂ ਭੀ ਸੁਨਾਵਤਾ ਹੈ ਫੁਲ ਰਹਿਆ ਹੈ ਕਿਆ ਕਰਮ ਧਰਮ ਕਰਤਾ ਭੀ ਨਜ਼ਰ ਆਵਤਾ ਹੈ ਪ੍ਰੰਤੂ ਬਿਸਿਆਂ ਰੂਪੀ ਸੁਆਹ ਹੈ ਵਾ ਲਾਨਤਾ ਰੂਪੀ ਵਾ ਕਾਮ ਆਦਕਾਂ ਰੂਪੀ ॥ ਪਉੜੀ ॥ ਸਤਿਗੁਰੋਂ ਕੋ ਨਮਸਕਾਰਾਤਮਕ ਮੰਗਲ ਕਰਕੇ ਅਬ ਵਾਰ ਕੀ ਮੂਲ ਰੂਪ ਪੌੜੀ ਕਾ ਪ੍ਰਾਰੰਭ ਕਰਤੇ ਹੈਂ।

**॥ ਪਉੜੀ ॥ ਆਪੀਨੈ ਆਪੁ ਸਾਜਿਓਆਪੀਨੈ ਰਚਿਓ ਨਾਉ ॥**

ਹੇ ਅਕਾਲ ਪੁਰਖ (ਆਪੀਨੈ ਆਪ) ਆਪ ਸੇ ਆਪ ਅਰਥਾਤ ਸੁਤੰਤ੍ਰ ਪੰਜ ਤਤੋਂ ਕੋ ਰਚਿਆ ਹੈ ਔਰ ਆਪ ਹੀ ਤੈਨੇ ਨਾਮ ਰੂਪ ਆਤਮਕ ਜਗਤ ਰਚਾ ਹੈ ਜੋ ਪਰਮੇਸ਼੍ਵਰ ਕਹੇ ਮੇਰੇ ਮੇਂ ਤੋ ਕਿਰਿਆ ਬਨਤੀ ਨਹੀਂ ਤਿਸ ਪਰ ਕਹਿਤੇ ਹੈਂ।

**ਦੂਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥**

ਦੂਸਰੀ ਜੋ ਮਾਇਆ ਹੈ ਤਿਸ ਦੁਆਰਾ ਆਪ ਸੇ ਭਿੰਨ ਸ੍ਰਿਸਟੀ (ਸਾਜੀ) ਬਨਾਈ ਹੈ ਫਿਰ ਤਿਸ ਮੇਂ ਆਸਣ ਕਰਕੇ ਭਾਵ ਸਰਬ ਕੇ ਅੰਤਸ਼ ਕਰਨ ਮੇਂ ਸਥਿਤ ਹੋ ਕਰ (ਚਾਉ) ਤਮਾਸੇ ਵਾ ਉਤਸ਼ਾਹੋਂ ਕੋ ਦੇਖ ਰਹਾ ਹੈ।

**ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥**

ਹੇ ਕਰਤਾਰ ਤੂੰ ਆਪ ਹੀ ਦਾਤਾ ਹੈਂ ਅਧਿਆ ਹਾਰ ਕਰ ਆਪ ਹੀ ਭੋਗਤਾ ਹੈਂ ਤੂੰ ਜਿਸ ਪਰ ਪ੍ਰਸੰਨ ਹੋਤਾ ਹੈਂ (ਤੁਸਿ) ਤਿਸ ਕੋ ਨਾਮ ਕੀ (ਪਸਾਉ) ਦਾਤ ਕਰ ਦੇਵੇ ਹੈਂ।

**ਤੂੰ ਜਾਣੋਈ ਸਭ ਸੈ ਦੇ ਲੈਸਹਿ ਜਿੰਦੁ ਕਵਾਉ ॥**

ਤੂੰ ਸਭ ਜਾਣੋਈ ਸਭ ਕੇ ਜਾਣਨੇ ਵਾਲਾ ਹੈਂ ਭਾਵ ਪਿਤਾ ਵਾਸਭ ਕੇ ਅੰਤਸ਼ ਕਰਣ ਕੀ ਜਾਣਨੇ ਹਾਰਾ ਹੈਂ (ਦੇ ਲੈਸਹਿ ਜਿੰਦ ਕਵਾਉ) ਏਕ ਬਾਕਯਸੰਕਲਪ ਕਰ ਜਾਨ ਭਾਵ ਜੀਵ ਕੋ ਦੇਤਾਹੈਂ। ਏਕ ਬਾਕਯ ਕਰ ਲੇਤਾ ਹੈਂ ਅਰਥਾਤ ਉਤਪਨਪਰਲੈ ਕਰਤਾਹੈ। ਵਾਦੇਹਰੂਪ(ਕਵਾਉ)ਪੁਸ਼ਾਕ ਮੇਂ ਜੀਵਸਤਾਦੇਕਰ ਫਿਰ ਲੇ ਲੇਤਾਹੈ,ਵਾਦੇਹਰੂਪਪੁਸ਼ਾਕਦੇ ਕਰਫਿਰ ਸ੍ਵੈਛਿਤ ਲੇ ਲੇਤਾ ਹੈ। ਵਾ ਕਵਾਉ ਨਾਮ ਬਾਨੀ ਸੇ ਜਿੰਦ ਕੋ ਲੇਤਾ ਹੈ ਤੇ ਬਾਨੀ ਸੇ ਹੀ ਦੇਤਾ ਹੈ। ਵਾ ਮਾਇਆ ਰੂਪੀ ਕਵਾਉ ਨਾਮ ਪੁਸ਼ਾਕ ਸੇ ਵਾ ਕਕੇ ਵਿਚ ਬ੍ਰਹਮਾਂ ਵਾਵੇ ਵਿਚੋਂ ਵਿਸ਼ਨੂੰ ਊੜੇ ਵਿਚੋਂ ਉਮਾਪਤੀ ਸ਼ਿਵ ਜੀ ਇਨ੍ਹਾਂ ਦੁਆਰੇ ਜਿੰਦ ਕੋ ਲੇਤਾ ਦੇਤਾ ਹੈ।

**ਕਰਿ ਆਸਣੁ ਡਿਠੋ ਚਾਉ ॥ ੧ ॥**

ਇਸੀ ਪ੍ਰਕਾਰ ਸ੍ਰਿਸ਼ਟੀ ਕੋ ਰਚ ਕਰ ਪੁਨਾ ਜੀਵੋਂ ਕੇ ਅੰਤਸ਼ਕਰਣ ਮੇਂ ਤੂੰ ਆਪ ਆਸਣ ਕਰਕੇ ਤਮਾਸ਼ੇ ਦੇਖਤਾ ਹੈ। ਸਰਬ ਜਗ ਤੋਂ ਸਚੇ ਪ੍ਰਮੇਸ੍ਵਰ ਕਾ ਰਚਾ ਹੂਆ। ਵਾ ਸਚੁ ਰੂਪ ਦੇਖਾਵਤੇ ਹੁਏ ਕਹਤੇ ਹੈਂ।

**ਸਲੋਕ ਮਹਲਾ॥੧॥ ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥**

ਹੇ ਸਚੇ ਵਾਹਿਗੁਰੂ ਇਹ ਖੰਡ ਬ੍ਰਹਮੰਡ ਤੇਰੇ ਰਚੇ ਹੂਏ ਹੈਂ। ਵਾ ਖੰਡੋਂ ਵਾਲੇ ਬ੍ਰਹਮੰਡ ਵਾ ਖੰਡ ਬ੍ਰਹਮੰਡ ਸਭ ਤੇਰੇ ਹੀ ਸਰੂਪ ਹੈਂ।

**ਸਚੇ ਤੇਰੇ ਲੋਅ ਸਚੇ ਆਕਾਰ ॥**

ਇੰਦ੍ਰ ਜਨ ਕੁਬੇਰਾਦਿਕ ਲੋਕ ਵਾ ੧੪ ਲੋਕ ਵਾ ਤੀਨ ਲੋਕ ਔਰ ਤਿਨ ਮੇਂ ਰਹਿਣੇ ਵਾਲੋਂ ਕੇ (ਆਕਾਰ) ਸਰੀਰ ਸਭ ਹੇ ਸਚੇ.ਤੇਰੇ ਰਚੇ ਹੂਏ ਹੈਂ ਵਾ ਤੇਰਾ ਰੂਪ ਹੋਣੇ ਤੇ ਸਭ ਸਚੇ ਹੈਂ।

## ਸਚੇ ਤੇਰੇ ਕਰਣੇ ਸਰਬ ਬੀਚਾਰ ॥

ਜੋ ਸਰਬ ਪ੍ਰਕਾਰ ਕੇ ਬੀਚਾਰ ਕਰਨੇ ਹੈਂ ਸੋ ਭੀ ਤੇਰੇ ਹੀ ਸਚੇ ਹੈਂ।

## ਸਚਾ ਤੇਰਾ ਅਮਰੁ ਸਚਾ ਦੀਬਾਣੁ ॥

(ਅਮੁਰ) ਹੁਕਮ ਵਾ ਰਾਜ ਭੀ ਤੇਰਾ ਸਚਾ ਹੈ ਤੇਰਾ (ਦੀਬਾਨ) ਸਤ ਸੰਗ ਭੀ ਸਚ ਹੈ। ਅਮਰ ਹੁਕਮ ਵਾ ਰਾਜਾ ਦੀਵਾਨ ਸਭਾ ਵਾ ਆਸਰਾ ਵਾ ਬਾਨ ਖੇ ਵਾ ਬਾਣੀ।

## ਸਚਾ ਤੇਰਾ ਹੁਕਮੁ ਸਚਾ ਫੁਰਮਾਣੁ ॥

ਤੇਰਾ ਹੁਕਮ ਸਚਾ ਹੈ ਅਰ ਤੇਰਾ ਬੇਦ ਰੂਪ (ਫੁਰਮਾਣੁ) ਪ੍ਰਵਾਨਾ ਭੀ ਸਤਜ ਹੈ ਜੋ ਤੇਰਾ ਭਾਵ ਤੇਰੇ ਅਰਥ ਜੋ ਨਿਸ-ਕਾਮ ਕਰਮ ਹੈਂ ਸੋ ਭੀ ਸਤਜ ਹੈਂ ਵਾ ਹੁਕਮ ਭੀ ਸਚਾ ਤੇ ਫੁਰਮਾਨਕੇ ਮੰਨਨੇ ਵਾਲੇ ਭੀ ਸਚੇ।

## ਸਚਾ ਤੇਰਾ ਕਰਮੁ ਸਚਾ ਨੀਸਾਣੁ ॥

ਆਪ ਕਾ ਕੀਆ ਹੋਇਆ ਜੋ ਏਹ ਪਰਪੰਚ ਹੈ ਸੋ ਭੀ ਸਤਜ ਹੈ ਔਰ ਆਪ ਕਾ (ਨੀਸ਼ਾਨ) ਪ੍ਰਗਟ ਹੋਣਾ ਵਾ ਅਵਤਾਰ ਧਾਰਨਾ ਭੀ ਸਚਾ ਹੈ।

## ਸਚੇ ਤੁਧ ਆਖਹਿ ਲਖ ਕਰੋੜਿ ॥

ਹੇ ਸਚੇ ਲਾਖੋਂ ਕਰੋੜੋਂ ਜੀਵ ਤੇਰੇ ਕੋ ਬਿਅੰਤ ਕਰ ਕਹਿਤੇ ਹੈਂ।

## ਸਚੈ ਸਭਿ ਤਾਣਿ ਸਚੇ ਸਭਿ ਜੋਰਿ ॥

ਤੇਰੇ (ਤਾਣਿ) ਬਲ ਸਚੇ ਹੈਂ ਔਰ ਤੇਰੇ (ਜੋਰਿ) ਜੋੜ ਭੀ ਸਚੇ ਹੈਂ ਭਾਵ ਜੈਸੇ ਤੈਨੇ ਅੰਗ ਪ੍ਰਤੰਗ ਰਚੇ ਹੈਂ ਤੈਸੇ ਹੀ ਠੀਕ ਹੈਂ ਜ਼ੋਰ ਤਾਕਤ ਵਾ ਸਰੀਰ ਕੇ ਜੋੜ ਵਾ ਗਜਾਨ।

## ਸਚੀ ਤੇਰੀ ਸਿਫਤਿ ਸਚੀ ਸਾਲਾਹ ॥

ਤੇਰੀ (ਸਿਫਤ) ਉਸਤਤੀ ਸਚੀ ਹੈ ਔਰ ਉਸ ਕੀ (ਸ਼ਾਲਾਹ) ਸਲਾਘਾ ਕਰਨੀ ਭੀ ਸਚੀ ਹੈ। ਵਾ ਸਿਫਤ ਮੁਸਲ-ਮਾਨਾਂ ਕੇ ਮਤ ਮੈਂ ਹੋਤੀ ਹੈ ਤੇ ਸਾਲਾਹਾ ਹਿੰਦੂਆਂ ਕੇ ਮਤ ਮੇਂ ਹੋਤੀ ਹੈ। ਵਾ ਸਿਫਤ ਇਕੱਲਾ ਕਰਨੇ ਵਾਲਾ ਹੋਤਾ ਹੈ ਤੇ ਸਾਲਾਹ ਬਹੁਤਿਆਂ ਕੀ ਹੋਤੀ ਹੈ।

## ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ ॥

ਹੇ ਸਚੇ ਪਾਤਿਸ਼ਾਹ ਤੇਰੀ ਕੁਦਰਤਿ ਮਾਯਾ ਕੀ ਸਸ਼ਜ ਹੈ।

## ਨਾਨਕ ਸਚੁ ਧਿਆਇਨਿ ਸਚੁ

ਸ੍ਰੀ ਗੁਰੂ ਜੀ ਕਿਹਤੇ ਹੈਂ ਹੇ ਸਤਜ ਰੂਪ ਜੋ ਤੁਝੇ ਧਿਆਉਤੇ ਹੈਂ ਸੋ ਸਤਜ ਹੈਂ।

## ਜੋ ਮਰਿ ਜੰਮੈ ਸੁ ਕਚੁ ਨਿਕਚੁ ॥ ੧ ॥

ਜੋ ਮਨਮੁਖ ਕਚੋਂ ਸੋ ਕਚੇ ਹੈਂ ਭਾਵ ਅਨੀਸ਼ਰਬਾਦੀ ਹੈਂ ਸੋ ਜਮਤੇ ਮਰਤੇ ਹੈਂ ॥ ਸਿਖ ਬ੍ਰਹਮ ਨੇ ਕਹਾ ਈਸ਼੍ਵਰ ਕੀ ਵਡਿਆਈ ਕਿਉਂ ਵਡੀ ਹੈ। ਤਿਸ ਪਰ ਕਹਿਤੇ ਹੈਂ।

## ਮਃ ੧ ॥ ਵਡੀ ਵਡਿਆਈ ਜਾ ਵਡਾ ਨਾਉ ॥

ਤੇਰੀ ਵਡਿਆਈ ਇਸ ਕਰਕੇ ਵਡੀ ਹੈ। ਜੋ ਤੇਰਾ ਨਾਮੁ ਸਭ ਸਾਧਨੋ ਤੇ ਅਧਕ ਹੈ। ਪ੍ਰਮੇਸ਼੍ਵਰ ਕੀ ਵਡਿਆਈ ਵਡੀ ਹੈ ਕਿਉਂ ਜਬ ਉਸਕਾ ਨਾਮ ਵਡਾ ਹੈ।

## ਵਡੀ ਵਡਿਆਈ ਜਾ ਸਚੁ ਨਿਆਉ ॥

ਆਪ ਕੀ ਵਡਿਆਈ ਤਉਹੀ ਵਡੀ ਹੈ ਜਉ ਆਪਦਾ ਸਚਾ (ਨਿਆਉਂ) ਇਨਸਾਫ ਹੈ। ਵਾ ਸਚਾ ਨਿਆਉਂ

ਕਰਤਾ ਹੈ ਇਸ ਤੇ ਆਪ ਕੀ ਵਡਿਆਈ ਹੈ।

**ਵਡੀ ਵਡਿਆਈ ਜਾ ਨਿਹਚਲ ਥਾਉ ॥**

ਆਪ ਕੀ ਵਡਿਆਈ ਇਸ ਕਰਕੇ ਵਡੀ ਹੈ ਜੋ ਆਪ ਕਾ (ਥਾਉਂ) ਸਰੂਪ (ਨਿਹਚਲ) ਅਚਲ ਹੈ। ਵਾ ਉਸਕਾ ਥਾਉਂ ਨਾਮ ਸਰੂਪ ਨਿਸਚਲ ਹੈ ਇਸ ਤੇ ਵਡੀ ਵਡਿਆਈ ਹੈ।

**ਵਡੀ ਵਡਿਆਈ ਜਾਣੈ ਆਲਾਉ ॥**

(ਜੋ ਆਲਾਉ) ਬੋਲਿਆ ਹੂਆ ਜਾਣ ਲੇਤਾ ਹੈ ਇਸ ਤੇ ਆਪ ਕੀ ਵਡਿਆਈ ਵਡੀ ਹੈ। ਵਾ ਅਲਾਉ ਨਾਮ ਬਾਣੀ ਕੋ ਜਾਣਤਾ ਹੈ ਇਸ ਤੇ ਵਡੀ ਵਡਿਆਈ ਹੈ।

**ਵਡੀ ਵਡਿਆਈ ਬੁਝੈ ਸਭਿ ਭਾਉ ॥**

ਜੋ ਸਭ ਕੇ ਮਨ ਕੇ (ਭਾਉ) ਪ੍ਰੇਮ ਕੋ ਬੁਝਤਾ ਹੈ ਇਸ ਕਰਕੇ ਆਪਕੀ ਵਡੀ ਵਡਿਆਈ ਹੈ। ਵਾ ਜੀਵਾਂ ਕੀ ਬਾਣੀ ਚੰਗੀ ਮੰਦੀ ਵਾ ਵੇਦ ਬਾਣੀ ਸਭਨਾਂ ਕਾ ਭਾਉ ਅਭਾਉ ਬੁਝਤਾ ਹੈ ਇਸ ਤੇ ਵਡੀ ਵਡਿਆਈ ਹੈ।

**ਵਡੀ ਵਡਿਆਈ ਜਾ ਪੁਛਿ ਨ ਦਾਤਿ ॥**

ਜੋ ਕਿਸੀ ਸੇ ਪੁਛ ਕਰ ਦਾਨ ਨਹੀਂ ਦੇਤਾ ਹੈ ਇਸ ਕਰਕੇ ਭੀ ਆਪ ਕੀ ਵਡੀ ਵਡਿਆਈ ਹੈ। ਵਾ ਕਿਸੇ ਕੋ ਪੁਛ ਕਰ ਦਾਤ ਨਹੀਂ ਕਰਤਾ ਹੈ। ਇਸ ਤੇ ਆਪ ਕੀ ਵਡੀ ਵਡਿਆਈ ਹੈ। ਵਾ ਨਾ ਪੁਛਨ ਜੋ ਸੰਤ ਜਨ ਹੈਂ ਉਨ ਕੋ ਭੀ ਦਾਤ ਕਰਤਾ ਹੈ ਵਾ ਜੋ ਧਾਮ ਬਾਂਮ ਸਰੂਪ ਪੁਛੇ ਹੋਏ ਕੋਈ ਨਹੀਂ ਦੇਤਾ ਹੈ ਉਨ ਕੋਭੀ ਦਾਤਾ ਕਰਤਾ ਹੈ ॥੩॥ ਵਾ ਜੋ ਨਾਂ ਪੁਛ ਕੌਨ ਦੁਖ ਉਸ ਕੀ ਭੀ ਦਾਤ ਕਰਤਾ ਹੈ।

**ਵਡੀ ਵਡਿਆਈ ਜਾ ਆਪੇ ਆਪਿ ॥**

ਜੋ ਆਪ ਹੀ ਆਪ ਹੈ ਇਸ ਕਰਕੇ ਭੀ ਆਪ ਕੀ ਵਡੀ ਵਡਿਆਈ ਹੈ ਵਡੀ ਵਾ ਆਪੇ ਆਪ ਨਾਮ ਸੁਤੰਤ੍ਰ ਹੈ ਇਸ ਤੇ ਵਡੀ ਵਡਿਆਈ ਹੈ।

**ਨਾਨਕ ਕਾਰ ਨ ਕਥਨੀ ਜਾਇ ॥**

ਸ੍ਰੀ ਗੁਰੂ ਸਾਹਿਬ ਜੀ ਕਹਿਤੇ ਹੈਂ ਕਿ ਆਪ ਕੀ ਕਾਰ ਭਾਵ ਜੋ ਆਪ ਨੇ ਸ੍ਰਿਸ਼ਟੀ ਰਚੀ ਹੈ ਸੋ ਕਹੀ ਨਹੀਂ ਜਾਤੀ ਹੈ ਵ ਆਪ ਕੀ ਕਾਰ ਕਥਨ ਨਹੀਂ ਕੀਤੀ ਜਾਤੀ।

**ਕੀਤਾ ਕਰਣਾ ਸਰਬ ਰਜਾਇ ॥ ੨ ॥**

ਜੋ ਆਪ ਨੇ ਪਰਪੰਚ ਕੀਆ ਹੈ ਸੋ ਸਭ ਆਪ ਕੀ (ਰਜ਼ਾਇ) ਆਗਯਾ ਮੇਂ ਹੈ ਵਾ ਕਰਨਾ ਨਾਮ ਪ੍ਰਪੰਚ ਸਰਬ ਰਜਾਈ ਨੇ ਕੀਤਾ ਹੈ। ਵਾ ॥ ਪ੍ਰਸ਼ਨ ॥ ਇਸ ਜੀਵ ਕੀ ਵਡਿਆਈ ਵਡੀ ਕੈਸੇ ਹੋਵੇ ॥ ਉਤ੍ਰ ॥

**ਵਡੀ ਵਡਿਆਈ ਜਾਂ ਵਡਾ ਨਾਉ ॥**

ਜਦੀ ਵਡੇ ਨਾਮ ਕੋ ਜਪੇ ਤਾਂ ਵਡੀ ਵਡਿਆਈ ਹੋਤੀ ਹੈ। ਸਚੇ ਕਾ ਨਿਆਉ ਨਾਮ ਨਿਰਨਾ ਕਰੇ ਤਾਂ ਵਡਿਆਈ ਵਡੀ ਹੋਤੀ ਹੈ। ਜਦੀ ਨਿਸਚਲ ਥਾਉ ਕੀ ਪ੍ਰਾਪਤੀ ਹੋਵੇ ਤਾਂ ਵਡਿਆਈ ਵਡੀ ਹੋਤੀ ਹੈ। ਅਲਾਉ ਨਾਮ ਬਾਣੀ ਸੇ ਜਸ ਉਚਾਰਨਾ ਜਾਨੇ ਤਾਂ ਵਡਿਆਈ ਵਡੀ ਹੋਤੀ ਹੈ। ਸਭਨਾ ਵਿਖੇ ਭਾਉ ਨਾਮ ਪਰੇਮ ਕਰਨਾ ਬੁਝੇ ਤਾਂ ਵਡਿਆਈ ਵਡੀ ਹੋਤੀ ਹੈ। ਦਾਤ ਪੁਛਕੇ ਨਾ ਕਰੇ ਭਾਵ ਹੰਕਾਰ ਸੰਜੁਗਤ ਹੋਕੇ ਨਾ ਕਰੇ ਤਾਂ ਵਡਿਆਈ ਵਡੀ ਹੋਤੀ ਹੈ। ਆਪਨੇ ਆਪ ਕੋ ਨਿਸਚੇ ਕਰੇ ਤਾਂ ਵਡਿਆਈ ਵਡੀ ਹੋਤੀ ਹੈ।

**॥ ਮਹਲਾ ੨ ॥ ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥**

ਇਹ ਜਗਤ ਸਚੇ ਕੀ ਕੋਠੜੀ ਹੈ ਔਰ ਇਸ ਮੇਂ ਸਚੇ ਪਰਮਾਤਮਾ ਕਾ ਨਿਵਾਸ ਹੈ।

ਇਕ ਨਾ ਹੁਕਮਿਸਮਾਇ ਲਏ ਇਕਨਾ ਹੁਕਮੇ ਕਰੇ ਵਿਣਾਸੁ॥

ਇਕਨਾ ਕੋ ਆਪਣੇ ਹੁਕਮ ਮੇਂ (ਸਮਾਇ ਲਏ) ਅਭੇਦ ਕਰ ਲੇਤਾ ਹੈ ਇਕਨਾ ਕੋ ਅਪਨੇ ਹੁਕਮ ਕਰਕੇ ਨਾਸ ਕਰ ਦੇਤਾ ਹੈਂ।

ਇਕਨਾ ਭਾਣੈ ਕਢਿ ਲਏ ਇਕਨਾ ਮਾਇਆ ਵਿਚਿ ਨਿਵਾਸੁ ॥

ਇਕਨਾ ਕੋ ਆਪਣੇ ਭਾਣੇ ਆਗਿਆ ਕਰਕੇ ਸੰਸਾਰ ਸਮੁੰਦਰ ਮੇਂ ਡੂਬਤੇ ਕੋ ਗੁਰੂ ਰੂਪ ਹੋ ਕਰ ਕਾਢਿ ਲੇਤਾ ਹੈ ਇਕਨਾਂ ਕੋ ਮਨਮੁਖ ਜਾਨ ਕਰ ਮਾਯਾ ਮੇ ਹੀ ਨਿਵਾਸ ਦੇਤਾ ਹੈ ਅਰਥਾਤ ਪਾਇ ਦੇਤਾ ਹੈ।

ਏਵ ਭਿ ਆਖਿ ਨ ਜਾਪਈ ਜੇ ਕਿਸੈ ਆਣੈ ਰਾਸਿ॥

ਇਸ ਪ੍ਰਕਾਰ ਬੀ ਕਹੀਤਾ ਅਰ ਜਾਣੀ ਤਾ ਨਹੀਂ ਹੈ ਕਿ ਜੋ (ਕਿਸੈ) ਕਿਸ ਕੀ ਕਰਨੀ (ਰਾਸਿ) ਸੂਤ ਵਾ ਸਚੀ (ਆਣੈ) ਲਿਆਵੇਗਾ।

ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥ ੩ ॥

ਸ੍ਰੀ ਗੁਰੂ ਸਾਹਿਬ ਜੀ ਕਹਿਤੇ ਹੈ ਜਿਸ ਕੋ ਆਪ ਗੁਰੂ ਰੂਪ ਹੋ ਕਰ ਗਯਾਨ ਰੂਪ ਪ੍ਰਕਾਸ਼ ਚਾਨਣ ਕਰ ਦੇਤਾ ਹੈ ਸੋ ਗੁਰਮੁਖਿ ਜਾਨਤੇ ਹੈਂ॥ ੩ ॥

ਪਉੜੀ ॥ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਸਖੇਪਤੀ ਸਮ ਪ੍ਰਲੋਕਤਮਾਯਾ ਮੇਂਲੀਨ ਹੂਏ ਹੂਏ ਜੀਵੋਂਕੋ ਉਤਪੰਨਭਾਵ ਅਵਰਭਾਵਕਰਕੇਆਪ ਹੀ ਉਨਕਾ ਪੁੰਨ ਪਾਪ ਰੂਪ ਕਰਮੋਂ ਕੇ ਨਾਵੈ ਭਾਵ ਲੇਖਾ ਲਿਖਨੇ ਵਾਸਤੇ ਧਰਮ ਰਾਜਾ ਅਦਾਲਤੀ ਆਪ ਨੇ (ਬਹਾਲਿਆ ਬੈਠਾਇਆ ਹੈ।

ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥

ਓਸ ਧਰਮ ਰਾਇ ਕੀ ਅਦਾਲਤ ਮੇਂ ਨਿਸਚੇ ਕਰਕੇ ਵਾ ਸਚੇ ਪੁਰਖ ਹੈਂ ਸਚੋ ਸਚ ਕਾ ਨਿਬੇੜਾ ਹੋਤਾ ਹੈ। ਸੋ ਜੀਤ ਵਾਲਿਉ ਸੇ ਚੁਨਕਰ (ਵਖ) ਅਲਗ ਨਿਕਾਲੇ ਜਾਤੇ ਹੈਂ ਜੋ (ਜਜਮਾਲਿਆ) ਮੰਦ ਕਰਮੋਂ ਕਰਕੇ ਦਬਾਏ ਹੂਏ ਹੈਂ। ਵਾ ਰਵਾਨੇ ਹੋਏ ਵਾ ਰਥਾਨ ਹੋਵਨਗੇ।

ਥਾਉ ਨ ਪਾਇਨਿ ਕੂੜਿਆਰ ਮੁਹ ਕਾਲੈ ਦੋਜਕਿ ਚਾਲਿਆ ॥

ਜੋ ਕੂੜਿਆਰ ਝੂਠੇ ਹੈਂ ਸੋ ਉਸ ਸਭਾ ਮੇਂ ਸਥਾਨ ਨਹੀਂ ਪਾਉਤੇ ਹੈਂ। ਉਹ ਮੁਹ ਕਾਲੇ ਕਰਕੇ (ਦੋਜਕਿ) ਨਰਕੋਂ ਮੇਂ ਜਾਯਾ ਕਰਤੇ ਹੈਂ ਵਾ ਉਨਕੋ ਚਲਾਇਆ ਹੈ।

ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸੇ ਠਗਣ ਵਾਲਿਆ ॥

ਜੋ ਆਪ ਕੇ ਨਾਮ ਮੇਂ ਮਸਤ ਹੈਂ ਸੋ (ਜਿਣਿ ਗਏ) ਉਸ ਅਦਾਲਤ ਮੇਂ ਜੀਤ ਗਏ। ਜੋ ਸੰਸਾਰ ਕੇ ਠੱਗਨੇ ਵਾਲੇ ਦੰਭੀ ਹੈਂ ਸੋ ਹਾਰ ਗਏ ਹੈਂ।

ਲਿਖਿ ਨਾਵੈ ਧਰਮੁ ਬਹਾਲਿਆ ॥੨॥

ਐਸਾ ਧਰਮ ਰਾਜਾ ਨਾਮੇ ਲਿਖਨੇ ਵਾਲਾ ਆਪ ਨੇ ਬੈਠਾਇਆ ਹੈ ॥ ੨ ॥ ਸਲੋਕ ਮ: ੧ ॥ ਸਰਬ ਕੋ ਬ੍ਰਹਮ ਰਪ ਕਥਨ ਕਰਤੇ ਹੈਂ ।

ਵਿਸਮਾਦੁ ਨਾਦ ਵਿਸਮਾਦੁ ਵੇਦ ॥

ਧੁਨ ਆਤਮਕ ਸਬਦ ੧ਸਿਤਾਰ ੨ਤੰਬੂਰ ੩ਰਬਾਬ ਆਦਿ ਭੀ ਅਸਚਰਜਹੈ। ਬਰਨਾਤਮਕ ਸਬਦ ਬੇਦ ਭੀ ਆਪ ਕਾ ਅਸਚਰਜ ਭਾਵ ਬ੍ਰਹਮ ਰੂਪ ਹੈਂ। ਨਾਦ ਨਾਮ ਧੁਨਜਾਤਮਕ ਸ਼ਬਦ ਹੋਤਾ ਹੈ ਜੈਸੇ ਸਰੰਦੇ ਆਦਿਕਾਂ ਦਾ ਹੋਤਾ ਹੈ। ਤੇ ਬੇਦ ਵਰਨਾਤਮਕ ਸ਼ਬਦ ਹੈ। ਵਰਨ ਨਾਮ ਅਖਰਾਮੇਂ ਵਾ ਵੇਦ ਭੀ ਵਿਸਮਾਦੁ ਹੈ ਤੇ ਵੇਦ ਕਾ ਨਾਦ ਭੀ ਵਿਸਮਾਦ ਹੈਸ਼ ਵਿਸਮਾਦ

ਪਦ ਮਾਇਆ ਵਿਖੇ ਭੀ ਵਰਤੇਗਾ ਤੇ ਬ੍ਰਹਮ ਵਿਖੇ ਭੀ ਵਰਤੇਗਾ। ਜਦੀ ਵਿਸਮਾਦ ਕਾ ਅਰਥ ਅਸਚਰਜ ਕਰਾਂਗੇ ਤਾਂ ਬ੍ਰਹਮ ਵਿਖੇ ਵਰਤੇਗਾ। ਤੇ ਜਦੀ ਵਿਮਾਦ ਕਾ ਅਰਥ ਮਿਥਿਆ ਕਰਾਂਗੇ ਤਾਂ ਮਾਇਆ ਵਿਖੇ ਵਰਤੇਗਾ।

## ਵਿਸਮਾਦੁ ਜੀਆ ਵਿਸਮਾਦੁ ਭੇਦ ॥

ਜੀਵ ਭੀ ਅਸਚਰਜ ਹੈ ਤਿਨ ਮੈਂ ਜੋ ਬ੍ਰਹਮਾਦਿ ਦੇ ਭੇਦ ਪਾਏਹੈਂ ਸੋ ਭੀ ਵਾ ਈਸ੍ਵਰ ਜੀਵ ਕਾ ੧ ਪਰਸ ਪਰ ਜੀਵੋਂ ਕਾ ੨ ਚੇਤਨ ਜੜ੍ਹ ਕਾ, ੩ ਪਰਸ ਪਰ ਜੜੋਂ ਕਾ, ੪ ਮਾਇਆ ਔਰ ਬ੍ਰਹਮ ਕਾ ੫।

## ਵਿਸਮਾਦੁ ਰੂਪ ਵਿਸਮਾਦੁ ਰੰਗ ॥

ਸਰੂਪ ਭੀ ਤਿਨ ਕੇ ਆਸਚਰਜ ਹੈਂ ਰੰਗ ਰਕਤ ਪੀਤਾਦਿ ਅਸਚਰਜ ਰੂਪ ਹੈ।

## ਵਿਸਮਾਦੁ ਨਾਗੇ ਫਿਰਹਿ ਜੰਤ ॥

ਜੋ ਜੀਵ ਬਸਤ੍ਰ ਰਹਿਤ ਨਗਨ ਫਿਰਤੇ ਹੈਂ ਸੋ ਭੀ ਅਸਚਰਜ ਰੂਪ ਹੈ।

## ਵਿਸਮਾਦੁ ਪਉਣੁ ਵਿਸਮਾਦਿ ਪਾਣੀ॥

ਪੌਣ ਅਸਚਰਜ ਰੂਪ ਹੈ ਪਾਣੀ ਭੀ ਅਸਚਰਜ ਰੂਪ ਹੈ।

## ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥

ਅਗਨੀ ਭੀ ਅਸਚਰਜ ਰੂਪ ਹੈ ਜੋ ਅਸਚਰਜ ਰੂਪ ਹੈ ਸੋ ਏਲਤਾ ਹੈ ਭਾਵ ਕਹੀ ਮਾਨ ਰੂਪ ਹੋ ਕਰ ਥਿਤ ਹੈ ਕਹੀ ਵਸੇਸ ਰੂਪ ਹੋ ਕਰ ਬ੍ਰਹਮਾਂਡੋ ਕੋ ਉਤਪਤ ਕਰਤਾ ਹੈ ਵਾ ਸੋ ਐਸਾ ਹੈ ਜਿਸ ਕੀ ਖੇਡ (ਵਿਡਾਣੀ) ਅਸਚਰਜ ਹੈ॥ ਵਾ (ਵਿਡਾਣੀ) ਵਡਾ ਹੈ।

## ਵਿਸਮਾਦੁ ਧਰਤੀ ਵਿਸਮਾਦੁ ਖਾਣੀ ॥

ਧਰਤੀ ਭੀ ਅਸਚਰਜ ਹੈ ਅੰਡਜ ਜੇਰਜ ਸ੍ਵੇਤਜ ਉਤਭੁਜ ਚਾਰੇ ਖਾਣੀਆਂ ਭੀ ਅਸਚਰਜ ਰੂਪ ਹੈ।

## ਵਿਸਮਾਦੁ ਸਾਦਿ ਲਗਹਿ ਪਰਾਣੀ ॥

ਜਿਨ ਬਿਖਜ ਸ੍ਵਾਦੋ ਸੇ ਜੀਵ ਲਗ ਰਹੇ ਹੈਂ ਸੋ ਭੀ ਅਸਚਰਜ ਹੈ।

## ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ ॥

ਸੰਜੋਗ ਮਿਲਾਪ ਭੀ ਅਸਚਰਜ ਰੂਪ ਹੈ (ਵਿਜੋਗੁ) ਵਿਛੋੜਾ ਭੀ ਅਸਚਰਜ ਰੂਪ ਹੈ।

## ਵਿਸਮਾਦੁ ਭੁਖ ਵਿਸਮਾਦੁ ਭੋਗ ॥

ਪਦਾਰਥੋਂ ਕੇ ਭੋਗ ਭੀ ਅਸਚਰਜ ਰੂਪ ਹੈ ਵਾ ਅਸਚਰਜ ਰੂਪ ਰਤਨਾ ਕੋ ਦੇਖ ਕਰ ਅਸਚਰਜ ਹੋ ਰਹੇ ਹਾਂ।

## ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ ॥

(ਸਿਫਤਿ) ਸੋਭਾ ਕਰਨੇ ਹਾਰੇ ਸਿਫਤੀ ਅਸਚਰਜ ਰੂਪ ਹੈ (ਸਾਲਾਹ) ਸੋਭਾ ਭੀ ਅਸਚਰਜ ਰੂਪ ਹੈ, ਵਾ ਹਿੰਦੂ ਮੁਸਲਮਾਨੋ ਕੀ ਬੋਲੀ ਕੇ ਭੇਦ ਕਰ ਸਿਫਤ ਔਰ ਸਲਾਹ ਦੋ ਪਦ ਹੈਂ।

## ਵਿਸਮਾਦੁ ਉਝੜ ਵਿਸਮਾਦੁ ਰਾਹ ॥

ਉਝੜ ਭੀ ਅਸਚਰਜ ਰੂਪ ਹੈ (ਰਾਹ) ਰਸਤੇ ਭੀ ਅਸਚਰਜ ਰੂਪ ਹੈਂ ਵਾ ਪ੍ਰਤਖਜ ਉਜਾੜ ਔ ਰਸਤਾ ਬ੍ਰਹਮ ਹੈ।

## ਵਿਸਮਾਦੁ ਨੇੜੈ ਵਿਸਮਾਦੁ ਦੂਰਿ ॥

ਗਿਆਨੀਓਂ ਕੋ ਨਿਕਟ ਪਰਤੀਤ ਹੋਤਾ ਹੈ ਸੋ ਭੀ ਅਸਚਰਜ ਰੂਪ ਹੈ। ਅਗਿਆਨੀਓਂ ਕੋ ਦੂਰ ਦਿਖਾਈ ਪੜਤਾ ਹੈ ਸੋ ਭੀ ਅਸਚਰਜ ਰੂਪ ਹੈ। ਵਾ ਨੇੜੇ ਔ ਦੂਰ ਸਭ ਮੈਂ ਅਸਚਰਜ ਹੀ ਅਸਚਰਜ ਰੂਪ ਹੈ।

**ਵਿਸਮਾਦੁ ਦੇਖੈ ਹਾਜਰਾ ਹਜੂਰਿ ॥**

ਪ੍ਰਤੱਖ ਯਹੀ ਅਸਚਰਜ ਰੂਪ ਪਰਮੇਸਵਰ ਸਭ ਕੋ ਦੇਖ ਰਹਾ ਹੈ॥ ਮਾਇਕ ਰਚਨਾ।

**ਵੇਖਿ ਵਿਡਾਣੁ ਰਹਿਆ ਵਿਸਮਾਦੁ ॥**

ਪਰਮੇਸ੍ਵਰ ਅਸਚਰਜ ਰੂਪ ਵਾ ਵਡੇ ਅਸਚਰਜ ਰੂਪ ਮਾਇਕ ਰਚਨਾਂ ਕੋ ਆਪ ਦੇਖ ਰਿਹਾ ਹੈ। ਵਾ ਵਿਡਾਨ ਨਾਮ ਅਸਚਰਜ ਕੋ ਵੇਖਕੇ ਵਿਸਮਾਦ ਨਾਮ ਅਸਚਰਜ ਹੋ ਰਹੇਗਾ ਵਾ ਅਸਚਰਜ ਵਸਤੂ ਦੇਖ ਕੇ ਹੀ ਅਸਚਰਜ ਹੋ ਰਹੀ ਹੈ।

**ਨਾਨਕ ਬੁਝਣੁ ਪੂਰੈ ਭਾਗਿ ॥ ੧ ॥**

ਸ੍ਰੀ ਗੁਰੂ ਸਾਹਿਬ ਜੀ ਕਹਿਤੇ ਹੈਂ ਜਬ ਪੂਰਨ ਭਾਗ ਹੋਏ ਤਬ ਇਹ ਅਸਚਰਜਤਾ ਕਾ (ਬੁਝਣ) ਸਮਝਨਾ ਹੋਤਾ ਹੈ। ੧ ॥ ਜਿਸ ਮਾਇਕ ਰਚਨਾ ਕੋ ਵੋਹ ਦੇਖ ਰਿਹਾ ਹੈ ਸੋ ਮਾਇਆ ਕਹਾਂ ਹੈ ਤਿਸ ਪਰ ਕਹਿਤੇ ਹੈਂ" ॥

**ਮਃ ੧ ॥ ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ॥**

ਜੋ ਕੁਛ ਦਿਖਾਈ ਪੜਤਾ ਹੈ ਸੋ ਮਾਇਆ ਰੂਪ ਹੈ ਔਰ ਜੋ ਸੁਨਾਈ ਪੜਤਾ ਹੈ ਸੋ ਭੀ ਮਾਇਆ ਰੂਪ ਹੈ ਅਰ ਜੋ ਭਯ ਹੈ ਸੋ (ਸੁਖ ਸਾਰੁ) ਸ੍ਰੇਸ਼ਟ ਸੁਖ ਹੈ ਸੋ ਸਭ ਮਾਇਆ ਹੈ ਵਾ ਕੁਦਰਤਿ ਨਾਮ ਮਾਇਆ ਕਾ ਹੈ ਸਭ ਮਾਇਆ ਵਿਖੇ ਹੀ ਦਿਸਦਾ ਹੈ ਵਾ ਕੁਦਰਤੀ ਅਰਥ ਕਰਨਾਂ ਮਾਇਆ ਵਾਲਾ ਜੋ ਈਸ਼੍ਵਰ ਉਸ ਕਾ ਰੂਪ ਹੀ ਸਭ ਦਿਸਦਾ ਹੈ।

**ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ ॥**

ਪਾਤਾਲੋਂ ਔਰ ਆਕਾਸੋਂ ਮੇਂ ਮਾਇਆ ਹੈ ਔਰ ਸਰਬ ਸਰੀਰ ਮਾਇਆ ਰੂਪ ਹੈ।

**ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਬੀਚਾਰੁ ॥**

ਜੋ ਬੇਦ ਪੁਰਾਨ (ਕਤੇਬਾਂ) ਕੁਰਾਨ ਹੈ ਸੋ ਸਭ ਮਾਇਆ ਹੈ ਔਰ ਜੋ ਸਭ ਬੀਚਾਰ ਹੈ ਸੋ ਭੀ ਮਾਇਆ ਹੈ।

**ਕੁਦਰਤਿ ਖਾਣਾ ਪੀਣਾ ਪੈਨ੍ਹਣੁ ਕੁਦਰਤਿ ਸਰਬ ਪਿਆਰੁ ॥**

ਖਾਨਾ ਪੀਨਾ ਪਹਿਰਨਾ ਇਹ ਮਾਇਆ ਹੈ ਔਰ ਸਰਬ ਪ੍ਰਕਾਰ ਸੇ ਪਿਆਰ ਕਰਨਾ ਇਹ ਭੀ ਮਾਇਆ ਹੈ।

**ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ ॥**

ਜਾਤੀਆਂ ਕੇ ਬ੍ਰਹਮਨਾਦ ਭੇਦ ਔਰ ਸਰਬ ਪ੍ਰਕਾਰ ਕੀਆਂ ਜਿਨਸਾਂ ਭਾਵ ਪਸ਼ੂ ਪੰਛੀ ਆਦਿ ਸਬ ਪ੍ਰਕਾਰ ਕੇ ਰੰਗ ਏਹ ਸਭ ਮਾਇਆ ਹੀ ਹੈ ਔਰ ਜਿਤਨੇ ਸੰਸਾਰ ਮੇਂ ਜੀਵ ਹੈਂ ਸੋ ਸਭ ਮਾਇਆ ਹੈ।

**ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ ॥**

(ਨੇਕੀਆਂ) ਭਲਿਆਈਆਂ ਮਾਇਆ ਹੈ (ਬਦੀਆਂ) ਬੁਰਿਆਈਆਂ ਮਾਇਆ ਹੈ ਮਾਨ ਆਦਰ ਔਰ (ਅਭਿਮਾਨੁ) ਨਿਰਾਦਰ ਵਾ ਹੰਕਾਰ ਜੋ ਹੈ ਇਹੁ ਸਭ ਮਾਇਆ ਹੈ।

**ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ ॥**

ਪਵਣ ਪਾਨੀ ਅਗਨੀ ਏਹ ਸਭ ਮਾਇਆ ਰੂਪ ਹੈ ਔਰ ਪ੍ਰਿਥਵੀ ਜੋ ਖਾਕ ਰੂਪ ਹੈ ਸੋ ਕੁਦਰਤਿ ਮਾਇਆ ਹੈ। ਵਾ ਧਰਤੀ ਜੋ ਖਾਕ ਰੂਪ ਹੈ ਵਾ ਧਰਤੀ ਤੇ (ਖ) ਅਕਾਸ ਜੋ (ਕ) ਨਾਮ ਕੀਤਾ ਹੈ ਵਾ ਸਭ ਖਾਕ ਹੋ ਜਾਨੇ ਵਾਲਾ ਹੈ।

**ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ ॥**

ਹੇ ਕਰਤਾ ਪੁਰਖ ਸਭ ਕੇ ਰਚਨੇ ਵਾਲੇ ਸਭ ਆਪ ਕੀ ਮਾਇਆ ਹੈ ਤੂੰ ਆਪ ਪਵਿਤ੍ਰ ਹੈਂ ਔਰ ਆਪ ਕੀ (ਨਾਈ) ਵਡਿਆਈ ਭੀ (ਕਾਦਿਰ) ਪਵਿਤ੍ਰ ਹੈ ਵਾ ਸਰਬ ਵਿਸ਼ਸ਼ਟ।

**ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ ॥ ੨ ॥**

ਸ੍ਰੀ ਗੁਰੂ ਜੀ ਕਹਿਤੇ ਹੈਂ ਆਪ ਆਪਨੇ ਹੁਕਮ ਵਿਖੇ ਰਖਕੇ ਸਭ ਕੋ ਦੇਖ ਰਹਾ ਹੈਂ ਔਰ (ਤਾਕੋ ਤਾਕ) ਏਕੋ ਏਕ

ਵਰਤ ਰਹਾ ਹੈਂ ਵਾ ਹੇ ਸਿਖ ਬ੍ਰਹਮ ਜੋ ਏਕ ਵਰਤ ਰਹਾ ਹੈ ਤਿਸ ਕੋ (ਤਾਕੁ) ਦੇਖਾ ॥ ੨ ॥ ਵਾ ਇਕੋ ਇਕ ਵਾ ਤਾਕੋ ਨਾਮ ਤਿਸ ਕੋ ਤਾਕ ਨਾਮ ਤਕ ਅਰਥਾਤ ਵੇਖ ॥ ਪਉੜੀ ॥

## ਆਪੀਨੈ ਭੋਗ ਭੋਗ ਕੈ ਹੋਇ ਭਸਮੜਿ ਭਉਰੁ ਸਿਧਾਇਆ ॥

ਪ੍ਰਸ਼ਨ–ਪਹਿਲੇ ਦੂਸਰੀ ਪੌੜੀ ਮੇਂ ਧਰਮ ਰਾਇ ਕੋ ਹਿਸਾਬ ਲੇਨੇ ਵਾਲਾ ਕਹਾ ਏਕ ਕੋ ਦੇਖ ਇਸਕੀ ਬਿਵਸਥਾ ਕਿਆ ਹੈ ॥ ੧ ॥ ਉਤਰ–ਆਪ ਹੀ ਜੀਵੋਂ ਨੇ ਭੋਗ ਭੋਗਨੇ ਕੀਏ ਹੈਂ ਜਬ ਮਿਰਤਕ ਹੂਆ ਤਬ ਇਸ (ਭਸਮੜਿ) ਭਸਮ ਹੂਏ ਹੂਏ ਸਰੀਰ ਮੇਂ ਸੇ ਭ੍ਰਮ ਰੂਪ ਜੀਵਿ ਚਲਾ ਗਿਆ ।

## ਵਡਾ ਹੋਆ ਦੁਨੀ ਦਾਰੁ ਗਲਿ ਸੰਗਲੁ ਘਤਿ ਚਲਾਇਆ ॥

ਜਿਤਨਾ ਵਡਾ ਦੁਨੀਆਂ ਦਾਰ ਹੂਆ ਥਾ ਉਤਨਾਂ ਹੀ ਵਡਾ ਭਾਰੀ ਸੰਗਲ ਗਲੇ ਮੇਂ ਪਾਇਕੇ ਜਮਦੂਤੋਂ ਨੇ ਆਗੇ ਕੋ ਚਲਾਯਾ ਹੈ। ਵਾ ਅੰਨਵੇ ਕਰਨਾ ਵਡਾ ਹੋਇਆ ਦੁਨੀਦਾਰ ਤਾਂ ਆਪੀਨੈ ਭੋਗ ਭੋਗ ਕੈ ਭਉਰ ਸਿਧਾਇਆ । ਤਾਂ ਭਉਰ ਕੇ ਗਲ ਮੈਂ ਸੰਗਲ ਘਤ ਚਲਾਇਆ ਤਿਸ ਵਕਤ ਹੋਇ ਭਸਮੜ ਦੇਹ ।

## ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ ॥

ਜਬ ਅਗੇ ਪਰਲੋਕ ਮੇਂ ਧਰਮ ਰਾਏ ਕੇ ਸਨਮੁਖ ਗਿਆ ਤਬ ਇਸ ਕੀ ਕਰਨੀ ਅਨੁਸਾਰ ਕੀਰਤ ਸੋਭਾ ਵਾ ਅਕੀਰਤੀ ਅਸੋਭਾ ਪੜਤੀ ਹੈ ਭਾਵ ਇਸ ਕਾ ਸ਼ੁਭ ਅਸ਼ੁਭ ਚਿਤ੍ਰ ਗੁਪਤਪਤ੍ਰ ਸੁਨਾਵਤਾ ਹੈ ਔਰ ਬੈਠਾਲ ਕਰ ਧਰਮ ਰਾਏ ਨੇ ਲੇਖਾ ਕਰ ਸਮਝਾਇ ਦੀਆ ਕਿ ਤੁਮਾਰੇ ਕਰਮੋਂ ਕਾ ਇਹ ਫਲ ਤੁਝਕੋ ਮਿਲੇਗਾ।

## ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ ॥

ਮੰਦ ਕਰਮੀਓਂ ਕੋ ਚੋਟਾਂ ਪੜਤੀਆਂ ਹੈਂ ਤਬ ਉਨ ਸੇ ਬਚਨੇ ਕੋ ਥਾਉਂ ਨਹੀਂ ਪ੍ਰਾਪਤ ਹੋਤਾ ਹੈ ਜਬ ਰੁਦਨ ਕਰਨੇ ਲਗੇ ਤਬ ਜਮਦੂਤ ਕਹਿਤੇ ਹੈਂ ਤੇਰਾ ਰੋਣਾ ਹੁਣ ਕਿਆ ਸੁਣੀਐ ਅਰਥਾਤ ਕੋਈ ਨਹੀਂ ਸੁਣਤਾ ਹੈ।

## ਮਨਿ ਅੰਧੈ ਜਨਮੁ ਗਵਾਇਆ ॥ ੩ ॥

ਅੰਧੇ ਮਨ ਜੀਵ ਤੈਨੇ ਆਪਣਾ ਮਾਨੁਖ ਜਨਮ ਗਵਾਏ ਲਿਆਹੇ ਅਰਥਾਤ ਵਿਗਾੜ ਲਿਆ ਹੁਣ ਰੋਏ ਸੇ ਕਿਆ ਹੋਤਾਹੈ। ਬੇਦਕੀ ਸੁਰਤੀ ਕਾ ਅਰਥ ਰੂਪ ਸਲੋਕ ਕਥਨ ਕਰਤੇ ਹੈਂ ॥ ੩ ॥

## ਸਲੋਕ ਮਃ ੧ ॥ ਭੈ ਵਿਚਿ ਪਵਣੁ ਵਹੈ ਸਦਵਾਉ ॥

(ਸਦਵਾਉ) ਸਦਗਤ ਪਉਣ ਵਾਲਾ ਵਾ (ਪਵਣੁ) ਸ਼੍ਰੇਸ਼ਟ ਵਾ ਸ੍ਰੇਸ਼ਟ ਪਵਣ ਭਾਵ ਸੀਤਲ ਮੰਦ ਸੁਗੰਧਿ ਵਾਲੀ ਜੋ ਹੈ ਵਾ ਸਦਵਾਉ ਨਾਮ ਸਦਗਤੀ ਵਾਲੀ ਪਵਨ ਵਾ ਸਦਵਾਉ ਨਾਮ ਪ੍ਰਗਟ ਹੀ ਪਵਨ ਹੈ। ਵਾ ਪਉ ਨਾਮ ਵਾਯੂ ਭਾਵ ਭੈ ਕਰਕੇ ਪਵਨ ਸਮਾਨ ਸੇ ਵਾ ਪਵਨ ਸ੍ਵਾਸ ਤੇ ਵਾਉ ਵਾਯੂ ॥ ੪ ॥

## ਭੈ ਵਿਚਿ ਚਲਹਿ ਲਖ ਦਰੀਆਉ ॥

ਇਹ ਅਕਾਲ ਪੁਰਖ ਕੇ ਭਯਮੇਂ ਬਹਿਤਾ ਹੈ ਔਰ ਲਾਖੋਂ (ਦਰੀਆਉਂ) ਨਦ ਭੀ ਭਯ ਮੇਂ ਚਲਤੇ ਹੈਂ ।

## ਭੈ ਵਿਚਿ ਅਗਨਿ ਕਢੈ ਵੇਗਾਰਿ ॥

ਅਗਨੀ ਸਭ ਜੀਵੋਂ ਕੀ ਬਿਗਾਰ ਭਯਮੇਂ ਕਾਢਤੀ ਹੈ ਅਰਥਾਤ ਸਭ ਕਾ ਕਾਰਜ ਸਾਧਨ ਕਰਤੀ ਹੈ।

## ਭੈ ਵਿਚਿ ਧਰਤੀ ਦਬੀ ਭਾਰਿ ॥

ਭਯ ਕਰਕੇ ਪ੍ਰਿਥਵੀ (ਭਾਰ) ਬੋਝ ਸੇ ਦਬੀ ਹੋਈ ਹੈ।

## ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥

ਸਿਰ ਭਾਰ ਭਾਵ ਸਾਰਾ ਜੋਰ ਲਗਾਇ ਕਰ ਇੰਦਰ ਬਦਲ ਵਾ ਇੰਦਰ ਭੀ ਭਯ ਕਰ ਰਾਜ ਕਾਜ ਮੇਂ ਫਿਰਤਾ ਹੈ।

ਵਾ ਇੰਦਰ ਸਿਰ ਪਰਨੇ ਹੂਆ ਵਾ ਇੰਦਰ ਮੇਘ।

## ਭੈ ਵਿਚਿ ਰਾਜਾ ਧਰਮ ਦੁਆਰੁ ॥

ਧਰਮ ਰਾਜ ਭੀ ਆਪਨੇ ਵਾ ਪਰਮੇਸ਼੍ਵਰ ਕੇ ਦੁਆਰ ਪਰ ਬੈਠ ਕਰ ਭਜਮੇਂ ਨਿਆਉਂ ਕਰਤਾ ਹੈ।

## ਭੈ ਵਿਚਿ ਸੂਰਜ ਭੈ ਵਿਚਿ ਚੰਦ ॥

ਭਜਮੇਂ ਸੂਰਜ ਭਜਮੇਂ ਚੰਦ੍ਰਮਾਂ।

## ਕੋਹ ਕਰੋੜੀ ਚਲਤ ਨ ਅੰਤੁ ॥

ਕ੍ਰੋੜੋਂ ਕੋਸ ਚਲਤੇ ਹੈਂ ਪਰ ਅੰਤ ਨਹੀਂ ਆਵਤਾ ਹੈ।

## ਭੈ ਵਿਚਿ ਸਿਧ ਬੁਧ ਸੁਰ ਨਾਥ ॥

ਜੋ ਜਿਤਨੇ ਸਿਧ ਹੈਂ ਜੋ ਬੁਧਵਾਨ ਵਾ ਬੁਧ ਆਦਿ ਜੋ ਨਵ ਗ੍ਰਹਿ ਹੈਂ ਔਰ ਨੌਂ ਦੇਵਤਾ ਨੌਂ ਨਾਥ ਹੈਂ ਸਭ ਭਜਮੇਂ ਹੈਂ।

## ਭੈ ਵਿਚਿ ਆਡਾਣੇ ਆਕਾਸ ॥

ਅਕਾਸ ਭੀ (ਆਡਾਣੇ) ਛਾਇ ਹੁਏ ਵਾ ਨਿਰਾਸ੍ਰਯ ਹੈ ਸੋ ਭੀ ਭਜਮੇਂ ਹੈ। ਵਾ ਅਕਾਸ ਆਡਾਣੇ ਨਾਮ ਅੜਿਆ ਹੂਆ ਹੈ ਵਾ ਆਡਾਣੇ ਨਾਮ ਨਿਰ ਆਸਰੇ।

## ਭੈ ਵਿਚਿ ਜੋਧ ਮਹਾਂ ਬਲਸੂਰ ॥

ਮਹਾਂ ਜੋਧਾ ਬਲੀ ਜੋ ਸੂਰਮੇਂ ਹੈਂ ਵਾ ਰਥੀ ਮਹਾ ਰਥੀ ਅਤਿਰਥੀ ਹੈਂ।

## ਭੈ ਵਿਚਿ ਆਵਹਿ ਜਾਵਹਿ ਪੂਰ ॥

ਪੂਰੋਂ ਕੇ ਪੂਰ ਸਭ ਭਜਮੇਂ ਆਵਤੇ ਜਾਤੇ ਭਾਵ ਜਨਮਤੇ ਮਰਤੇ ਹੈਂ ਸੋ ਭੀ ਭਜਮੇਂ ਹੈਂ।

## ਸਗਲਿਆ ਭਉ ਲਿਖਿਆ ਸਿਰਿ ਲੇਖੁ ॥

ਸਭ ਜੀਵੋਂ ਕੇ ਸਿਰ ਪਰ ਭਜ ਕਾ ਲੇਖ ਲਿਖਿਆ ਹੂਆ ਹੈ।

## ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥ ੧ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਭਜ ਸੇ ਰਹਿਤ ਏਕ ਸਤ ਰੂਪ ਨਿਰੰਕਾਰ ਹੈ। ਪੂਰਬ ਸਲੋਕੋਂ ਮੇਂ ਕਹੇ ਅਰਥ ਕੋ ਦ੍ਰਿੜ ਕਰਾਵਤੇ ਹੁਏ ਜਗਤ ਕੀ ਬਚਿੱਤ੍ਰਤਾ ਕਹਿ ਕਰ ਅਨਿਤ ਦਖਾਵਤੇ ਹੈਂ ॥੧॥

## ਮਃ ॥੧ ॥ ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਨਿਰਭਉ ਨਿਰੰਕਾਰ ਤੋ ਰਾਮ ਹੈ ਹੋਰ ਜੀਵ ਤੋ (ਰਾਵਲ) ਧੂਰ ਰੂਪ ਬਹੁਤ ਹੈਂ ਵਾ ਹੋਰ ਰਾਮ ਆਦੀ ਅਵਤਾਰ ਪ੍ਰਮੇਸ਼੍ਵਰ ਦੇ ਰੋਮਾ ਦੀ ਪੰਕਤੀ ਵਾ ਰਮਾਲ ਕਰਨੇ ਵਾਲਾ ਹੈ। ਵਾ ਹੋਰ ਕਿਤਨੇ ਹੀ ਰਾਮਾ ਅਵਤਾਰ ਆਦਿਕ ਰਵਾਲਨਾਮ ਧੂੜਾ ਵਤ ਹੈਂ ਵਾ ਨਿਰਭਉ ਤਾਂ ਏਕਰਾਮ ਹੀ ਹੈ ਹੋਰ ਕਿਤਨੇ ਜੀਵ ਸਭਧੂੜੀਹੈਂ ਵਾ ਜੋ ਰਾਮ ਕੇ ਰਵਾਲ ਨਾਮ ਦਾਸ ਹੈਂ ਸੋ ਭੀ ਨਿਰਭਉ ਹੈਂ।

## ਕੇਤੀਆ ਕੰਨ੍ਹ ਕਹਾਣੀਆਂ ਕੇਤੇ ਬੇਦ ਬੀਚਾਰ ॥

(ਕੰਨ) ਕ੍ਰਿਸ਼ਨ ਕੀਆਂ ਕਥਾ ਕੇਤੀਆਂ ਹੈਂ ਕਥਾ ਕੇ ਕਹਿਨੇ ਹਾਰੇ ਕਿਤਨੇ ਹੈਂ ਭਾਵ ਬਹੁਤ ਹੈਂ ਔਰ ਕਿਤਨੇ ਬੇਦ ਹੈਂ। ਬੇਦ ਕਾ ਬੀਚਾਰ ਕਰਨੇ ਵਾਲੇ ਕਿਤਨੇ ਹੈਂ ਭਾਵ ਕਹਿਨੇ ਵਾਲੇ ਭੀ ਬਹੁਤ ਹੈਂ।

## ਕੇਤੇ ਨਚਹਿ ਮੰਗਤੇ ਗਿੜਿ ਮੁੜਿ ਪੂਰਹਿ ਤਾਲ ॥

ਔਰ ਕਿਤਨੇ ਹੀ ਮੰਗਤੇ ਨਾਚਤੇ ਹੈਂ (ਗਿੜਿ ਮੁੜਿ ਪੂਰਹਿ ਤਾਲ) ਫਿਰ ਫਿਰ ਕਰਕੇ ਹਾਵ ਭਾਵ ਸੇ ਤਾਲ ਪੂਰਤੇ ਹੈਂ।

## ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ ॥

(ਬਾਜਾਰੀ) ਮਸਕਰੇ ਭਾਵ ਨਾਟਕ ਕਰਨੇ ਹਾਰੇ ਨਟ ਵਾ ਰਾਸਧਾਰੀ ਬਾਜ਼ਾਰ ਮੇਂ ਆਇਕਰ ਭਾਵ ਤਮਾਸ਼ੇ ਕਾ ਸਾਜ਼ ਨਿਕਾਲਤੇ ਹੈਂ ਆਪਣੀ (ਬਾਜ਼ਾਰ) ਦੁਕਾਨ ਖੋਲ ਬੈਠਤੇ ਹੈਂ।

## ਗਾਵਹਿ ਰਾਜੇ ਰਾਣੀਆ ਬੋਲਹਿ ਆਲ ਪਤਾਲ ॥

ਰਾਜੇ ਰਾਣੀਓਂ ਕੇ ਪ੍ਰਕਰਣ ਗਾਉਤੇ ਹੈਂ (ਆਲ ਪਤਾਲੋ) ਅਕਾਸ, ਪਤਾਲ ਦੀਆਂ ਬਾਤੇਂ ਕਰਤੇ ਹੈਂ ਵਾ ਅਸਤ ਬਸਮਤ ਬਾਤੇਂ ਕਰਤੇ ਹੈਂ।

## ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ ॥

ਸੋ ਉਨ ਬਾਜ਼ਾਰੀਉਂ ਕੇ ਨਾਚ ਮੇਂ ਲਾਖੋ (ਟਕਿਆਂ) ਰੁਪਏਂ ਕੇ (ਮੁੰਦੜੇ) ਬਾਲੇ ਵਾ ਛਲੇ ਲਾਖੋਂ ਰੁਪਯੋਂ ਕੇ ਹਾਰ ਪਹਿਰਨੇ ਹਾਰਿਓਂ ਕੇ ਚਿਰਤ੍ਰ ਕਰਤੇ ਹੈਂ ਵਾ ਆਪ ਪਹਰਤੇ ਹੈਂ।

## ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨ ਹੋਵਹਿ ਛਾਰ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸ ਸਰੀਰ ਮੇਂ ਹਾਰਾਦਿ ਭੂਖਣ ਪਹਰਤੇ ਹੈਂ ਸੋ ਸਰੀਰ ਭਸਮ ਹੋ ਜਾਤਾ ਹੈ

## ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ ॥

ਜੋ ਰਾਸਮੇਂ ਨਾਰਦ ਰੂਪ ਹੋਕੇ ਜੇ ਕਹੇ ਵੋ ਤੋਂ ਅਹੰਬ੍ਰਹਮਾ ਸਮੇਂ ਐਸਾ ਗਿਆਨ ਕਥਨ ਕਰਤੇਹੈਂ ਉਨ ਕਾ ਨਾਂਸ ਕੈਸਾ ਹੋਗਾ। ਸ੍ਰੀ ਗੁਰੂ ਜੀ ਕਹਿਤੇ ਹੈਂ ਏਕ ਗਿਆਨ ਕੀਆਂ ਬਾਤਾਂ ਜੋੜਤੇ ਹੈਂ ਅਰ ਆਪ ਕੋ ਨਿਰਭਉ ਜਨਾਵਤੇ ਹੈਂ ਤਿਸ ਪਰ ਕਹਿਤੇ ਹੈਂ ਜੋ ਬਾਤੋਂ ਸੇ ਗਿਆਨ ਕਥਨ ਕਰਨਾ ਹੈ (ਢੂਢੀਐ) ਭਾਵ ਵਿਚਾਰ ਦੇਖੀਏ ਤਉ ਉਨ ਮੇਂ ਗਿਆਨ ਨਹੀਂ ਹੈ। ਧਾਰਨ ਸਹਿਤ ਹੋ ਕਰ ਜੋ ਗਿਆਨ ਕਥਨਾ ਹੈ ਏਹੁ ਹੈ (ਕਰੜਾ) ਕਠਨ ਔਰ ਫਲ ਗਿਆਨ ਕਾ (ਸਾਰੁ) ਸ੍ਰੇਸ਼ਟ ਭਾਵ ਕੇਵਲ ਹੈ।

## ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ ॥ ੨ ॥

ਐਸਾ ਗਿਆਨ ਜੇ ਕਰ ਅਕਾਲ ਪੁਰਖ ਕੀ ਕ੍ਰਿਪਾ ਪ੍ਰਾਪਤ ਹੋਇ ਤੋ ਮਿਲਤਾ ਹੈ ਔਰ(ਹਿਕਮਤਿ)ਤਦਬੀਰ(ਹੁਕਮ) ਆਗਿਆ ਕਰਨੀ ਇਨ ਕਰ ਜੀਵ ਖ੍ਵਾਰ ਹੋਤਾ ਹੈ। ਤਿਸ ਕਰ ਜੀਵ ਖਰਾਬ ਹੋਤਾ ਹੈ ਜੇ ਕਹੇ ਖੁਆਰੀ ਤੇ ਕੈਸੇ ਬਚੇ ਤਿਸ ਪਰ ਕਹਿਤੇ ਹੈਂ ॥

## ਪਉੜੀ ॥ ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ ॥

ਜੇ ਕਰ ਹਰੀ ਅਪਨੀ ਕ੍ਰਿਪਾ ਦ੍ਰਿਸ਼ਟੀ ਕਰੇ ਤੋ (ਨਦਰੀ) ਕ੍ਰਿਪਾ ਸੇ ਦੇਖਨੇ ਹਾਰਾ ਅਰਥਾਤ ਰਖਜਕ ਸਤਗੁਰੂ ਪ੍ਰਾਪਤ ਹੋਤਾ ਹੈ।

## ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ ॥

ਏਹ ਜੀਵ ਬਹੁਤੇ ਜਨਮੋਂ ਮੇਂ ਭ੍ਰਮਤਾ ਹੂਆ ਆਇਆ ਹੈ ਜਬ ਕ੍ਰਿਪਾ ਭਈ ਹੈ ਤਬ ਸਤਿਗੁਰੋਂ ਨੇ (ਸਬਦ) ਉਪਦੇਸ਼ ਸੁਨਾਯਾ ਹੈ।

## ਸਤਿਗੁਰ ਜੇ ਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ ॥

ਸਤਿਗੁਰੋਂ ਕੇ ਬਰਾਬਰ ਕੋਈ ਦਾਤਾ ਨਹੀਂ ਹੈ ਜੋ ਕੋਈ ਸਭਾ ਮੇਂ ਆਇਆ ਹੈ ਇਸ ਬਾਤ ਕੋ ਸਭ ਲੋਕ ਸ੍ਰਵਣ ਕਰੋ ਵਾ ਜੋ ਸੰਸਾਰ ਮੇਂ ਆਇਆ ਹੈ ਗੁਰ ਉਪਦੇਸ਼ ਸੁਣੇ ਬਿਨਾ ਜੋ ਸਭ ਮਰਦਾ ਹੈ ਵਾ ਬਾਵਾਂ ਭਾਵ ਕੁਟਲਤਾ ਮੇਂ ਆਇਆ ਹੂਆ ਹੈ।

**ਸਤਿਗੁਰਿ ਮਿਲਿਐ ਸਚੁ ਪਾਇਆ ॥**

ਸਤਿਗੁਰ ਸੇ (ਮਿਲੀਐ) ਮਿਲਨੇ ਕਰਕੇ ਸਚ ਪਾਇਆ ਜਾਤਾ ਹੈ ਵਾ ਤਿਨੋਂ ਨੇ ਪਾਇਆ ਹੈ।

**ਜਿਨ੍ਹੀ ਵਿਚਹੁ ਆਪੁ ਗਵਾਇਆ ਜਿਨਿ ਸਚੋ ਸਚੁ ਬੁਝਾਇਆ ॥ ੪ ॥**

ਜਿਨ੍ਹੋਂ ਨੇ ਬੀਚ ਸੇ ਅਪਾ ਭਾਉ ਦੂਰ ਕਰ ਦੀਆ ਹੈ ਪੁਨਾ ਜਿਨ ਕੋ ਸਤਿਗੁਰੋਂ ਨੇ ਸਚ ਹੀ ਸਚ ਕਹਿ ਦੀਆ ਹੈ ਤਿਨ੍ਹੋਂ ਨੇ ਹੰਕਾਰ ਗਵਾਇਆ ਹੈ ॥ ੪ ॥

**ਸਲੋਕ ਮਃ ੧ ॥**

ਏਕ ਸਮੇਂ ਕਹੀਂ ਰਾਸ ਧਾਰੀਓਂ ਨੇ ਰਾਸ ਕਰੀ ਤਬ ਸਿੱਖੋਂ ਨੇ ਕਹਾ ਕਿਰਲੀਐ ਰਾਸ ਦੇਖ ਆਵੇਂ। ਉਸ ਪਰ ਗੁਰੂ ਜੀ ਪਰਮੇਸ਼ਰ ਸੰਬੰਧੀ ਸਚੀ ਰਾਸ ਕੀ ਸਾਮਗ੍ਰੀ ਦਿਖਾਵਤੇ ਹੂਏ ਕਹਿਤੇ ਹੈਂ।

**ਘੜੀਆ ਸਭੇ ਗੋਪੀਆ ਪਹਰ ਕੰਨ੍ ਗੋਪਾਲ ॥**

ਰਾਸ ਕਾ ਰੂਪ ਵਰਨਨ ਕਰਤੇ ਹੈਂ ਦਿਨ ਰਾਤਰ ਕੀ ਜੋ (ਘੜੀਆਂ) ਘਟਿਕਾ ਸੋਈ ਗੋਪੀਆਂ ਹੈਂ।ਆਠ ਪਹਿਰ ਜੋ ਹੈਂ ਸੋਈ (ਕੰਨ) ਕ੍ਰਿਸ਼ਨ ਕੇ ਸਾਥ (ਗੋਪਾਲ) ਗੋਪੋਂ ਕੇ ਲੜਕੇ ਹੈਂ।

**ਗਹਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ ॥**

ਪਵਣ ਪਾਨੀ ਅਗਨ ਇਹੀ ਤੀਨ ਚਤਰ ਮਾਸੇ ਕੀ ਘੜੀਆਂ ਰੂਪ ਗੋਪੀਆਂ ਕੇ ਭੂਖਨ ਹੈਂ ਸਾਵਨ ਭਾਦੋਂ ਅਸੂ ਕਤਕ ੪ ਮਹੀਨੇ ਜਲ ਭੂਖਨ ਹੈਂ ਮਘਰ, ਪੋਹ, ਮਾਘ, ਫਗਨ ਇਸ ਮੇਂ ਅਗਨ ਭੂਖਨ ਹੈ ਚੇਤ੍ਰ ਵਿਸਾਖ, ਜੇਠ, ਅਸਾੜ, ਇਸ ਮੇਂ ਪਵਣ ਭੂਖਨ ਹੈ ਇਸ ਮੇਂ ਚੰਦ ਰਾਮ ਕ੍ਰਿਸ਼ਨ ਸੂਰਜ ਅਵਤਾਰ ਹੈਂ ਜਿਨਕੀ ਲੀਲਾ ਹੋ ਰਹੀ ਹੈ। ਵਾ ਗਹਿਣੇ ਪਉਣ ਪਾਣੀ ਵੈਸੰਤਰ ॥ ਚੇਤ੍ਰ ਵਿਸਾਖ, ਜੇਠ, ਆਸਾੜ ਇਸ ਚਉ ਮਾਸੇ ਕਾ ਗਹਿਣਾਂ ਪਉਣ ਹੈ। ਸਾਵਣ ਭਾਦੂੰ, ਅੱਸੂ, ਕਤਕ,, ਇਸ ਚਉ ਮਾਸੇ ਕਾ ਗਹਿਣਾਂ ਪਾਨੀ ਹੈ। ਮਘਰ, ਪੋਹ, ਮਾਘ, ਫਗਣ, ਇਸ ਚਉ ਮਾਸੇ ਕਾ ਗਹਿਣਾ ਵੈਸੰਤ੍ਰ ਹੈ।

**ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ ॥**

ਜਿਤਨੀ ਪ੍ਰਿਥਵੀ ਹੈ ਇਹੁ ਇਸ ਰਾਸ ਵਿਖੈ ਗਊਆਂ ਆਦਿ ਧਨ ਮਾਲ ਹੈ ਔਰ ਜੋ ਕੁਛ ਸੰਸਾਰ ਮੇਂ ਵਰਤ ਰਹਿਆ ਹੈ ਸੋ ਸਰਬ ਜੰਜਾਲ ਰੂਪ ਹੈ ਸੋਈ ਸਪਸ਼ਟ ਕਰਤੇ ਹੈਂ।

**ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ ॥ ੧ ॥**

ਸ੍ਰੀ ਗੁਰੂ ਜੀ ਕਹਿਤੇ ਹੈਂ ਗਿਆਨ ਸੇ ਬਿਨਾਂ ਸ੍ਰਿਸ਼ਟੀ (ਮੁਸੈ) ਲੁਟੀ ਜਾਤੀ ਹੈ ਜਮ ਔਰ (ਕਾਲੁ) ਸਮਾ ਇਸ ਕੋ ਖਾਇ ਗਿਆ ਹੈ ॥ ੧ ॥

**ਮਃ ੧ ॥ ਵਾਇਨਿ ਚੇਲੇ ਨਚਨਿ ਗੁਰ ॥**

ਅਬ ਬਾਹਜ ਰਾਸ ਕਾ ਨਿਖੇਧ ਕਰਤੇ ਹੈਂ ਚੇਲੇ ਭਗਤੀਏ (ਵਾਇਨਿ) ਬਾਜੇ ਬਜਾਉਤੇ ਹੈਂ (ਗੁਰ) ਰਾਮ ਕ੍ਰਿਸ਼ਨ ਨਾਚਤੇ ਹੈਂ। ਵਾ ਗੁਰੂ ਵਾਇਨ ਨਾਮ ਉਚਾਰਤੇ ਹੈਂ ਹੇ ਚੇਲੇ ਤੂੰ ਨਚਨਾਂ ਸੰਸਾਰ ਮੇਂ।

**ਪੈਰ ਹਲਾਇਨਿ੍ ਫੇਰਨਿ੍ ਸਿਰਿ ॥**

ਪੈਰ ਹਿਲਾਉਤੇ ਹੈਂ ਸਿਰ ਫੇਰਤੇ ਹੈਂ ਵਾ ਜਿਸ ਵਕਤ ਚੇਲਾ ਮਨ ਬੁਧੀ ਰੂਪੀ ਪੈਰਾਂ ਕੋ ਹਲਾਤਾ ਹੈ,,ਤਾਂ ਗੁਰੂ ਸਿਰ ਫੇਰਤੇ ਹੈਂ ਇਹ ਕੰਮ ਨਾ ਕਰ।

**ਉਡਿ ਉਡਿ ਰਾਵਾ ਝਾਟੈ ਪਾਇ ॥**

ਉਡ ੨ ਕਰਕੇ (ਰਾਵਾ) ਘਟਾ ਤਿਨਕੇ (ਝਾਟੈ) ਕੇਸੋਂ ਮੇਂ ਪੜਤਾ ਹੈ ਵਾ ਰਾਵਾ ਲਾਨਤਾਂ ਰੂਪੀ ਉਡ ਉਡਕੇ ਅਰਥਾਤ ਲੋਕ ਪ੍ਰਲੋਕ ਮੇਂ।

## ਵੇਖੈ ਲੋਕੁ ਹਸੈ ਘਰਿ ਜਾਇ ॥

ਲੋਕ ਦੇਖਤੇ ਹੈਂ ਪੁਨਾ ਆਪਣੇ ਘਰ ਜਾਇ ਕਰ ਹਸਤੇ ਹੈਂ ਵਾ ਘਰੋਂ ਮੇਂ ਜਾਇਕਰਲੋਕਦੇਖਤੇ ਹੈਂ ਪੁਨਾ ਹਸਤੇ ਹੈਂ ਵਾ ਜੋ ਸਾਧੂ ਬਨਕੇ ਪੁਨਾਂ ਘਰ ਮੇਂ ਜਾਤਾ ਹੈ ਭਾਵ ਬਿਸੇ ਲੰਪਟ ਹੋਤਾ ਹੈ ਉਸ ਕੋ ਲੋਕ ਕੌਣ ਪਿਤਰ ਦੇਵਤੇ ਰਾਜਾ ਇਤਿਆਦਿਕ ਹਸਤੇ ਹੈਂ ਵੇਖਕੇ। ਵਾ ਇਸ ਤੇ ਤੂੰ ਹੇ ਚੇਲੇ ਘਰ ਸਰੂਪ ਮੇਂ ਚਲਾ ਜਾਹ।

## ਰੋਟੀਆ ਕਾਰਣਿ ਪੂਰਹਿ ਤਾਲ ॥

ਰੋਟੀਓਂ ਕੇ ਵਾਸਤੇ ਤਾਲ ਤੋੜਤੇ ਹੈਂ ਵਾ ਰੋਟੀ ਕੀ ਕਾਰਨਾਂ ਕਰ ਤਾਲ ਜੋ ਮਹਾਂ ਵਾਕ ਸਤਿਨਾਮ ਇਤਆਦਿਕ ਪੂਰ।

## ਆਪੁ ਪਛਾੜਹਿ ਧਰਤੀ ਨਾਲਿ ॥

ਆਪਣੇ ਆਪ ਕੋ ਧਰਤੀ ਸੇ ਮਾਰਤੇ ਹੈਂ ਭਾਵਉਪਜੀਵਕਾ ਕੋ ਤਾਲ ਪੂਰਤੇ ਹੈਂ। ਵਾ ਆਪਾ ਭਾਵ ਕੋ ਪਛਾੜਕੇ ਧਰਤੀ ਨਾਮ ਨਿਮ੍ਰਤਾ ਨਾਲ ਹੋਹੁ ਵਾ ਜਿਸ ਪ੍ਰਮੇਸ਼ਰ ਨੇ ਤ੍ਰੀ ਮਾਇਆ ਧਰ ਧਾਰਨ ਕੀਤੀ ਹੈ ਉਸ ਕੋ ਨਾਲ ਹੀ ਨਿਸਚੇ ਕਰ।

## ਗਾਵਨਿ ਗੋਪੀਆ ਗਾਵਨਿ ਕਾਨ੍ਹ ॥

ਗੋਪੀਆਂ ਭੀ ਗਾਵਤੀ ਹੈਂ ਕ੍ਰਿਸ਼ਨ ਔਰ ਰਾਮ ਭੀ ਗਾਵਤੇ ਹੈਂ ਵਾ ਗੋਪੀਆਂ ਇੰਦ੍ਰੀਆ ਭੀ ਗਾਵਨ ਤੇ ਕਾਨ ਅੰਤਸ਼ਕਰਨ ਭੀ ਗਾਵਨ।

## ਗਾਵਨਿ ਸੀਤਾ ਰਾਜੇ ਰਾਮ ॥

ਸੀਤਾ ਭੀ ਗਾਵਤੀ ਹੈ ਰਾਜੇ ਰਾਮ ਕੇ ਅਵਤਾਰੋਂ ਕੋ ਭੀ ਗਾਵਤੇ ਹੈਂ ਵਾ ਗੋਪੀਆਂ ਔਰ ਕਾਹਨ ਔਰ ਸੀਤਾ ਔਰ ਰਾਜੇ ਰਾਮ ਕੇ ਚਿਰਿਤ੍ਰੋਂ ਕੋ ਗਾਵਤੇ ਹੈਂ ਵਾ ਰਾਜਾ ਰਾਮ ਜੋ ਸਰਬ ਮੇਂ ਸੀਤਾ ਨਾਮ ਸਿਉਤਾ ਹੁਆ ਹੈ ਉਸ ਕੋ ਗਾਵਨ।

## ਨਿਰਭਉ ਨਿਰੰਕਾਰ ਸਚੁ ਨਾਮੁ ॥

ਜਿਸ ਕਾ ਨਾਮ ਸਚ ਹੈ ਸੋ ਨਿਰੰਕਾਰ ਹੈ ਭੈਸੇ ਰਹਿਤ ਹੈ।

## ਜਾ ਕਾ ਕੀਆ ਸਗਲ ਜਹਾਨੁ ॥

ਜਿਸ ਕਾ ਇਹ ਸਾਰਾ ਸੰਸਾਰ ਕੀਆ ਹੂਆ ਹੈ।

## ਸੇਵਕੁ ਸੇਵਹਿ ਕਰਮਿ ਚੜਾਉ ॥

ਜਿਨ ਕੋ ਅਕਾਲ ਪੁਰਖ ਕੀ (ਕਰਮਿ) ਕਿਰਪਾ ਕਾ ਚੜਾਉ ਹੈ ਸੋ ਸੇਵਕ ਹੋਕਰ ਸੇਵਨ ਕਰਤੇ ਹੈਂ।

## ਭਿੰਨੀ ਰੈਣਿ ਜਿਨ੍ਹਾ ਮਨਿ ਚਾਉ ॥

ਜਿਨ ਕੇ ਮਨਮੇਂ ਪ੍ਰੇਮ ਹੈ ਤਿਨੋਂ ਕੀ ਅਵਸਥਾ ਰੂਪੀ ਰਾਤ੍ਰਿ ਆਤਮ ਅਨੰਦ ਕਰ(ਭਿੰਨੀ) ਭਿਜੀ ਵਾ ਸਨਿਗਧ ਹੋਈ ਹੈ।

## ਸਿਖੀ ਸਿਖਿਆ ਗੁਰ ਵੀਚਾਰਿ ॥

ਗੁਰੋਂ ਸੇ ਜਿਨੋਂ ਨੇ ਵਾਹਿਗੁਰੂ ਕੀ ਪ੍ਰਾਪਤੀ ਕੀ ਸਿਖਿਆ ਸਿਖੀ ਭਾਵ ਲਈ ਹੈ ਤਿਨੋਂ ਕੋ ਗੁਰੋਂ ਦਵਾਰੇ ਵੀਚਾਰ ਪ੍ਰਾਪਤ ਹੂਆ ਹੈ।

## ਨਦਰੀ ਕਰਮਿ ਲਘਾਏ ਪਾਰਿ ॥

(ਨਦਰੀ) ਵਾਹਿਗੁਰੂ ਤਿਨ ਕੋ ਅਪਨੀ (ਕਰਮਿ) ਕਿਰਪਾ ਸੇ ਸੰਸਾਰ ਸਮੁੰਦਰ ਸੇ ਪਾਰ ਕਰ ਦੇਤਾ ਹੈ ਜੋ ਕਹੇ ਹੈ ਕ੍ਰਿਸ਼ਨ ਰਾਮ ਲੀਲ੍ਹਾ ਮੇਂ ਜੋ ਨਾਚਤੇ ਹੈਂ ਤਿਨ ਕੋ ਕੁਛ ਪੁਨ ਹੋਗਾ ਵਾ ਨਹੀਂ। ਤਿਨਕੇ ਪ੍ਰੇਮ ਰਹਿਤ ਨਾਚਨੇ ਕਾ ਨਿਖੇਧ ਕਰਤੇ ਹੈਂ। ਸ਼ੇਖ ਬ੍ਰਹਮ ਨੇ ਆਖਿਆ ਕੇ ਫਿਰਨੇ ਸੇ ਮੋਖ ਹੋ ਜਾਤੀ ਹੈ। ਗੁਰੂ ਜੀ ਆਖਿਆ।

## ਕੋਲੂ ਚਰਖਾ ਚਕੀ ਚਕੁ ॥

ਬਿਨਾਂ ਪ੍ਰੇਮ ਜੋ ਕੋਹਲੂ ਤਥਾ ਚਰਖਾ ਔਰ ਚੱਕੀ ਕੁਮ੍ਹਾਰ ਕਾ ਚੱਕ ਵਾ ਅਨਗਾਹ ਫਲ।

ਥਲ ਵਾਰੋਲੇ ਬਹੁਤੁ ਅਨੰਤੁ ॥

ਮਾਰੂ ਥਲੋ ਮੇਂ (ਵਿਰੋਲੇ) ਪੌਨ ਕਾ ਚੱਕਰ ਬਹੁਤੀ ਅਨੰਤ ਪ੍ਰਕਾਰ ਘੂਮਤੇ ਹੈਂ।

ਲਾਟੂ ਮਾਧਾਣੀਆ ਅਨਗਾਹ ॥

ਲਾਟੂ ਮਧਾਣੀ ਦਹੀ ਮਥਨੇ ਹਾਰੀ (ਅਨਗਾਹ) ਬੈਲ ਅੰਨ ਕੋ ਗਾਹਨ ਕਰਤੇ ਹੂਏ।

ਪੰਖੀ ਭਉਦੀਆ ਲੈਨਿ ਨ ਸਾਹ ॥

ਪੰਖੀਓਂ ਕੀਆਂ ਪੰਗਤੀਆਂ ਅਕਾਸ ਮੇਂ ਭਰਮ ੨ ਕਰਤੀਆਂ ਸ੍ਵਾਸ ਹੀ ਨਹੀਂ ਲੇਤੀਆਂ ਭਾਵ ਨਿਰੰਤ੍ਰ ਭਰਮਤੀਆਂ ਹੈਂ।

ਸੂਐ ਚਾੜਿ ਭਵਾਈਅਹਿ ਜੰਤ ॥

ਸੂਏ ਚਾੜ ਚੰਡੋਲ ਪਰ ਚੜਾ ਕਰ ਵਾ ਦਖਨ ਦੇਸ ਮੇਂ ਇਕ ਸੂਆ ਦੇਵੀ ਹੈ ਉਸ ਅਸਥਾਨ ਮੇਂ ਜਿਸ ਕੇ ਬਾਲਕ ਨਹੀਂ ਜੀਵਤਾ ਵਹੁ ਸੁਖਨਾ ਕਰਤੀ ਹੈ ਫਿਰ ਬਾਲਕ ਕੋ ਲੇਜਾਇ ਕਰ ਪੀਠ ਭਾਰ ਸੂਏ ਪਰ ਚੜਾਉਤੇ ਹੈਂ ਔਰ ਸੂਏ ਕੋ ਬਲ ਕਰਕੇ ਫੇਰਤੇ ਹੈਂ ਉਸ ਸਮਜ ਬਾਲਕ ਮੂਰਛਾ ਹੋ ਜਾਤਾ ਹੈ। ਕਹਿਤੇ ਹੈਂ ਫਿਰ ਵੋਹ ਆਪਣੀ ਆਰਬਲਾ ਭੋਗਤਾ ਹੈ ਵਾ ਸੂਐ ਤੀਲੇ ਉਪ੍ਰ ਭਬੀਰੀ ਜੰਤ ਲੜਕੇ ਭਵਾਂਦੇ ਹੈਂ।

ਨਾਨਕ ਭਉਦਿਆ ਗਣਤ ਨ ਅੰਤ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਇਸ ਪ੍ਰਕਾਰ ਬਹੁਤ ਸੇ ਭਰਮਨਾ ਕਰਤੇ ਹੈਂ ਜਿਨ ਕਾ ਅੰਤ ਨਹੀਂ ਆਉਤਾ ਕਹਾਂ ਤਕ ਗਿਣਤੀ ਕਰੀਏ।

ਬੰਧਨ ਬੰਧਿ ਭਵਾਏ ਸੋਇ ॥

ਬੰਧਨੋਂ ਮੇਂ ਬਾਂਧੇ ਹੂਏ ਜੋ ਜੀਵ ਹੈਂ ਸੋ ਭਰਮਾਏ ਜਾਤੇ ਹੈਂ।

ਪਇਐ ਕਿਰਤਿ ਨਚੈ ਸਭੁ ਕੋਇ ॥

ਅਪਨੇ ੨ ਕਿਰਤ ਕਰਮੋਂ ਕੇ ਵਸ ਹੂਏ ੨ ਸਭ ਨਾਚਤੇ ਹੈਂ।

ਨਚਿ ਨਚਿ ਹਸਹਿ ਚਲਹਿ ਸੇ ਰੋਇ ॥

ਨਾਚ ਨਾਚ ਕਰਕੇ ਹਸਤੇ ਹੈਂ ਫਿਰ ਚਲਨੇ ਕੇ ਸਮਜ ਰੋਤੇ ਹੈਂ।

ਉਡਿ ਨ ਜਾਹੀ ਸਿਧ ਨ ਹੋਹਿ ॥

ਸ਼ੁਭ ਕਰਮ ਸਤ ਸੰਗ ਸੇ ਰਹਿਤ ਹੂਏ੨ ਐਸੇ ਲੋਗ ਸਿਧੀਆਂ ਕੋ ਪ੍ਰਾਪਤ ਹੋ ਕਰ ਨ ਤੋਂ ਅਕਾਸ ਮੇਂ ਉਡ ਜਾਤੇ ਹੈਂ ਨਾ (ਸਿਧ) ਮੋਖਜ ਹੋ ਜਾਤੇ ਹੈਂ।

ਨਚਣੁ ਕੁਦਣੁ ਮਨ ਕਾ ਚਾਉ ॥

ਨਚਨਾ ਕੁਦਨਾ ਇਹ ਮਨ ਕਾ ਉਤਸ਼ਾਹ ਹੈ ਇਸ ਕਰਕੇ ਪ੍ਰੇਮ ਨਹੀਂ ਹੋਤਾ ਹੈ।

ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥ ੨ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨ ਕੇ ਮਨ ਮੇਂ ਅਕਾਲ ਪੁਰਖ ਕਾ (ਭਉ) ਭਜ ਹੋਤਾ ਹੈ ਤਿਨਕੇ ਮਨ ਅੰਦਰ (ਭਾਉ) ਪ੍ਰੇਮ ਹੋਤਾ ਹੈ। ਜਿਸ ਕੇ ਸਭ ਸਾਧਨ ਸਫਲ ਹੋਤੇ ਹੈਂ ॥ ੨ ॥

ਪਉੜੀ ॥ ਨਾਉ ਤੇਰਾ ਨਿਰੰਕਾਰੁ ਹੈ ਨਾਇ ਲਇਐ ਨਰਕਿ ਨ ਜਾਈਐ ॥

ਹੇ ਭਾਈ ਨਿਰੰਕਾਰ ਕਾ ਨਾਮ ਤੇਰਾ ਕਲਿਆਣ ਕਰਤਾ ਹੈ। ਨਾਮ ਜਪਨੇ ਤੇ ਨਰਕ ਮੈਂ ਨਹੀਂ ਜਾਈਤਾ ਹੈ।

## ਜੀਉ ਪਿੰਡੁ ਸਭੁ ਤਿਸਦਾ ਦੇਖਾ ਜੈ ਆਖਿ ਗਵਾਈਐ ॥

(ਜੀਉ ਪਿੰਡੁ) ਸਰੀਰ ਕੋ ਤਿਸ ਅਕਾਲ ਪੁਰਖ ਕਾ ਜਾਨ ਕਰ (ਦੇ) ਜਥਾ ਸ਼ਕਤਿ ਦੇਕਰ (ਖਾਜੈ) ਭੋਜਨ ਕਰੀਏ (ਆਖਿ ਗਵਾਈਐ) ਕਹਿ ਕਰ ਗਵਾਈਤਾ ਹੈ ਵਾ ਜੋ ਮੁਖ ਤੇ ਕਹਿਣਾ ਹੈ ਕੇ ਮੈਂ ਦੀਆ ਇਸ ਕੋ ਗਵਾ ਦਈਏ ਭਾਵ ਕਹੀਏ ਨਾ ।

## ਜੇ ਲੋੜਹਿ ਚੰਗਾ ਆਪਣਾ ਕਰਿ ਪੁਨਹੁ ਨੀਚੁ ਸਦਾਈਐ ॥

ਜੇ ਤੂੰ ਆਪਣਾ ਭਲਾ ਚਾਹਤਾ ਹੈਂ ਤੋ ਪੁਨਯ ਕਰਮੋਂ ਕੋ ਕਰਕੇ ਅਪਨੇ ਕੋ (ਨੀਚ) ਨੀਵਾਂ ਕਹਾਈਐ ।

## ਜੇ ਜਰਵਾਣਾ ਪਰਹਰੈ ਜਰੁਵੇਸ ਕਰੇਦੀ ਆਈਐ ॥

ਜੇਕਰ ਜੋਗਾਦਿ ਕ੍ਰਿਆ ਕਰ (ਜਰਵਾਣਾ) ਕਾਲ ਕੋ ਦੂਰ ਕੀਆ ਹੈ ਤਉ ਹਟਤਾ ਨਹੀਂ ਵਾ (ਜਰਵਾਣਾ) ਬੁਢੇਪੇ ਕੋ ਪਰਹਰੈ ਦੂਰ ਕਰੇ । ਤਉ ਹੋਤਾ ਨਹੀਂ ਹੈ ਉਲਟੀ ਬ੍ਰਿਧਾਵਸਥਾ ਭੇਖ ਕਰਤੀ ਆਵਤੀ ਹੈ।

## ਕੋ ਰਹੈ ਨ ਭਰੀਐ ਪਾਈਐ ॥ ੫ ॥

ਜੈਸੇ (ਪਾਈਐ) ਪਾਈ ਜਿਸ ਕੋ ਪੰਜਾਬ ਮੇਂ ਪੜੋਪੀ ਕਹਿਤੇ ਹੈਂ ਉਸ ਮੇਂ ਦਾਨੇ ਜਬ ਭਰ ਲੀਏ ਜਾਤੇ ਹੈਂ ਤਬ ਫਿਰ ਗਿਰਾਇ ਦੇਤੇ ਹੈਂ । ਬਾਕੀ ਫਿਰ ਕੋਈ ਦਾਨਾ ਨਹੀਂ ਰਹਿਤਾ । ਤਿਸੀ ਤਰ੍ਹਾਂ ਜਬ ਸਭ ਸਵਾਸ ਪੂਰੇ ਹੋ ਜਾਤੇ ਹੈਂ ਤਬ ਜੀਵ ਮ੍ਰਿਤ ਹੋ ਜਾਤਾ ਹੈ ॥ ੫ ॥

## ਸਲੋਕ ਮਃ ੧ ॥

ਭਗਤੀ ਕੋ ਸਭ ਸੇ ਵਸ਼ੇਸ਼ ਕਹਿਤੇ ਹੈਂ ।

## ਮੁਸਲਮਾਨਾ ਸਿਫਤਿ ਸਰੀਅਤਿ ਪੜਿ ਪੜਿ ਕਰਹਿ ਬੀਚਾਰੁ ॥

ਮੁਸਲਮਾਨ (ਸ਼ਰੀਅਤ) ਅਪਨੇ ਧਰਮ ਪੁਸਤਕ ਕੋ ਪੜ੍ਹ ੨ ਕੇ (ਸਿਫਤਿ) ਸੋਭਾ ਕਰੀ ਹੈ ਅਰ ਪੜ੍ਹ ਪੜ੍ਹ ਕਰ ਉਸੀ ਸ਼ਰ੍ਹਾ ਕਾ ਬੀਚਾਰ ਕਰਤੇ ਹੈਂ ।

## ਬੰਦੇ ਸੇਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ ॥

ਖੁਦਾਇ ਕਾ ਦਰਸ਼ਨ ਕਰਨੇ ਵਾਸਤੇ ਜੋ (ਬੰਦੀ) ਬੰਦਗੀ ਮੇਂ ਪੜਤੇ ਹੈਂ ਸੋ (ਬੰਦੇ) ਦਾਸ ਹੈਂ ।

## ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ ॥

ਕਰਨੇ ਜੋਗ ਜੋ ਪ੍ਰਮੇਸ਼੍ਵਰ ਹੈ ਜੋ ਹਿੰਦੂ ਤਿਸ ਕੋ ਸਲਾਹਤੇ ਹੈਂ ਤਿਨ ਕੋ ਤਿਸੁ ਅਪਾਰ ਰੂਪ ਕਾ ਦਰਸ਼ਨ ਹੋਤਾ ਹੈ ।

## ਤੀਰਥਿ ਨਾਵਹਿ ਅਰਚਾ ਪੂਜਾ ਅਗਰ ਵਾਸੁ ਬਹਕਾਰ ॥

ਏਕ ਤੀਰਥੋਂ ਕੇ ਸਨਾਨ ਕਰਤੇ ਹੈਂ ਅਨੇਕ ਪ੍ਰਕਾਰ ਕੀ (ਅਰਚਾ) ਮੂਰਤੀ ਕੀ ਪੂਜਾ ਕਰਤੇ ਹੈਂ । ਅਗਰ ਆਦਿ ਸੁਗੰਧੀਓਂ ਕਾ ਧੂਪ (ਬਹਕਾਰ) ਮਹਕਾਵਤੇ ਹੈਂ ਭਾਵ ਠਾਕੁਰ ਕੋ ਦੇਤੇ ਹੈਂ ।

## ਜੋਗੀ ਸੁੰਨਿ ਧਿਆਵਨਿ ਜੇਤੇ ਅਲਖ ਨਾਮੁ ਕਰਤਾਰੁ ॥

ਅਲਖ ਰੂਪ ਤਿਸ ਕਰਤਾਰ ਕਾ ਨਾਮ ਲੇਕਰ ਜੋਗੀ ਜੋ ਹੈਂ ਸੋ ਸੁੰਨ ਅਫੁਰ ਕਾ ਧ੍ਯਾਨ ਕਰਤੇ ਹੈਂ ਵਾ (ਸੁੰਨਿ) ਦਸਮੇਂ ਦ੍ਵਾਰ ਮੇਂ ਧ੍ਯਾਨ ਕਰਤੇ ਹੈਂ ।

## ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾ ਆਕਾਰੁ ॥

ਜਿਸ ਕਾ ਨਿਰੰਜਨ ਨਾਮ ਹੈ ਸੋ ਸੂਖਸਮ (ਮੂਰਤਿ) ਸਰੂਪ ਹੈ ਤਿਸ ਕੋ ਕਾਇਆਂ ਕਾ ਆਕਾਰ ਜਾਨ ਕਰ ਭਾਵ ਸਥੂਲ ਬੈਰਾਟ ਆਦਿ ਰੂਪ ਜਾਨਕੇ ਚਿੰਤਨ ਕਰਤੇ ਹੈਂ ।

## ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ ॥

ਜੋ ਸਤੀਏ ਹੈਂ ਸਤਜ ਬੋਲਨੇ ਹਾਰੇ ਤਿਨ ਕੇ ਮਨ ਮੇਂ ਸਤ ਸੰਤੋਖਾਦਿ ਗੁਣ ਉਪਜਤੇ ਹੈਂ ਜੋ ਦਾਤੇ ਹੈਂ ਤਿਨ ਕੇ ਮਨ ਮੇਂ ਦੇਨੇ ਕੇ ਬੀਚਾਰ ਉਪਜਤੇ ਹੈਂ।

**ਦੇ ਦੇ ਮੰਗਹਿ ਸਹਸਾਗੂਣਾ ਸੋਭ ਕਰੇ ਸੰਸਾਰੁ ॥**

ਦੇ ਦੇ ਕਰਕੇ ਦਾਨ ਕੋ ਪ੍ਰਭੂ ਸੇ ਸਹਸ ਗੁਣਾ ਮਾਂਗਤੇ ਹੈਂ ਹਿੰਦੂਓਂ ਕੇ ਮਤ ਮੇਂ ਸਹਸ੍ਰ ਗੁਣਾ ਲਿਖਾ ਹੈ ਮੁਸਲਮਾਨੋਂ ਮੇਂ ਸਤਰ ਗੁਣਾ ਲਿਖਾ ਹੈ।

**ਚੋਰਾ ਜਾਰਾ ਤੈ ਕੂੜਿਆਰਾ ਖਰਾਬਾ ਵੇਕਾਰ ॥**

ਇਸੀ ਭਾਂਤ ਮਨਮੁਖੋਂ ਮੇਂ ਚੋਰਾਂ ਯਾਰਾਂ ਦੇ ਸੰਬੂਹ ਪੁਨਾ (ਕੂੜਿਆਰ) ਝੂਠੇ ਲੋਗੋਂ ਕੇ ਸੰਬੂਹ ਖਰਾਬਾਂ (ਬੇਕਾਰਾਂ) ਬਿਕਾਰੀ ਲੋਗ ਏਹ ਸਭ ਖਰਾਬੀ ਕਰ ਰਹੇ ਹੈਂ ਅਰਥਾਤ ਬੁਰੇ ਕਰਮੋਂ ਲਗ ਰਹੇ ਹੈਂ।

**ਇਕਿ ਹੋਦਾ ਖਾਇ ਚਲਹਿ ਐਥਾਊ ਤਿਨਾ ਭਿ ਕਾਈ ਕਾਰ ॥**

ਇਕ ਹੋਂਦਾ ਜੋ ਪੂਰਬਲਾ ਪੁੰਨ ਐਥੇ ਹੀ ਖਾ ਲਿਆ ਉਸ ਕਾ ਫਲ ਅਗੇ ਕੋ ਪੁੰਨ ਕੀਆ ਨਹੀਂ ਤਿਨਾਂ ਕੀ ਕਾਈ ਨਾਮ ਕਿਆ ਕਾਰ ਹੋਤੀ ਹੈ। ਬੁਰੀ ਹੀ ਕਾਰ ਹੋਤੀ ਹੈ ਵਾ ਇਕ ਹੋਂਦਾ ਕੌਨ ਹੰਕਾਰ ਐਥੇ ਹੀ ਖਾ ਲਿਆ ਸੰਤ ਜਨਾਂ ਨੇ ਤਿਨਾਂ ਕੋ ਕਾਈ ਨਾਮ ਅਵਿਦਿਆ ਕਾਰ ਕਿਆ ਹੈ। ਜੋ ਪੂਰਬ ਜਨਮ ਮੇਂ ਪੁੰਨ ਕੀਆ (ਹੋਦਾ) ਹੂਆ ਥਾ ਤਿਸ ਕੋ ਇਸ ਲੋਕ ਮੇਂ (ਖਾਇ) ਭੋਗ ਕਰ ਫਿਰ ਨਰਕੋਂ ਕੇ ਚਲੇ ਜਾਤੇ ਹੈਂ (ਤਿਨਾਭਿ) ਤਿਨ ਕੋ ਬਹੁਰੋ ਜੋ ਕਹੀਏ ਕਿ ਕੋਈ ਪੁਨਜ ਕਰਮ ਰੂਪ (ਕਾਰ) ਕ੍ਰਿਤਜ ਮਿਲੇਗੀ ਭਾਵ ਸੇ ਨਹੀਂ ਮਿਲੇਗੀ।

**ਜਲਿ ਥਲਿ ਜੀਆ ਪੁਰੀਆ ਲੋਆ ਅਕਾਰਾ ਆਕਾਰ ॥**

ਜਲੋਂ ਮੇਂ ਥਲੋਂ ਮੇਂ ਜਿਤਨੇ ਜੀਵੋਂ ਕੇ ਸਮਦਾਇ ਹੈਂ ਜੋ ਬਰੁਣ ਇੰਦ੍ਰਾਦਿ ਪੁਰੀਓਂ ਮੇਂ ਲੋਕੋਂ ਮੇਂ ੧੪ ਜੋ ਜੀਵੀ ਹੈਂ ਪੁਨਾ ਜੋ (ਆਕਾਰ) ਸਰੀਰੋਂ ਮੇਂ ਸਰੀਰ ਹੈ ਭਾਵ ਜੂਆਂ ਆਦ।

**ਓਇ ਜਿ ਆਖਹਿ ਸੁ ਤੂੰ ਹੈ ਜਾਣਹਿ ਤਿਨਾ ਭਿ ਤੇਰੀ ਸਾਰ ॥**

ਮੈਂ ਕਹਾਂ ਤਕ ਕਹੂੰ ਓਹ ਜੋ ਕਹਿਤੇ ਹੈਂ ਹੇ ਅਕਾਲ ਪੁਰਖ ਸੋ ਤੂੰ ਹੀ ਜਾਨਤਾ ਹੈਂ (ਭਿ) ਪੁਨਾ (ਤਿਨਾਭਿ) ਤਿਨ ਕੀ (ਸਾਰ) ਖਬਰ ਤੇਰੀ ਤਰਫੋਂ (ਸਾਰ) ਸਮਾਲ ਵਿਖੇ ਹੈ।

**ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ ॥**

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਤੇਰੇ ਭਗਤ ਹੈਂ ਤਿਨਕੋ ਤੋ ਕੇਵਲ ਤੇਰੇ ਸਲਾਹਨ ਕੀ (ਭੁਖ) ਇਛਾ ਰਹਤੀ ਹੈ ਔਰ ਹੇ ਸਤ ਸਰੂਪ ਤੇਰੇ ਨਾਮ ਕਾ ਆਸਰਾ ਰਹਤਾ ਹੈ।

**ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣ ਵੰਤਿਆ ਪਾਛਾਰੁ ॥ ੧ ॥**

ਤੇਰੀ ਸਲਾਹਨਾ ਮੇਂ ਸਦਾ ਅਨੰਦ ਰਹਤੇ ਹੈਂ ਮੈਂ ਤਿਨਾਂ (ਗੁਣਵੰਤਿਆਂ) ਗੁਣ ਵਾਨੋਂ ਕੇ ਚਰਨੋਂ ਕੀ ਧੂਰ ਹੂੰ।
ਸੇਖ ਬ੍ਰਹਮ ਨੇ ਕਹਾ ਕਿ ਗੁਰੂ ਜੀ ਹਮਾਰੇ ਮਤ ਮੇਂ ਲਿਖਾ ਹੈ ਕਿ ਜੋ ਜਲਾਏ ਜਾਤੇ ਹੈਂ ਸੋ ਦੋਜ਼ਕ ਕੋ ਜਾਤੇ ਹੈਂ। ਸ੍ਰੀ ਗੁਰੂ ਜੀ ਨੇ ਕਹਾ ਸ਼ੇਖ ਜੀ ਜਲਨੇ ਸੇ ਤੋ ਕੋਈ ਭੀ ਨਹੀਂ ਬਚਾ ਹੈ। ਸੇਖ ਨੇ ਕਹਾ ਕੈਸੇ। ਤਿਸ ਪਰ ਬਚਨ ਹੂਆ। ਵਾ ਹਿੰਦੂਆਂ ਕੀ ਬੁਰੀ ਹਾਲਤ ਹੋਤੀ ਹੈ ਔਰ ਮੁਸਲਮਾਨਾਂ ਕੀ ਅਛੀ ਹਾਲਤ ਹੋਤੀ ਹੈ ਤਿਸ ਵਕਤ ਗੁਰੂ ਜੀ ਨੇ ਹਿੰਦੂ ਪਖ ਕੀ ਲਜਿਆ ਪਕੜੀ।

**॥ ਮਃ ੧ ॥ ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ ॥**

ਮੁਸਲਮਾਨੋਂ ਕੀ ਜਹਾਂ ਕਬਰੇਂ ਹੋਂ ਵੁਹ ਮਿਟੀ ਚਿਕਨੀ ਹੋਤੀ ਹੈ ਸੋ ਕੁਮਿਹਾਰ ਲੋਗ ਉਸ ਮਿਟੀ ਕੋ ਖੋਦ ਕਰਕੇ ਲੇਆਉਤੇ ਹੈਂ ਔਰ ਉਸ ਕੋ ਭਲੀ ਭਾਂਤ ਕਮਾਉਤੇ ਹੈਂ ਫਿਰ ਉਹ ਮਿਟੀ ਕੁਮਾਰੋਂ ਕੇ ਪੇੜ ਮੇਂ ਪੜਤੀ ਹੈ ਅਰਥਾਤ ਉਸ

ਕਾ ਪਿੰਨਾਂ ਹੋਤਾ ਹੈ। ਵਾ ਗੋਰਸਤਾਨ ਕੀ ਜੋ ਮਟੀ ਹੋਤੀ ਹੈ ਸੋ ਚਿਰਕਾਲ ਪੈਕੇ ਚਿਕਨੀ ਹੋ ਜਾਤੀ ਹੈ ਤਾਂ ਕੁਮਿਹਾਰ ਪਟਕੇ ਲਿਆਵਤਾ ਹੈ ਔਰ ਗੁਨ੍ਹ ਕੇ ਪੇੜੇ ਬਨਾਤਾ ਹੈ।

## ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ ॥

ਫਿਰ ਉਸ ਕੋ ਚਕ ਪਰ ਰਖ ਕਰ ਉਸੀ ਕੇ (ਭਾਂਡੇ) ਬਰਤਨ ਘੜਤੇ ਹੈਂ ਔਰ ਇਟਾਂ ਭੀ ਕਰੀਆਂ ਜਾਤੀਆਂ ਹੈਂ। ਫਿਰ ਆਵੇ ਮੇਂ ਚਿਨ ਕਰ ਅਗਨ ਲਗਾਉਤੇ ਹੈਂ ਤਬ ਵਹੁ ਮੁਸਲਮਾਨੋਂ ਕੀ ਮਿਟੀ ਜਲਤੀ ਹੂਈ ਸੂ ਸੂ ਪੁਕਾਰ ਕਰਤੀ ਹੈ ਭਾਵ ਕਿ ਜੋ ਮੁਝ ਕੋ ਪਹਿਲੇ ਜਲਾਉਤੇ ਤੋ ਫੇਰ ਕਿਉਂ ਦੁਖ ਸਹਿਨਾ ਪੜਤਾ। ਵਾ ਕੁਛ ਭਾਂਡੇ ਘੜਦੀਏ ਕੁਛਕ ਇਟਾਂ ਕਰ ਦਿਤੀਆਂ। ਆਵੀ ਵਿਖੇ ਜਲਦੀ ਹੋਈ ਮੁਸਲਮਾਨਾਂ ਕੀ ਮਿਟੀ ਪੁਕਾਰਾਂ ਕਰਤੀ ਹੈ। ਸ੍ਰੀ ਗੁਰੂ ਹਰ ਰਾਇ ਜੀ ਕੇ ਪੁਤ੍ਰ ਹੋਇ ਹੈਂ ਰਾਮ ਰਾਇ ਜੀ। ਉਨ ਕੋ ਔਰੰਗਜ਼ੇਬ ਨੇ ਆਖਿਆ ਕਿ ਇਹ ਤੁਮਾਰੇ ਵਡਿਆਂ ਨੇ ਕਿਆ ਕੀਆ ਹੈ ਕਿਆ ਲਿਖਿਆ ਹੈ ਕਿ ਮਿਟੀ ਮੁਸਲਮਾਨ ਕੀ। ਇਹ ਅਛਾ ਨਹੀਂ ਲਿਖਿਆ। ਤਿਸ ਵਕਤ ਰਾਮ ਰਾਇ ਜੀ ਬੋਲੇ ਕਿ ਐਸਾ ਲਿਖਨਾਂ ਸੀ "ਮਿਟੀ ਬੇਈਮਾਨ ਕੀ ਪੇੜੇ ਪਈ ਕੁਮਿਆਰ" ਤਿਸ ਵਕਤ ਸ੍ਰੀ ਗੁਰੂ ਹਰ ਰਾਇ ਜੀ ਨੇ ਆਖਿਆ ਕਿ ਤੁਮ ਨੇ ਹਮਾਰੇ ਮਥੇ ਨਹੀਂ ਲਗਨਾ। ਵਾ ਮੂਸਲਾ ਜੋ ਮਿਟੀ ਕਾ ਇਸ ਕਾ ਮਾਨ ਕੀ ਕੁਮਿਆਰ ਬ੍ਰਹਮਾਂ ਭਾਂਡੇ ਚੇਤਨ ਇਟਾਂ ਜੜ ਜਲਦੀ ਪੁਕਾਰ ਮਾਤਾ ਕੇ ਉਦਰ ਮੈਂ।

## ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ ॥

ਵਹੁ ਮੁਸਲਮਾਨੋਂ ਕੀ ਮਿਟੀ ਬਾਪੁਰੀ ਜਲ ਜਲ ਕਰਕੇ ਰੋਤੀ ਹੈ ਔਰ ਉਸ ਪਰ ਸੇ ਅਗਨਿ ਕੇ ਅੰਗਾਰੇ ਗਿਰ ਗਿਰ ਪੜਤੇ ਹੈਂ। ਵਾ ਜਲ ਜਲ ਰੋਵੈ ਬਪੜੀ ਬਿਵਹਾਰਾਂ ਮੈਂ ਝੜ ਝੜ ਅੰਗਿਆਰ ਕੌਨ ਦੁਖ ਮੈਂ ਦੁਖਨਾ।

## ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ ॥ ੨ ॥

ਸ੍ਰੀ ਗੁਰੂ ਸਾਹਿਬ ਜੀ ਕਹਿਤੇ ਹੈਂ ਹੇ ਸਿਖ ਜੀ ਜਿਸ ਕਰਤਾ ਪੁਰਖ ਨੇ ਇਸ ਕਾਰਣ ਕਾਰਜ ਰੂਪ ਸ੍ਰਿਸ਼ਟੀ ਕੋ ਕੀਆ ਹੈ ਸੋਈ ਕਰਤਾਰ ਇਸ ਭੇਦ ਕੋ ਜਾਨਤਾ ਹੈ ਔਰ ਦੂਸਰਾ ਨਹੀਂ ਜਾਨਤਾ ਹੈ ਕਿ ਕੌਨ ਸੁਰਗ ਕੋ ਜਾਤਾ ਹੈ ਔਰ ਕੌਨ ਨਰਕ ਕੋ ਜਾਤਾ ਹੈ॥ ੨ ॥

ਵਾ ( ਮਿਟੀ ) ਪ੍ਰਿਥੀ ਆਦ ਪੰਜ ਤਤ ਰਚਤ ਸਰੀਰ ਰੂਪੀ ( ਮੁਸਲ ) ਕੁਪੁ ਇਸਦਾ ਮਾਨ ਹੰਕਾਰ ਕੀ ਕਰਨਾ ਹੈ ਤਤ ਰੂਪੀ ਮਿਟੀ ਬ੍ਰਹਮਾ ਰੂਪ ਘੁਮਾਰ ਦੇ (ਪੇੜੇ) ਪਲੇ ਵਾ ਲੋਈਏ ਭਾਵ ਜੋ ਪਿੰਡ ਪ੍ਰਣੰਮਕਰ ਭਾਂਡਾ ਬਨਤਾ ਹੈ ਤਿਸ ਕੇ ਭਾਂਡੇ ਚੈਤਨ ਇਟਾਂ ਜੜ ਦੋਹਾਂ ਕਰੀਆਂ ਭਾਵ ਅਸਥਾਵਰ ਜੰਗਮ ਸ੍ਰਿਸ਼ਟੀ ਰਚੀ ਸੋ ਮਿਟੀ ਬਿਚਾਰੀ ਗਰਭ ਮੇਂ ਜਲਤੀ ਭਾਵ ਦੁਖੀ ਹੂਈ ਪੁਕਾਰ ਕਰਤੀ ਹੈ। ਪੁਨਾ ਬਿਵਹਾਰ ਮੇਂ ਜਲ ੨ ਦੁਖੀ ਹੋ ਕਰ ਵਿਚਾਰੀ ਰੋਂਦੀ ਭਾਵ ਮਿਟੀ ਸਬੰਧ ਸੇ ਜੀਵ ਰੋਵਤੇ ਹੈਂ ਅੰਗਾਰ ਝੜ ੨ ਪੈਂਦੇ ਹੈਂ ਭਾਵ ਦੁਖ ਮੇਂ ਹੋਰੁ ਦੁਖ ਪ੍ਰਾਪਤਿ ਹੋਤਾ ਹੈ। ਵਾ ਚਿਖਾ ਮੇਂ ਜਲਨੇ ਕੇ ਵਕਤ ਅੰਗਾਰ ਝੜ ੨ ਪੜਤੇ ਹੈਂ ਜੋ ਕਹੇ ਜੀਵ ਦੁਖੋਂ ਸੇ ਕੈਸੇ ਬਚੇ ਤਿਸ ਪਰ ਕਹਿਤੇ ਹੈਂ ਜਿਸ ਕਰਤੇ ਨੇ ਜਗਤ ਕੇ ਕਾਰਣ ਬ੍ਰਹਮਾਂ ਵਾ ਮਾਇਆ ਮਹਾਂ ਤਤ ਆਦਿਕੋ ਕੀਆ ਹੈ, ਸੋ ਓਹ ਕਰਤਾਰ ਨੂੰ ਜਾਣੇ ਤਉ ਦੁਖੋਂ ਤੇ ਰਹਿਤ ਹੋਤਾ ਹੈ॥ ੨ ॥

## ॥ ਪਉੜੀ ॥ ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥

ਬਿਨਾਂ ਸਤਿਗੁਰੋਂ ਸੇ ਨਾਹੀ ਪਾਰਬ੍ਰਹਮ ਕੋ ਪਹਿਲੇ ਕਿਸੀ ਨੇ ਪਾਇਆ ਹੈ। ਅਰ ਨ ਬਿਨਾਂ ਸਤਿਗੁਰੋਂ ਕੇ ਕਿਸੀ ਨੇ ਅਬ ਪਾਇਆ ਹੈ। ਵਾ ਨ ਹਿੰਦੂਓਂ ਨੇ ਪਾਯਾ ਹੈ ਨ ਮੁਸਲਮਾਨੋਂ ਨੇ ਪਾਇਆ ਹੈ।

## ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥

ਕਰਤਾਰ ਨੇ ਸਤਿਗੁਰੋਂ ਕੇ ਬੀਚ ਮੇਂ ਆਪਨਾ ਆਪ ਗਯਾਨ ਕਲਾ ਲਾ ਰਖੀ ਹੈ। ਇਸ ਬਾਰਤਾ ਕੋ ਕਰਤਾ ਪੁਰਖ ਨੇ ਸ਼ਾਸਤ੍ਰ ਦੁਆਰੇ ਕਹਿ ਸੁਨਾਇਆ ਹੈ।

## ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ ॥

ਸਤਿਗੁਰ ਕੇ ਮਿਲਨੇ ਸੇ ਪੁਰਸ਼ ਸਦਾ ਮੁਕਤ ਰੂਪ ਹੋਤਾ ਹੈ ਸੋ ਹੂਆ ਹੈ। ਜਿਸਨੇ ਰਿਦੇ ਮੇਂ ਸੇ ਮੋਹੁ ਚੁਕਾਯਾ ਭਾਵ ਦੂਰ ਕਰ ਦੀਆ ਹੈ।

ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ ॥
ਯੇਹ ਉਤਮ ਬੀਚਾਰ ਤਿਸ ਕੋ ਪ੍ਰਾਪਤ ਹੈ ਜਿਸ ਨੇ ਸਚ ਪ੍ਰਮਾਤਮਾਂ ਸੇ ਚਿਤ ਕੋ ਲਗਾਇਆ ਹੈ।

ਜਗ ਜੀਵਨੁ ਦਾਤਾ ਪਾਇਆ ॥ ੬ ॥
ਤਿਸ ਨੇ ਜਗ ਜੀਵਨ ਜਗਤ ਕਾ ਪ੍ਰਾਣ ਰੂਪ ਪਿਆਰਾ ਅਕਾਲ ਪੁਰਖ ਪਾਇਆ ਹੈ।

ਸਲੋਕ ਮਃ ੧ ॥ ਹਉ ਵਿਚਿ ਆਇਆ ਹਉ ਵਿਚਿ ਗਇਆ ॥
ਹੰਕਾਰ ਵਿਚ ਹੀ ਆਇਆ ਔਰ ਹੰਕਾਰ ਵਿਚ ਹੀ ਗਇਆ ਭਾਵ ਮੂਆ।

ਹਉ ਵਿਚਿ ਜੰਮਿਆ ਹਉ ਵਿਚਿ ਮੂਆ ॥
ਹੰਕਾਰ ਵਿਚ ਹੀ ਜੰਮਨਾ ਮਰਨਾ ਹੋਤਾ ਹੈ।

ਹਉ ਵਿਚਿ ਦਿਤਾ ਹਉ ਵਿਚਿ ਲਇਆ ॥
ਹੰਕਾਰ ਵਿਚ ਦਿਤਾ ਹੰਕਾਰ ਵਿਚ ਹੀ ਲਿਆ।

ਹਉ ਵਿਚਿ ਖਟਿਆ ਹਉ ਵਿਚਿ ਗਇਆ ॥
ਹੰਕਾਰ ਵਿਚ ਹੀ ਖਟਿਆ ਹੰਕਾਰ ਵਿਚ ਹੀ ਖੋਇਆ।

ਹਉ ਵਿਚਿ ਸਚਿਆਰੁ ਕੂੜਿਆਰੁ ॥
ਹੰਕਾਰ ਵਿਚ ਹੀ ਸਚਾ ਹੋਣਾ ਹੰਕਾਰ ਵਿਚ ਝੂਠਾ ਹੋਣਾ।

ਹਉ ਵਿਚਿ ਪਾਪ ਪੁੰਨ ਵੀਚਾਰੁ ॥
ਹੰਕਾਰ ਵਿਚ ਹੀ ਪਾਪ ਕਾ ਬੀਚਾਰ ਪੁੰਨ ਕਾ ਬੀਚਾਰ।

ਹਉ ਵਿਚਿ ਨਰਕਿ ਸੁਰਗਿ ਅਵਤਾਰੁ ॥
ਹੰਕਾਰ ਮੇਂ ਹੀ ਨਰਕ ਮੇਂ (ਅਵਤਾਰੁ) ਜਨਮਨਾ ਸੁਰਗ ਮੇਂ ਜਨਮਨਾ।

ਹਉ ਵਿਚਿ ਹਸੈ ਹਉ ਵਿਚਿ ਰੋਵੈ ॥
ਹੰਕਾਰ ਵਿਚ ਹੀ ਹਸਨਾ ਰੋਣਾ ਹੋਤਾ ਹੈ।

ਹਉ ਵਿਚਿ ਭਰੀਐ ਹਉ ਵਿਚਿ ਧੋਵੈ ॥
ਹੰਕਾਰ ਵਿਚ ਹੀ ਪਾਪੋਂ ਸੇ ਭਰਨਾ ਤੇ ਪਾਪੋਂ ਸੇ ਧੋਨਾ ਹੋਤਾ ਹੈ।

ਹਉ ਵਿਚਿ ਜਾਤੀ ਜਿਨਸੀ ਖੋਵੈ ॥
ਹੰਕਾਰ ਵਿੱਚ ਹੀ ਬ੍ਰਹਮਣਾਦਿ ਜਾਤ ਮੇ ਹੋਣਾ ਔਰ ਜਾਤੀਓਂ ਕੇ ਜਿਨਸ ਭੇਦੋਂ ਕੋ ਖੋਇ ਕਰ, ਸੰਨਿਆਸੀ ਆਦਿ ਹੋਣਾ।

ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ ॥
ਹੰਕਾਰ ਵਿੱਚ ਹੀ ਮੂਰਖ ਹੋਣਾ ਚਤੁ ਹੋਣਾ।

ਮੋਖ ਮੁਕਤਿ ਕੀ ਸਾਰ ਨ ਜਾਣਾ ॥
(ਮੋਖਜ ਮੁਕਤਿ) ਕੇਵਲ ਮੁਕਤਿ ਕਾ (ਸਾਰ) ਭੇਦ ਨਾ ਜਾਨਣਾ।

ਹਉ ਵਿਚਿ ਮਾਇਆ ਹਉ ਵਿਚਿ ਛਾਇਆ ॥
ਹਉ ਵਿੱਚ ਹੀ ਸੁਧ ਸਤੋ ਪ੍ਰਧਾਨ ਅਵਿਦਜਾ ਛਾਯਾ ਵਾ ਜੋ ਛਾਯਾ ਛਲ ਕਾ ਕਰਨਾ ਹੈ ਇਤਿਯਾਦਿ ਸਭ ਹੰਕਾਰ

ਕਰ ਹੋਤਾ ਹੈ।

ਹਉਮੈ ਕਰਿ ਕਰਿ ਜੰਤ ਉਪਾਇਆ ॥

ਜਿਤਨੇ ਜੀਵੋਂ ਕੀ ਉਤਪਤੀ ਹੈ ਸਭ ਹੰਕਾਰ ਕਰਕੇ ਹੈ।

ਹਉਮੈ ਬੂਝੈ ਤਾ ਦਰੁ ਸੂਝੈ ॥

ਜਬ ਹੰਤਾ ਮਮਤਾ (ਬੂਝੈ) ਤਾਂ ਨਿਵਿਰਤਿ ਹੋ ਜਾਵੈ ਤੌ (ਦਰ) ਅੰਤ: ਕਰਣ ਮੇ ਹਰੀ ਸੂਝਤਾ ਹੈ। ਅਰਥਾਤ ਸਾਖ੍ਯਾਤ ਹੋਤਾ ਹੈ।

ਗਿਆਨ ਵਿਹੂਣਾ ਕਥਿ ਕਥਿ ਲੂਝੈ ॥

ਸੋ ਇਸ ਗਯਾਨ ਕੇ ਬਿਨਾ (ਕਥਿ ਕਥਿ) ਕਹਿ ਕਹਿ ਕਰਕੇ (ਲੂਝੈ) ਝਗੜਤਾ ਰਹਿਤਾ ਹੈ।

ਨਾਨਕ ਹੁਕਮੀ ਲਿਖੀਐ ਲੇਖੁ ॥

ਸ੍ਰੀ ਗੁਰੂ ਜੀ ਕਹਿਤੇ ਹੈਂ (ਹੁਕਮੀ) ਆਗਯਾ ਕਰਨੇ ਹਾਰੇ ਅਕਾਲ ਪੁਰਖ ਨੇ ਯਿਹ ਲੇਖ ਬੇਦ ਮੇ ਲਿਖਾ ਹੈ।

ਜੇਹਾ ਵੇਖਹਿ ਤੇਹਾ ਵੇਖੁ ॥ ੧ ॥

ਕਿ ਜੈਸਾ ਸੁਖ ਦੁਖ ਤੂੰ ਆਪਨੇ ਮੇਂ ਦੇਖਤਾ ਹੈ ਤੈਸਾ ਹੀ ਦੂਸਰੇ ਮੇ ਭੀ ਦੇਖ ਵਾ ਜੈਸਾ ਤੂੰ ਆਪ ਨੂੰ ਦੁਖ ਸੁਖ ਵੇਖਤਾ ਹੈਂ ਤੈਸੇ ਹੀ ਦੂਸਰੇ ਕੋ ਵੇਖ। ਵਾ ਜੈਸੀ ਪ੍ਰਵਿਰਤੀ ਨਵਿਰਤੀ ਵਿਖੇ ਆਪਣੇ ਆਪ ਕੋ ਵੇਖਤਾ ਹੈਂ ਤੈਸੇ ਹੀ ਪੂਰਬਲੇ ਪੁੰਨਤ੍ਵੇਖ।

ਮਹਲਾ ੨ ॥ ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥

ਗੁਰੂ ਅੰਗਦ ਜੀ ਸੇ ਸਿਖੋਂ ਨੇ ਪੂਛਾ ਗੁਰੂ ਜੀ ਯੇਹ ਗੁਰੂ ਨਾਨਕ ਜੀ ਨੇ ਹਉਮੈ ਕੋ ਬਾਰੰਬਾਰ ਦੁਖ ਰੂਪ ਕਹਾ ਹੈ ਸੋ ਹਉਮੈ ਕੀ ਉਤਪਤੀ ਕਹਾਂ ਸੇ ਹੈ। ਔਰ ਹਉਮੈ ਕਿਸ ਪ੍ਰਕਾਰ ਜਾਤੀ ਹੈ? ਸ੍ਰੀ ਗੁਰੂ ਜੀ ਕਹਿਤੇ ਹੈਂ ਹਉਮੈ ਕੀ ਜਾਤ ਉਤਪਤੀ ਯਹੀ ਹੈ ਜੋ ਹਉਮੈ ਕਰਕੇ ਕਰਮੋਂ ਕੋ ਕਰਨਾ ਹੈ।

ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥

ਸੋ ਯਹੀ ਹਉਮੈ ਬੰਧਨੋਂ ਕੇ ਦੇਣੇ ਵਾਲੀ ਹੈ ਔਰ ਇਸੀ ਕਰ ਜੀਵ ਬਾਰਬਾਰ ਜੂਨੀਓਂ ਮੇਂ ਪੜਤਾ ਹੈ।

ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ॥

ਇਸ ਪ੍ਰਸ਼ਨ ਰੂਪ ਤੁਕ ਕਾ ਅਰਥ ਪਹਿਲੇ ਕਰ ਆਏ ਹਾਂ।

ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥

ਅਬ ਸਿਧਾਂਤ ਕਹਿਤੇ ਹੈਂ ਯੇਹ ਹਉਮੈ ਭੀ ਹੁਕਮ ਸੇ ਹੀ ਐ ਜੈਸਾ ਕਰਮੁ ਪੜ ਗਯਾ ਭਾਵ ਲਿਖਾ ਗਿਆ ਹੈ ਤਿਸ ਅਨੁਸਾਰ ਜੀਵੋਂ ਕੋ ਫਿਰਾਉਤੀ ਹੈ।

ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥

ਇਹ ਹਉਮੈ ਅੰਤਸ਼ ਕਰਣ ਮੇਂ ਭਾਰੀ ਰੋਗ ਹੈ ਵਾ ਕੁਸ਼ਟ ਹੈ ਪਰੰਤੂ ਇਸ ਕਾ ਦਾਰੂ ਔਖਧ ਭੀ ਇਸੀ ਅੰਤਸ਼ ਕਰਣ ਮੇਂ ਹੈ ਵਾ ਇਸ ਕਾ ਹੰਕਾਰ ਮੇਂ ਭਾਵ ਸੁਧ ਅਹੰਕਾਰ ਸਿਧਾਂਤ ਅਹੰਬ੍ਰਹਮਾਸਮਿ ਨਿਸਚੇ ਕਰ ਜੀਵ ਦੁਖਾਂ ਤੇ ਰਹਿਤ ਹੋਤਾ ਹੈ ਸੋ ਇਹ ਨਿਸਚਾ ਗੁਰ ਉਪਦੇਸ ਕੇ ਧਾਰਨੇ ਕਰ ਹੋਤਾ ਹੈ।

ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥

ਜਬ ਅਕਾਲ ਪੁਰਖ ਅਪਨੀ ਕ੍ਰਿਪਾ ਕਰੈ ਤਬ ਇਹ ਜੀਵ ਗੁਰ ਉਪਦੇਸ ਕੋ ਕਮਾਵਤਾ ਹੈ।

ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥ ੨ ॥

ਸ੍ਰੀ ਗੁਰੂ ਅੰਗਦ ਦੇਵ ਜੀ ਕਹਿਤੇ ਹੈਂ ਹੇ ਸਿਖੋ ਸੁਣੋ (ਇਤ ਸੰਜਮਿ) ਇਸ ਬਿਧ ਕਰ ਹਉਮੈ ਕੇ ਦੁਖ ਨਾਸ

ਹੋ ਜਾਤੇ ਹੈਂ ॥ ੨ ॥

ਪਉੜੀ ॥ ਸੇਵ ਕੀਤੀ ਸੰਤੋਖੀਈ ਜਿਨ੍ਹੀ ਸਚੋ ਸਚੁ ਧਿਆਇਆ ॥

ਜਿਨ (ਸੰਤੋਖੀਈ) ਸੰਤੋਖੀ ਪੁਰਸ਼ੋਂ ਨੇ ਤੇਰੀ ਸੇਵਾ ਕਰੀ ਹੈ ਤਿਨ੍ਹੋਂ ਨੇ ਹੇ ਸਚ ਰੂਪ ਤੈਨੂੰ (ਸਚੁ) ਨਿਸਚੇ ਕਰਕੇ ਧਿਆਇਆ ਹੈ।

ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥

ਮੰਦ ਕਰਮੋਂ ਮੇਂ ਪੈਰ ਨਹੀਂ ਰਖਾ ਹੈ (ਸੁਕ੍ਰਿਤੁ) ਪੁੰਨ ਕਰਕੇ ਧਰਮ ਕੋ ਕਮਾਇਆ ਹੈ।

ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥

ਉਨਹੋਂ ਪੁਰਖੋਂ ਨੇ ਅੰਨ ਪਾਨੀ ਥੋੜਾ ਖਾਇਆ ਹੈ ਅਰਥਾਤ ਸੰਜਮੀ ਰਹਿਤੇ ਹੈਂ ਇਸੀ ਤੇ ਉਨ੍ਹੋ ਨੇ (ਦੁਨੀਆਂ) ਮਾਇਆ ਕੇ ਕੀਏ ਹੂਏ ਬੰਧਨਾਂ ਕੇ ਸਮਦਾਇ ਤੋੜੇ ਹੈਂ।

ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥

ਤੂੰ ਜੋ (ਅਗਲਾ) ਬਹੁਤ ਬਖਸ਼ੀਸ ਕੇ ਦੇਣ ਵਾਲਾ ਹੈਂ। ਵਾ ਅਨਾਦਿ ਕਾਲ ਸੇ ਜੀਵੋਂ ਕੋ ਨਿਤ ਦਾਤ ਦੇਤਾ ਹੈਂ। ਔ ਸਵਾਇਆ ਚੜਤਾ ਹੈ। ਭਾਵ ਤੇਰੇ ਕੁਛ ਕਮ ਨਹੀਂ ਹੋਤਾ।

ਵਡਿਆਈ ਵਡਾ ਪਾਇਆ ॥ ੭ ॥

ਹੇ ਅਕਾਲ ਪੁਰਖ ਵਡਾ ਤੂੰ ਵਡਿਆਈ ਕਰਨੇ ਸੇ ਭਾਵ ਭਗਤੀ ਕਰਨੇ ਸੇ ਦਾਸੋਂ ਨੇ ਪਾਇਆ ਹੈ। ਸੇਖ ਬ੍ਰਹਮ ਨੇ ਕਿਹਾ ਆਪ ਨਾਮ ਕੀ ਮਹਿਮਾਂ ਕਹੀਏ ਕਿਉਂਕਿ ਕਈ ਪੁਰਖ ਨਾਮ ਸੇ ਬਿਨਾਂ ਤਿਲਕ ਔ ਜਨੇਊ ਭਾਵ ਭੇਖੋਂ ਕੇ ਚਿੰਨ੍ਹੋ ਸੇ ਹੀ ਕਲਿਆਣ ਮਾਨਤੇ ਹੈਂ। ਤਿਸ ਪਰ ਕਹਿਤੇ ਹੈਂ।

ਸਲੋਕ ਮਹਲਾ ੧ ॥ ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥

ਪੁਰਖੋਂ ਮੇਂ ਬ੍ਰਿਖਯੋ ਮੇਂ ਤੀਰਥੋਂ ਕੇ ਤਟੋ ਮੇਂ ਮੇਘੋ ਮੇਂ ਖੇਤੋਂ ਮੇਂ।

ਦੀਪਾਂ ਲੋਆਂ ਮੰਡਲਾ ਖੰਡਾਂ ਵਰਭੰਡਾਂਹ ॥

ਦੀਪ ਲੋਕੋਂ ਮੇਂ ਖੰਡੋਂ ਮੇਂ ਇਨ ਸਭ ਕਰਕੇ ਸੰਯੁਕਤ ਬ੍ਰਹਮੰਡੋ ਮੇਂ।

ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ ॥

ਅੰਡਜੋਂ ਮੇਂ ਜੇਰਜੋਂ ਮੇਂ ਉਤਭੁਜੋਂ ਮੇਂ ਸ੍ਵੇਤਜ ਖਾਨੋਂ ਮੇਂ।

ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ ॥

(ਸਰਾਂ) ਸਮੁੰਦ੍ਰੋਂ ਮੇਂ (ਮੇਰਾਂ) ਪਰਬਤੋਂ ਮੇਂ (ਜੰਤਾਹ) ਜੋ ਜੀਵ ਹੈਂ। ਸ੍ਰੀ ਗੁਰੂ ਜੀ ਕਹਿਤੇ ਹੈਂ ਇਨਕੀ (ਮਿਤਿ) ਮਰਯਾਦਾ ਕੋ ਸੋ ਅਕਾਲ ਪੁਰਖ ਜਾਨਤਾ ਹੈ।

ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ ॥

ਸ੍ਰੀ ਗੁਰ ਕਹਿਤੇ ਹੈਂ ਜੀਵੋਂ ਕੋ ਉਤਪਤ ਕਰਕੇ ਸੋ ਸਭ ਕੀ ਸੰਭਾਲ ਕਰਤਾ ਹੈ।

ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ ॥

ਜਿਸ ਕਰਤੇ ਪੁਰਖ ਨੇ ਏਹ ਜਗਤ ਕਰਣਾ (ਕੀਆ) ਬਣਾਇਆ ਹੈ ਤਿਸਕੋ ਇਸਕੀ ਚਿੰਤਾ ਭੀ ਕਰਨੀ ਪੜਤੀ ਹੈ।

ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥

ਜਿਸ ਨੇ ਜਗਤ ਕੋ ਉਤਪਤ ਕੀਆ ਹੈ ਸੋ ਏਕੋ ਕਰਤਾ ਚਿੰਤਾ ਭਾਵ ਪਾਲਨਾ ਕਾ ਸੰਕਲਪ ਕਰ ਰਿਹਾ ਹੈ।

## ਤਿਸੁ ਜੋਹਾਰੀ ਸੁਅਸਤਿ ਤਿਸੁ ਤਿਸੁ ਦੀਬਾਣੁ ਅਭਗੁ ॥

ਤਿਸੀ ਕੋ (ਜੋਹਾਰੀ) ਨਮਸਕਾਰ ਕਰੋ (ਸੁਅਸਤਿ) ਕਲਿਆਨ ਰੂਪ ਤਿਸੀ ਕੋ ਜਾਨੋ ਜਿਸਕਾ (ਦੀਬਾਣੁ) ਆਸਰਾ ਵਾ ਸਭਾ ਵਾ ਸਤਿਸੰਗ (ਅਭਗੁ) ਨਾਸ ਤੇ ਰਹਿਤ ਹੈ।

## ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ ॥ ੧ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਐਸੇ ਸਚੇ ਕਰਤਾਰ ਕੇ ਨਾਮ ਸੇ ਰਹਿਤ ਜੋ ਟਿਕਾ ਔਰ (ਤਗੁ) ਜਨੇਊ ਆਦਿ ਧਾਰਨ ਮਾਤ੍ਰ ਸੇ ਹੀ ਅਪਨੇ ਕੋ ਪੁਨੀਤ ਔਰ ਬਡਾ ਮਾਨਤੇ ਹੈਂ। ਸੋ ਕਜ਼ਾ ਹੈਂ ਭਾਵ ਸਭ ਚਿੰਨ ਨਾਮ ਜਪੇ ਸੇ ਬਿਨਾ ਬਿਅਰਥ ਹੈਂ ॥ ੧ ॥

## ਮਃ ੧ ॥ ਲਖ ਨੇਕੀਆ ਚੰਗਿਆਈਆ ਲਖ ਪੁੰਨਾ ਪਰਵਾਣੁ ॥

ਲਖ ਬਹੁਤ (ਨੇਕੀਆਂ) ਭਲਿਆਈਆਂ ਕਰੈ (ਚੰਗਿਆਈਆ) ਅਛੇ ਕਰਮ ਭੀ ਕਰੈ ਲਾਖੋਂ ਪ੍ਰਕਾਰ ਕੇ ਪੁੰਨੋ ਕਰਕੇ ਪ੍ਰਮਾਣੀਕ ਹੋਜਾਵੈ। ਹਿੰਦੂ ਮੁਸਲਮਾਨੋਂ ਕੀ ਬੋਲੀ ਹੈ।

## ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾਣ ॥

ਤੀਰਥੋਂ ਪਰ ਬੈਠ ਕਰ ਲਾਖ ਪ੍ਰਕਾਰ ਕੇ ਤਪ ਕਰੈ (ਬੇਬਾਣ) ਉਜਾੜ ਵਾ ਬਨ ਭਾਵ ਇਕਾਂਤ ਸਥਾਨ ਮੇਂ (ਸਹਜ) ਗਿਆਨ ਵਾ ਸੁਭਾਵਕ ਵਾ ਸਾਂਤਿ ਪੂਰਬਕ ਜੋਗ ਸਾਧਨ ਕਰੈ।

## ਲਖ ਸੂਰਤਣ ਸੰਗਰਾਮ ਰਣ ਮਹਿ ਛੁਟਹਿ ਪਰਾਣ ॥

ਲਾਖੋਂ ਪ੍ਰਕਾਰ ਕੇ ਸੂਰਮ ਤਵ ਕਰਕੇ ਰਣ ਭੂਮਿਕਾ ਮੇਂ (ਸੰਗਰਾਮ) ਜੁਧ ਕਰਤੇ ਕੇ ਪ੍ਰਾਣ ਛੁਟ ਜਾਵੈਂ।

## ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ ॥

ਬੇਦ ਕੀਆਂ ਲਖੋਂ ਸੁਰਤੀਆਂ ਪੜੇ ਲਖਾਂ ਗਿਆਨ ਕੀਆਂ ਬਾਤਾਂ ਕਰੇ ਲਾਖੋਂ ਦੇਵਤੋਂ ਕਾ ਧਿਆਨ ਕਰੇ।

## ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ ॥

ਹੇ ਭਾਈ ਜਿਸ ਕਰਤਾ ਪੁਰਖ ਨੇ (ਕਰਣਾ) ਜਗਤ ਕੀਆ ਹੈ ਤਿਸ ਨੇ ਆਵਨਾ ਜਾਨਾ ਸਭ ਕੇ ਸਿਰ ਪਰ ਲਿਖਾ ਹੈ।

## ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ ॥ ੨ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਯਹ ਪੂਰਬੁਕਤ ਸਭ (ਮਤੀ) ਬੁਧੀ ਮਿਥਿਆ ਹੈਂ ਔਰ ਸਚਾ ਕਰਮੁ ਭਗਤੀ ਰੂਪ (ਨੀਸ਼ਾਨ) ਪ੍ਰਗਟ ਭਾਵ ਜਨਮ ਮਰਣ ਤੇ ਰਹਿਤ ਕਰਤਾ ਹੈ।

## ॥ ਪਉੜੀ ॥ ਸਚਾ ਸਾਹਿਬੁ ਏਕੁ ਤੂੰ ਜਿਨਿ ਸਚੋ ਸਚੁ ਵਰਤਾਇਆ ॥

ਤੂੰ ਸਚਾ ਸਾਹਿਬ ਏਕ ਹੈਂ ਜਿਸ ਨੇ ਜੋ ਬਰਤਾਰਾ ਬਰਤਾਯਾ ਹੈ ਸਭ ਸਚੁ ਹੀ ਸਚੁ ਹੈ।

## ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ ਤਾ ਤਿਨੀ ਸਚੁ ਕਮਾਇਆ ॥

ਜਿਸ ਕੋ ਤੂੰ ਅਪਨੇ ਸਚ ਕਾ ਬੋਧ ਦੇਤਾ ਹੈਂ ਤਿਸ ਕੋ ਸਚੁ ਮਿਲਤਾ ਹੈ ਤਬ ਤਿਨੋਂ ਨੇ ਸਚੁ ਕਮਾਇਆ ਹੈ।

## ਸਤਿਗੁਰਿ ਮਿਲਿਐ ਸਚੁ ਪਾਇਆ ॥

ਹੇ ਸਚ ਰੂਪ ਤੂੰ ਤਿਨ ਸਤਿਗੁਰੋਂ ਕੇ ਮਿਲਨੇ ਸੇ (ਪਾਇਆ) ਪ੍ਰਾਪਤ ਹੂਆ ਹੈ।

## ਜਿਨ੍ ਕੈ ਹਿਰਦੈ ਸਚੁ ਵਸਾਇਆ ॥

ਜਿਨ ਸਤਿਗੁਰੋਂ ਕੇ ਰਜਾ ਮੇਂ ਤੈਨੇ ਸਚ ਬਸਾਇਆ ਹੂਆ ਹੈ।

## ਮੂਰਖ ਸਚੁ ਨ ਜਾਣਨੀ ਮਨਮੁਖੀ ਜਨਮੁ ਗਵਾਇਆ ॥

ਜੋ ਮੂਰਖ ਸਚ ਕੋ ਨਹੀਂ ਜਾਨਤੇ ਹੈਂ ਤਿਨ ਮਨਮੁਖੋਂ ਨੇ ਜਨਮ ਬਿਅਰਥ ਗਵਾਇਆ ਹੈ।

## ਵਿਚਿ ਦੁਨੀਆ ਕਾਹੇ ਆਇਆ ॥੮॥

ਜਿਸਨੇ ਤੈਨੂੰ ਨਹੀਂ ਜਾਣਿਆਂ ਹੈ ਸੋ ਸੰਸਾਰ ਮੇਂ ਕਿਸ ਵਾਸਤੇ ਆਇਆ ਹੈ। ਭਾਵ ਤਿਨਕਾ ਜਨਮ ਬਿਅਰਥ ਹੈ।

## ਸਲੋਕ ਮਃ ੧ ॥ ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥

ਸੇਖ ਬ੍ਰਹਮ ਨੇ ਕਹਾ ਬਹੁਤ ਲੋਕ ਪੜ੍ਹਨੇ ਸੇ ਮੁਕਤਿ ਮਾਨਤੇ ਹੈਂ। ਆਪ ਕਾ ਕਯਾ ਸਿਧਾਂਤ ਹੈ। ੧ ਉਤ੍ਰ-ਪ੍ਰੇਮ ਬਿਨਾਂ ਸਭ ਕੀ ਨਿਖੇਧੀ ਦਿਖਾਉਤੇ ਹੈਂ। ਪੜ ੨ ਕਰਕੇ ਪੁਸਤਕੋਂ ਕੀ ਗਾੜੀ ਲਾਦ ਲੇਈਏ ਵਾ ਜਹਾਂ ਗਾੜੀ ਨਹੀਂ ਜਾ ਸਕਤੀ ਤਹਾਂ ਸਾਥ ਊਠੋਂ ਖਰਚੋਂ ਪਰ ਪੁਸਤਕੋਂ ਕੋ ਲਾਦਿ ਲੇ ਜਾਈਏ।

## ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥

ਪ੍ਰਦੇਸ ਜਾਨੇ ਵਾਸਤੇ ਪੜ੍ਹ ਪੜ੍ਹ ਕਰਕੇ (ਬੇੜੀ) ਨੌਕਾ ਮੇਂ ਪੁਸਤਕੋਂ ਰਖ ਦੀਜੀਏ ਔਰ ਜੋ ਪੜ੍ਹ ਪੜ੍ਹ ਕਰ ਜਰ ਜਰ ਹੋ ਜਾਏ ਤਿਨਕਾ ਖਾਤਾ ਭਰ ਦੀਜੀਏ।

## ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥

ਜਿਤਨੇ ਬਰਸਾਨਿ ਬਰਸ ਜੀਵਤੇ ਰਹੈ ਪੜ੍ਹਤੇ ਰਹੀਏ ਔਰ ਸਭ ਮਾਸੋਂ ਮੇਂ ਪੜ੍ਹਤੇ ਰਹੀਏ।

## ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥

ਸਾਰੀ ਉਮਰ ਪੜ੍ਹਤੇ ਰਹੀਏ ਜਿਤਨੇ ਸ੍ਵਾਸ ਹੈਂ ਭਾਵ ਸ੍ਵਾਸ ੨ ਪੜ੍ਹਤੇ ਰਹੀਏ।

## ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥ ੧ ॥

ਸ੍ਰੀ ਗੁਰੂ ਜੀ ਕਹਿਤੇ ਹੈਂ (ਲੇਖੈ) ਹਿਸਾਬ ਮੇਂ ਇਕ ਗਲ ਹੈ ਜੋ ਗੁਰਾਂ ਨੇ ਗਲ ਸੁਨਾਈ ਭਾਵ, ਅਦ੍ਵੈਤ ਕਾ ਉਪਦੇਸ ਕੀਆ ਹੈ ਕਿ ਜਗਤ ਮਿਥਿਆ ਹੈ ਬ੍ਰਹਮ ਸਤਯ ਹੈ ਜੀਵ ਹੀ ਸੁਧ ਬ੍ਰਹਮ ਰੂਪ ਹੈ।

## ਮਃ ੧ ॥ ਲਿਖਿ ਲਿਖਿ ਪੜਿਆ ਤੇਤਾ ਕੜਿਆ ॥

ਜਿਤਨਾ ਲਿਖ ਲਿਖਿ ਕਰਕੇ ਪੜਾ ਹੈ ਤਿਤਨਾ (ਕੜਿਆ) ਜੁਰਤਾ ਹੈ ਅਰਥਾਤ ਅਨੇਕੋਂ ਮਤੋਂ ਮੇਂ ਪੜ ਕਰ ਬੁਧ ਭ੍ਰਾਮਕ ਹੋਗਈ ਹੈ ਵਾ ਕਰਮੋ ਮੇਂ ਕਸਾ ਗਿਆ ਹੈ ਭਾਵ ਬੰਧਿਆ ਗਿਆ ਹੈ।

## ਬਹੁ ਤੀਰਥ ਭਵਿਆ ਤੇਤੋ ਲਵਿਆ ॥

ਜਿਤਨਾ ਬਹੁਤ ਤੀਰਥੋਂ ਮੇਂ ਭ੍ਰਮਨ ਕੀਆ ਹੈ ਤਿਤਨਾ ਹੀ (ਲਵਿਆ) ਬਹੁਤ ਬੋਲਤਾ ਹੈ ਭਾਵ ਦੇਸਾਂਤ੍ਰੋਂ ਕੀਆਂ ਬਾਤਾਂ ਕਰਤਾ ਹੈ।

## ਬਹੁ ਭੇਖ ਕੀਆ ਦੇਹੀ ਦੁਖੁ ਦੀਆ ॥

ਜਿਤਨੇ ਬਹੁਤੇ ਭੇਖੋਂ ਕੋ ਧਾਰਨ ਕਰਾ ਹੈ ਸਰੀਰ ਕੋ ਭਸਮ ਲਗਾਉਨਾ ਆਦਿ ਦੁਖ ਦੀਆ ਹੈ।

## ਸਹੁ ਵੇ ਜੀਆ ਅਪਣਾ ਕੀਆ ॥

ਹੇ ਜੀਵ ਆਪਨਾ ਕੀਆ ਜੋ ਕਰਮ ਹੈ ਤਿਸਕਾ ਫਲ ਸਹਾਰ।

## ਅੰਨੁ ਨ ਖਾਇਆ ਸਾਦੁ ਗਵਾਇਆ ॥

ਅੰਨ ਨਾ ਖਾਧਾ ਸ੍ਵਾਦ ਖੋ ਬੈਠਾ।

## ਬਹੁ ਦੁਖੁ ਪਾਇਆ ਦੂਜਾ ਭਾਇਆ ॥

ਦ੍ਵੈਖ ਭਾਉ ਜੋ (ਭਾਇਆ) ਅਛਾ ਲਗਾ ਹੈ ਤਿਸ ਕਰਕੇ ਬਹੁਤ ਦੁਖ ਹੀ ਪਾਇਆ ਹੈ।

## ਬਸਤ੍ਰ ਨ ਪਹਿਰੈ ਅਹਿਨਿਸਿ ਕਹਰੈ ॥

ਬਸਤ੍ਰੋਂ ਕੋ ਨਹੀਂ ਪੈਹਨਤਾ ਰਾਤ ਦਿਨ (ਕਹਰੈ) ਦੁਖ ਪਾਵਤਾ ਹੈ।

### ਮੋਨਿ ਵਿਗੂਤਾ ਕਿਉ ਜਾਗੈ ਗੁਰ ਬਿਨੁ ਸੂਤਾ।

ਮੋਨ ਧਾਰਨ ਕਰ (ਵਿਗੂਤਾ) ਖਰਾਬ ਹੂਆ ਬਿਨਾ ਗੁਰੋਂ ਸੇ ਸੋਯਾ ਹੂਆ ਅਗਜਾਨ ਨਿੰਦ੍ਰਾ ਸੇ ਜੀਵ ਕੈਸੇ ਜਾਗੈ॥

### ਪਗ ਉਪੇਤਾਣਾ ਆਪਣਾ ਕੀਆ ਕਮਾਣਾ॥

ਪੈਰੋਂ ਸੇ (ਉਪੇਤਾਣਾ) ਨੰਗਾ ਰਹਤਾ ਹੈ ਜੋੜਾ ਨਹੀਂ ਪਹਿਨਤਾ ਅਪਨਾ ਪੂਰਬ ਜੋ ਪਾਪ ਕੀਆ ਹੂਆ ਹੈ ਉਸ ਕਾ ਫਲ ਪੈਰੋਂ ਮੇਂ ਕਾਂਟੇ ਚੁਭਤੇ ਹੈਂ।

### ਅਲੁ ਮਲੁ ਖਾਈ ਸਿਰਿ ਛਾਈ ਪਾਈ॥

ਬਾਮ ਮਾਰਗੀ ਸਾਧਨ ਕਰਤਾ ਮਲ ਮੂਤ੍ਰ ਕੋ ਖਾਨੇ ਲਗਾ ਹੈ ਅਘੋਰੀ ਹੋਗਿਆ ਸਿਰ ਪਰ ਰਾਖ ਪਾਇ ਲਈ।

### ਮੂਰਖਿ ਅੰਧੈ ਪਤਿ ਗਵਾਈ॥

ਇਸ ਮੂਰਖ ਅੰਧੇ ਜੀਵ ਨੇ ਨਾਮ ਸੇ ਬਿਨਾਂ ਤੋ ਪਤ ਹੀ ਗਵਾਈ ਹੈ।

### ਵਿਣੁ ਨਾਵੈ ਕਿਛੁ ਥਾਇ ਨ ਪਾਈ॥

ਨਾਮ ਸੇ ਬਿਨਾ ਕੋਈ ਕਰਮ (ਥਾਇ) ਠਿਕਾਨੇ ਨਹੀਂ ਲਗਤਾ ਭਾਵ ਸਫਲ ਨਹੀਂ ਹੋਤਾ ਹੈ॥

### ਰਹੈ ਬੇਬਾਣੀ ਮੜੀ ਮਸਾਣੀ॥

(ਬੇਬਾਣੀ) ਉਜਾੜੋਂ ਮੇਂ ਰਹਿਤਾ ਹੈ ਮੜੀਓਂ ਮਸਾਣੋਂ ਮੇਂ ਰਹਿਤਾ ਹੈ।

### ਅੰਧੁ ਨ ਜਾਣੈ ਫਿਰਿ ਪਛੁਤਾਣੀ॥

ਇਨ ਪਖੰਡੋਂ ਕੇ ਧਾਰਨੇ ਕਰ ਅੰਧਾ ਜੀਵ ਪ੍ਰਮੇਸ਼੍ਵਰ ਕੋ ਨਹੀਂ ਜਾਨਤਾ ਹੈ। ਫਿਰ ਅੰਤ ਕੋ ਅੰਧੇ ਅਨਜਾਤ ਕੀ ਬੁਧਿ ਪਸਚਾਤਾਪ ਕਰਤੀ ਹੈ।

### ਸਤਿਗੁਰੁ ਭੇਟੇ ਸੋ ਸੁਖੁ ਪਾਏ॥

ਜੋ ਸਤਿਗੁਰੋਂ ਕੋ ਮਿਲਤੇ ਹੈਂ ਸੋ ਸੁਖ ਪਾਵਤੇ ਹੈਂ।

### ਹਰਿ ਕਾ ਨਾਮੁ ਮੰਨਿ ਵਸਾਏ॥

ਸੋ ਹਰਿ ਕੇ ਨਾਮ ਕੋ ਮਨ ਮੇਂ ਬਸਾਉਤਾ ਹੈ।

### ਨਾਨਕ ਨਦਰਿ ਕਰੇ ਸੋ ਪਾਏ॥

ਜਿਸ ਪਰ ਅਕਾਲ ਪੁਰਖ ਕ੍ਰਿਪਾ ਕੀ ਦ੍ਰਿਸ਼ਟ ਕਰਤਾ ਹੈ ਔ ਸਤਿਗੁਰੋਂ ਕੋ ਪਾਉਤਾ ਹੈ।

### ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ॥ ੨॥

ਆਸਾ ਔਰ (ਅੰਦੇਸਾ) ਸੰਸੇ ਇਨ ਸਭ ਸੇ ਰਹਿਤ ਹੋ ਕਰ ਗੁਰ ਸਬਦ ਮੇਂ ਹੰਤਾ ਮਮਤਾ ਕੋ ਜਲਾਇ ਕਰ ਗੁਰਮੁਖ ਸੁਧ ਹੋਤਾ ਹੈ।

### ॥ ਪਉੜੀ॥ ਭਗਤਿ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ॥

ਜੋ ਤੇਰੇ ਸਤ ਸੰਗਤ ਦਰ ਮੇਂ ਤੇਰਾ ਕੀਰਤਨ ਗਾਉਤੇ ਹੂਏ ਸੁਭਾਇਮਾਨ ਭਗਤ ਹੈਂ ਸੋ ਤੇਰੇ ਮਨ ਮੇਂ (ਭਾਵਦੇ) ਅਛੇ ਲਗਦੇ ਹੈਂ।

### ਨਾਨਕ ਕਰਮਾ ਬਾਹਰੇ ਦਰਿ ਢੋਅ ਨ ਲਹਨੀ ਧਾਵਦੇ॥

ਜੋ ਸੁਭ ਕਰਮੋਂ ਸੇ ਬਾਹਰ ਹੈਂ ਅਰਥਾਤ ਨਿਸ਼ਕਾਮ ਕਰਮ ਔਰ ਸਾਧ ਸੰਗਤ ਜਿਨ੍ਹੋਂ ਨੇ ਨਹੀਂ ਕਰੀ ਹੈ ਸੋ ਤੇਰੇ ਸਤ ਸੰਗਤਿ ਦ੍ਵਾਰੇ ਮੇਂ (ਢੋਅ ਨ ਲਹਨੀ) ਆਸਰਾ ਨਹੀਂ ਪਕੜਤੇ ਹੈਂ ਵਾ ਆਦਰ ਨਹੀਂ ਪਾਉਤੇ ਹੈਂ ਚੌਰਾਸੀ ਮੇਂ (ਧਾਂਵਦੇ) ਦੌੜੇ ਫਿਰਤੇ ਹੈਂ।

**ਇਕਿ ਮੂਲੁ ਨ ਬੁਝਨਿ ਆਪਣਾ ਅਣਹੋਦਾ ਆਪੁ ਗਣਾਇਦੇ ॥**

ਏਕ ਮਨਮੁਖ ਆਪਨਾ ਮੂਲ ਜੋ ਬ੍ਰਹਮ ਹੈ ਤਿਸ ਕੋ ਨਹੀਂ ਜਾਨਤੇ ਅਪਨੇ ਕੋ ਅਣਹੋਂਦਾ ਦੇਹ ਜਾਤ ਅਭਿਮਾਨ ਮੇਂ ਗਿਨਾਉਤੇ ਹੈਂ।

**ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ ॥**

ਮੈ ਆਪ ਕਾ (ਢਾਢੀ) ਜਸ ਕਰਨੇ ਵਾਲਾ (ਨੀਚ) ਨੀਵੀ ਜਾਤ ਕਾ ਹੂੰ ਜੋ ਤੇਰਾ ਧਿਆਉਨਾ ਕਰਤੇ ਹੈਂ ਜੈਸੇ ਬਜਾਸ, ਬਿਸਿਸਟ ਆਦਿ ਤੋਂ ਉਤਮ ਜਾਤ ਕਹਾਉਤੇ ਹੈਂ।

**ਤਿਨ੍ਹ ਮੰਗਾ ਜਿ ਤੁਝੈ ਧਿਆਇਦੇ ॥ ੯ ॥**

ਤਿਨ੍ਹਾ ਪਾਸੋਂ ਆਪ ਕਾ ਨਾਮ ਮਾਂਗਤਾ ਹੂੰ ਵਾ ਜੋ ਤੁਝ ਕੋ ਧਿਆਉਤੇ ਹੈਂ ਤਿਨਕੀ ਸੰਗਤ ਮਾਂਗਤਾ ਹੂੰ।

**ਸਲੋਕੁ ਮਃ ੧ ॥ ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥**

ਸੰਸਾਰ ਕਾ ਮਿਥਿਆਤ੍ਵ ਦਿਖਾਵਤੇ ਹੈਂ। ਰਾਜਾ ਪਰਜਾ ਜੋ ਸੰਸਾਰ ਮੇਂ ਹੈਂ।

**ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ ॥**

(ਮੰਡਪ) ਅਸਥਾਨ (ਮਾੜੀ) ਮੰਦਰ ਔਰ ਤਿਨਮੇ ਬੈਠਨੇ ਹਾਰੇ ਸੋ ਸਭ ਝੂਠ ਰੂਪ ਹੈਂ।

**ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ ॥**

ਸੋਨਾ ਚਾਂਦੀ ਔਰ ਇਨਕੇ ਪੈਨਣ ਹਾਰੇ ਸਭ ਝੂਠੇ ਹੈਂ।

**ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ ॥**

ਸਰੀਰ, ਬਸਤ੍ਰ (ਰੂਪ ਅਪਾਰ) ਸੁੰਦਰਤਾ ਦੁਖੀ ਹੋਤੇ ਹੈਂ ਜੋ ਸੰਚਤ ਹੈ ਸਭ ਝੂਠ ਰੂਪ ਹੈ।

**ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ ॥**

ਮੀਆਂ ਬੀਬੀ ਸਭ ਪ੍ਰਪੰਚ,ਝੂਠਾ ਹੈ ਸਭ ਪਦੋਂ ਕੇ ਸਾਥ ਕੂੜੁ ਲਗ ਏਜਾਨਾ ਇਸ ਕੋ ਸਤ ਜਾਨ ਕਰ ਇਸ ਮੇਂ ਲਗ ਕਰ ਖਪ ਖਪ ਕਰਕੇ ਜੀਵ (ਖਾਰੁ) ਨਾਸ ਹੋਤੇ ਹੈਂ ਵਾ ਦੁਖੀ ਹੋਤੇ ਹੈਂ ਵਾ ਖਰਾਬ ਹੋਤੇ ਹੈਂ ਵਾ (ਖਾਰੁ) ਭਸਮ ਹੋਤੇ ਹੈਂ।

**ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥**

ਜਿਨ ਝੂਠੋਂ ਕਾ ਇਨ ਝੂਠੇ ਪਦਾਰਥੋਂ ਮੇਂ ਪ੍ਰੇਮ ਲਗਾ ਹੈ ਤਿਨਕੋ ਕਰਤਾ ਪੁਰਖ ਭੁਲ ਗਿਆ ਹੈ।

**ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥**

ਤਾਂਤੇ ਕਿਸ ਮਾਇਕ ਪਦਾਰਥੋਂ ਸੇ ਮਿਤ੍ਰਤਾ ਕਰੀਏ ਸਭੀ ਜਗਤ (ਚਲਣਹਾਰੁ)ਨਾਸਵੰਤ ਹੈ।

**ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ ॥**

ਝੂਠ (ਮਿਠਾ) ਸੰਖੀਏ ਵਤ ਹੈ ਪ੍ਰੰਤੂ ਝੂਠ (ਮਾਖਿਉ) ਸਹਤਕੀ ਭਾਂਤ ਪਤੀਤ ਹੋ ਰਿਹਾ ਹੈ ਇਸ ਝੂਠ ਨੇ ਪੂਰੋਂ ਕੇ ਪੂਰ ਸੰਸਾਰ ਸਮੁੰਦਰ ਮੇਂ ਡਬੋ ਦੀਏ ਹੈਂ। ਵਾ ਕੂੜ ਹੈ ਤੋ ਮਿਠਾ ਨਾਮ ਸੰਖੀਏ ਕਾ ਸੰਖੀਏ ਵਤ। ਇਸ ਕੋ ਸ਼ਹਿਤ ਵਤ ਲਗ ਰਹਾ ਹੈ। ਵਾ ਕੂੜ ਮਿਠਾ ਲਗ ਰਹਾ ਹੈ ਕੈਸਾ ਮਿਠਾ ਲਗ ਰਹਿਆ ਹੈ ਕੂੜ ਸਹਿਤਵਤ।

**ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥ ੧ ॥**

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਵਾਹਿਗੁਰੂ ਤੇਰੇ ਨਾਮ ਬਿਨਾਂ ਸਭ ਝੂਠ ਹੀ ਝੂਠ ਹੈ। ਤਾਂਤੇ ਮੈਂ ਏਹੀ ਬੇਨਤੀ ਕਰਤਾ ਹੂੰ ਜੋ ਆਪਣਾ ਸਤਿਨਾਮ ਦੇਹੁ। ਜੇ ਕਹੇ ਇਸ ਮਿਥਿਆ ਰੂਪ ਸੰਸਾਰ ਮੇਂ ਸਚ ਕੀ ਪ੍ਰਾਪਤੀ ਕੈਸੇ ਹੋਵੇ। ਤਿਸ ਪਰ ਸ੍ਰੀ ਮੁਖ ਸੇ ਬਚਨ ਕਹਿਤੇ ਹੈਂ।

ਮਃ ੧ ॥ ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥

ਤਬ (ਪੁਰ) ਭਲੀ ਪ੍ਰਕਾਰ ਕਰ ਸਚੁ ਜਾਨਾ ਜਾਤਾ ਹੈ ਜਦ ਪੁਰਸ਼ ਰਿਦੇ ਕਰ ਸਚਾ ਹੋਵੇ।

ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ॥

ਝੂਠ ਕੀ ਮੈਲ ਉਤਰ ਜਾਇ ਔਰ ਸਰੀਰ ਕੋ ਨਾਮ ਸਿਮਰਣ ਸੇ ਧੋਇ ਕਰ ਸੁਧ ਕਰ ਲਏ।

ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ ॥

ਸਚੁ ਤੌ ਭਲੀ ਪ੍ਰਕਾਰ ਜਾਨਾ ਜਾਤਾ ਹੈ ਜਬ ਸਚੇ ਵਾਹਿਗੁਰੂ ਸੇ ਪ੍ਰੇਮ ਧਾਰਨ ਕਰੇ।

ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ ॥

ਸਚੇ ਨਾਮ ਕੋ (ਸੁਣਿ) ਸ੍ਰਵਨ ਕਰਕੇ (ਮਨੁ) ਮਨਨ ਕਰੇ (ਰਹਸੀਐ) ਨਿਦਿਆਸਨ ਕਰੇ ਤਬ (ਮੋਖ ਦੁਆਰੁ) ਗਿਆਨ ਕੋ ਪ੍ਰਾਪਤ ਹੋਤਾ ਹੈ।

ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥

ਭਲੀ ਪ੍ਰਕਾਰ ਸਚ ਤੌ ਜਾਣਾ ਜਾਤਾ ਹੈ ਜੋ ਜੀਉ ਵਾਹਿਗੁਰੂ ਮੇਂ ਬ੍ਰਿਤੀ ਕਾ(ਜੁਗਤਿ)ਜੋੜਨਾ ਜਾਨੇ ਜੋ।

ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ ॥

ਸਰੀਰ ਪ੍ਰਿਥਵੀ ਕੋ ਨਿਸਕਾਮ ਕਰਮੋਂ ਸੇ ਸੁਧ ਕਰਕੇ ਕਰਤਾ ਕੇ ਨਾਮ ਕਾ ਬੀਜ ਦੇਇ ਭਾਵ ਪਾਵੇ।

ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥

ਭਲੀ ਪ੍ਰਕਾਰ ਸਚ ਤੌ ਜਾਨਾ ਜਾਤਾ ਹੈ ਜਬ ਸਚੀ ਸਿਖਯਾ (ਲੇਇ) ਧਾਰਨ ਕਰੇ।

ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥

ਅਪਨੇ ਜੀਉ ਕੀ ਮੁਕਤਿ ਹੇਤ ਭਾਵ ਚੌਰਾਸੀ ਭ੍ਰਮਨ ਸੇ ਛੁੜਾਨੇ ਹਿਤ ਦਯਾ ਕਰੈ ਜਾਣੇ ਵਾ ਸਭ ਜੀਵੋਂ ਪਰ ਦਯਾ ਕੀ ਦ੍ਰਿਸ਼ਟ ਕਰ (ਜਾਣੈ) ਜਾਨ ਕਰਕੈ ਜੋ ਕੁਛ ਬਨ ਪੜੇ (ਦਾਨੁ) ਬਿਧਵਤ ਜਲ ਕੁਸ਼ਾ ਲੇ ਕਰ ਪੁੰਨ ਸਾਮਾਨ ਸੇ ਦੇਨਾ ਕਰੇ ਤਿਸ ਕਾ ਨਾਮ ਪੁੰਨ ਦਾਨ ਹੈ ਵਾ ਪੁੰਨ ਕਾਲ ਮੇਂ ਦਾਨ ਕਰੈ ਸੋ ਪੁੰਨ ਦਾਨ ਹੈ।

ਸਚੁ ਤਾ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥

ਭਲੀ ਪ੍ਰਕਾਰ ਸਚੁ ਤਬ ਜਾਨਾ ਜਾਤਾ ਹੈ ਜਬ ਮਨ ਆਤਮ ਤੀਰਥ ਮੇਂ ਨਿਵਾਸ ਕਰੇ।

ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥

ਸਤਿਗੁਰੋਂ ਸੇ ਪੂਛ ਕਰ ਇਸਥਤ ਹੋ ਕਰ ਜੋ ਸਭ ਮੇਂ ਨਿਵਾਸ ਕਰ ਰਿਹਾ ਹੈ ਤਿਸ ਮੇਂ ਬੈਰਾਗ ਹੋ,ਭਾਵ ਅਡੋਲ ਰਹੇ ਵਾ (ਬਹਿ ਰਹੈ) ਆਸਨ ਜਿਤ ਹੋਨੇ ਮੇਂ ਭਾਵ ਹੈ ਅਰੁ ਮਨ ਕੋ ਵਾਸਨਾ ਸੇ ਰਹਿਤ ਕਰੇ।

ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥

ਸਚੁ ਜੋ ਹੈ ਸੋ ਸਭ ਰੋਗੋਂ ਕੀ ਔਖਧਿ ਹੋਤਾ ਭਯਾ ਪਾਪੋਂ ਰੂਪੀ ਮੈਲ ਕੋ ਧੋਇ ਕਰ ਮਨ ਕੋ ਬੀਚ ਸੇ ਨਿਕਾਲ ਦੇਤਾ ਹੈ।

ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥ ॥ ੨ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨ ਕੇ (ਪਲੈ) ਬਸਤ੍ਰ ਵਾ ਲੜ ਭਾਵ ਰਿਦੇ ਸਚੁ ਨਾਮੁ ਹੋਵੈ ਤਿਨ ਪਾਸ ਜੀਵ ਬੇਨਤੀ ਕਰੇ ਤਉ ਮੁਕਤਿ ਪਾਵੈ ਹੈ ॥ ੨ ॥

॥ ਪਉੜੀ ॥ ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ ॥

(ਮਹਿੰਡਾ) ਮੇਰਾ ਦਾਨੁ ਤੋ ਸੰਤੋਂ ਕੇ ਚਰਨੋਂ ਕੀਆਂ ਤਲੀਆਂ ਦੀ ਧੂੜੀ ਹੈ, ਜੇਕਰ ਮਿਲੈ ਤਉ ਮਾਥੇ ਪਰ ਲਗਾਈਐ।

## ਕੂੜਾ ਲਾਲਚੁ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ ॥

ਝੂਠਾ ਲਾਲਚੁ ਛੋਡ ਦੇਈਏ ਅਰੁ ਇਕ ਮਨ ਹੋਕਰ ਅਲਖ ਪੁਰਖ ਕਾ ਧਯਾਨ ਕਰੀਏ।

## ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ ॥

ਜੈਸੀ ਕਾਰ ਕਰੀਐ (ਤੇਵੇਹੋ) ਤੈਸਾ ਹੀ ਫਲੁ ਪਾਈਤਾ ਹੈ।

## ਜੇ ਹੋਵੈ ਪੂਰਬਿ ਲਿਖਿਆ ਤਾ ਧੂੜਿ ਤਿਨ੍ਹਾਂ ਦੀ ਪਾਈਐ ॥

ਜੋ ਪੂਰਬ ਕਰਮਾਂ ਨੁਸਾਰ ਸੁਭ ਲੇਖੁ ਲਿਖਾ ਹੋਇ ਤਬ ਤਿੰਨ ਸੰਤੋਂ ਕੀ ਚਰਨ ਧੂੜ ਪਾਈਐ।

## ਮਤਿ ਥੋੜੀ ਸੇਵ ਗਵਾਈਐ ॥੧੦॥

ਸੰਤੋਂ ਕੀ ਸੇਵਾ ਕਰਕੇ ਤੁਛ ਬੁਧੀ ਕੋ ਗਵਾਇ ਦੇਈਏ ਵਾ ਥੋੜੀ ਬੁਧੀ ਕਰਕੇ ਸੇਵਾ ਗਵਾਇ ਦੇਈਦੀ ਹੈ ॥੧॥ ਵਾ ਗੁਰੋਂ ਕੀ ਸੇਵਾ ਕਰਨੇ ਸੇ ਥੋੜੀ ਨਾਮ ਤੁਛ ਮਤੀ ਗਵਾਈ ਜਾਤੀ ਹੈ। ਵਾ ਥੋੜੀ ਮਤ ਕਰਕੇ ਸੇਵਾ ਕੀਤੀ ਕਤਰੀ ਗਵਾ ਲਈਦੀ ਹੈ॥ ੨। ਜਿਸ ਵਕਤ ਗੁਰੂ ਨਾਨਕ ਦੇਵ ਜੀ ਸੁਮੇਰ ਪਰਬਤ ਉਪਰ ਗਏ ਹੈਂ ਉਸ ਵਕਤ "ਸਿੱਧ ਪੁਛਨ ਬਾਬਾ ਨਾਨਕ ਮਾਤ ਲੋਕ ਮੇਂ ਕਿਆ ਵਰਤਾਰਾ" ਤਿਸ ਵਕਤ ਗੁਰੂ ਜੀ ਨੇ ਸ਼ਬਦ ਉਚਾਰਿਆ।

## ਸਲੋਕੁ ਮਃ ੧॥ ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ॥

ਕਲਿਜੁਗ ਮੈਂ ਪਾਪੋਂ ਕੀ ਕਾਲਿਸ ਕਰਕੇ ਸਭ ਜੀਵ (ਬੇਤਾਲ) ਭੂਤ ਹੋ ਰਹੇ ਹੈਂ ਸਚ ਬੋਲਨੇ ਕਾ ਕਾਲ ਪੜਾ ਹੈ ਔ ਝੂਠ ਸਭ ਮੈਂ ਵਰਤ ਮਾਨ ਹੋ ਰਹਾ ਹੈ। ਵਾ ਸਚ ਕਾ ਕਾਲ ਹੀ ਹੋ ਗਿਆ ਹੈ ਕਲੂਕਾਲ ਕੇ ਜੀਵ ਪਾਪਾਂ ਰੂਪੀ ਕਾਲਖ ਕਰਕੇ ਬੇਤਾਲ ਭੂਤਨੇ ਵਾ ਸਰੂਪ ਤਾਲ ਤੇ ਬਿਨਾਂ।

## ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ ॥

ਜਿਨ੍ਹੋਂ ਨੇ ਪਿਛਲੇ ਜੁਗ ਮੇਂ ਜਗਾਦਿ ਕਰਮੋਂ ਕਾ ਬੀਜੁ ਬੀਜਾ ਹੈ ਸੋ ਪ੍ਰਤਿਸਟਾ ਲੇਕਰ ਸੁਰਗਾਦਿਕੋ ਮੇਂ ਗਏ ਹੈਂ। ਅਬ ਇਸ ਜੁਗ ਮੇਂ ਉਸ ਬੀਜ ਕੀ ਦਾਲ ਹੋ ਗਈ ਅਰਥਾਤ ਨ ਰਿਖ ਰਹੇ ਨ ਧਨ ਰਹਾ ਨ ਮੰਤ੍ਰੋਂ ਮੇਂ ਸ਼ਕਤੀ ਰਹੀ। ਅਬ ਜੋ ਉਨ ਕਰਮੋਂ ਕੋ ਕੀਆ ਚਾਹਤੇ ਹੈਂ ਜੋ (ਉਗਵੈ) ਅੰਕੁਰਿਤ ਹੋਇੰਗੇ ਸੋ ਕਬੀ ਨਹੀਂ ਹੋਇੰਗੇ। ਵਾ ਜਿਨਾਂ ਨੇ ਯਗ ਕਰਨੇ ਰੂਪੀ ਬੀਜ ਕੋ ਸਤ ਬੋਲਨੇ ਰੂਪੀ ਬੀਜ ਕੋ ਤ੍ਰੇਤੇ ਸਤਿਜੁਗ ਮੇਂ ਬੀਜਿਆ ਸੀ ਸੋ ਤਾਂ ਪਤ ਪ੍ਰਤਿਸਟਾ ਲੈ ਗਏ। ਪ੍ਰਸ਼ਨ—ਅਬ ਕਲੂਕਾਲ ਮੈਂ ਸਤ ਬੋਲਨੇ ਰੂਪੀ ਬੀਜ ਕੋ ਤੇ ਯਗ ਕਰਨੇ ਰੂਪੀ ਬੀਜ ਕੋ ਨਹੀਂ ਬੀਜ ਸਕਤਾ? ਉਤ੍ਰ—ਅਬ ਕਲੂਕਾਲ ਮੇਂ ਸਤ ਬੋਲਨੇ ਰੂਪੀ ਤੇ ਯਗ ਕਰਨੇ ਰੂਪੀ ਜੋ ਦਾਣਾ ਸੀ ਸੋ ਉਸਕੀ ਦਾਲ ਨਾਮ ਫਾਕੜ ਹੋ ਗਈ ਅਬ ਓਹ ਫਾਕੜ ਉਦੇ ਹੋਣੀ ਮੁਸ਼ਕਲ ਹੈ ਦੂਸਰਾ ਇਹ ਕਾਰਨ ਹੈ।

## ਜੇ ਇਕੁ ਹੋਇ ਤਾ ਉਗਵੈ ਰੁਤੀ ਹੂ ਰੁਤਿ ਹੋਇ ॥

ਜੋ ਇਕ ਦਾਨਾ ਭਾਵ ਜਗ ਕੀ ਪੂਰੀ ਸਮਗ੍ਰੀ ਹੋਇ ਰੁਤੋਂ ਮੇਂ ਰੁਤ ਭੀ ਹੋਇ ਭਾਵ ਸਤ ਤ੍ਰੇਤਾ ਦਵਾਪਰ ਹੋਇ ਤੋ (ਉਗਵੈ) ਜੰਮੇ ਭਾਵ ਕਰਮ ਫਲ ਪਰਦਾਤਾ ਹੋਵੇ। ਵਾ ਜਦੀ ਇਕ ਦਾਣਾ ਭੀ ਸਾਬਤ ਹੋਵੇ ਇਕ ਦਾਣੇ ਕਾ ਤਾਤ ਪ੍ਰਜ ਕਿਆ ਕਿਸੀ ਮੰਤ੍ਰ ਵਿਖੇ ਯਾ ਯਗ ਕਰਨੇ ਵਿਖੇ ਸ਼ਕਤੀ ਸਮਗ੍ਰੀ ਰਿਖੀ ਇਤਿਆਦਿਕ ਹੋਵੇ ਸਾਮਾਨਤਾ ਤੋਂ ਵਾਰਤਾ ਬਣ ਜਾਵੇ। ਤੀਸਰਾ ਇਹ ਕਾਰਨ ਹੈ। ਰੁਤਾਂ ਵਿਚੋ ਸਤਿਜੁਗ ਰੂਪੀ ਤ੍ਰੇਤਾ ਯੁਗ ਰੂਪੀ ਰੁਤ ਹੋਵੇ ਕਲੂਕਾਲ ਨਾ ਹੋਵੇ ਤਾਂ ਭੀ ਇਹ ਬਾਰਤਾ ਬਨ ਜਾਵੇ।

## ਨਾਨਕ ਪਾਹੇ ਬਾਹਰਾ ਕੋਰੈ ਰੰਗੁ ਨ ਸੋਇ ॥

ਜੈਸੇ ਪਹੁ ਦੀਏ ਤੇ ਬਿਨਾਂ ਕੋਰੇ ਬਸਤ੍ਰ ਪਰ ਰੰਗ ਦੀ(ਸੋਇ)ਸੋਭਾ ਨਹੀਂ ਹੋਤੀ ਕਰਮੋਂ ਕੀ ਇਹਾ ਸੋਭਾ ਨਹੀਂ ਔ ਯਥਾ, ਰਥ ਫਲ ਨਹੀਂ ਹੋਤਾ ਸਮਗ੍ਰੀ ਪਰ ਬਸਤ੍ਰ ਕਾ ਉਦਾਹਰ ਕਹਿਤੇ ਹੈਂ। ਜੋ ਬਸਤ੍ਰ ਪਾਹੇ ਨਾਮ ਫਟਕੜੀ ਤੇ ਬਾਹਰਿਹੈ ਓਹੁ ਕੋਰਾ ਹੀ ਰਹਿ ਜਾਤਾ ਹੈ। ਉਸਕੋ ਰੰਗ ਨਹੀਂ ਹੋਤਾ। ਪ੍ਰਸ਼ਨ—ਪਾਹਾ ਤੇ ਖੁੰਬ ਕੌਣ ਸੀ ਚੜ੍ਹਾਵੇ। ਉਤ੍ਰ—

**ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥**

ਵਾਹਿਗੁਰੂ ਕੇ ਭੈ ਮੇਂ ਰਹਿਨਾ ਮਨ ਬਸਤ੍ਰ ਕੋ ਇਸੁ ਖੁੰਬ ਪਰ ਚੜ੍ਹਾਈਐ ਮੰਦ ਕਰਮੋਂ ਸੇ (ਸ਼ਰਮ) ਲਜਜਾ ਕਰਨੀ ਇਹੁ (ਤਨਿ) ਸਰੀਰ ਕੋ ਭਾਵ ਸੂਖਮ ਸਰੀਰ ਮਨ ਕੋ ਪਾਹੁ ਹੋਵੈ।

**ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ ॥੧॥**

ਸ੍ਰੀ ਗੁਰੂ ਜੀ ਕਹਿਤੇ ਹੈਂ ਜੇਕਰ ਭਗਤੀ ਰੂਪੀ ਮਜੀਠੇ ਰੰਗ ਮੇਂ (ਰਪੈ) ਰੰਗਿਆ ਜਾਏ ਤਬ ਮਨ ਕੋ ਝੂਠ ਕੀ (ਸੋਇ) ਲੇਸ ਭੀ ਨਹੀਂ ਰਹਿਤੀ ॥ ੧ ॥ ਕਲਜੁਗ ਕਾ ਰਾਜ ਬਰਨਨ ਕਰਤੇ ਹੈਂ।

**ਮਹਲਾ ।੧॥ ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥**

ਲੋਭ ਰਾਜਾ ਹੈ (ਮਹਤਾ) ਬਜ਼ੀਰੁ ਵਾ ਪਟਵਾਰੀ ਪਾਪੁ ਹੈ ਝੂਠ (ਸਿਕਦਾਰੁ) ਠਾਣੇਦਾਰ ਬਨਾ ਹੂਆ ਹੈ ਵਾ ਸਰਦਾਰੁ ਹੈ ਵਾ ਕਲੂ ਕਾਲ ਮੇਂ ਲੋਭ ਰਾਜਾ ਹੋਵੇਗਾ ਕਿਉਂ ਲੋਭ ਕੋ ਪਾਪ ਕਾ ਬਾਪ ਕਥਨ ਕੀਆ ਹੈ ਤੇ ਦੁਇ ਨਾਮ ਦੂਸਰਾ ਪਾਪ ਮਹਤਾ ਨਾਮ ਵਜ਼ੀਰ ਵਾ ਮਹਤਾ ਨਾਮ ਪਟਵਾਰੀ ਹੋਵੇਗਾ। ਕੂੜ ਝੂਠ ਸਿਕਦਾਰ ਨਾਮ ਥਾਨੇਦਾਰ ਹੋਵੇਗਾ।

**ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ॥**

ਕਾਮ (ਨੇਬ) ਚੋਬਦਾਰ ਹੈ ਬੁਲਾਇ ਕਰ ਉਸ ਕੀ ਸਲਾਹ ਪੂਛੀ ਜਾਤੀ ਹੈ ਬੈਠ ਬੈਠ ਕਰ ਚਾਰੋਂ ਆਪਸ ਮੇਂ ਪਾਪ ਕਾ ਬੀਚਾਰ ਕਰਤੇ ਹੈਂ ਭਾਵ ਕਲਜੁਗ ਕੇ ਰਾਜੇ ਲੋਭੀ ਹੈਂ ਔਰ ਬਜ਼ੀਰ ਵਾ ਪਟਵਾਰੀ ਪਾਪੀ ਹੈਂ ਸ੍ਰਦਾਰ ਝੂਠੇ ਔਰ ਚੋਬਦਾਰ ਕਾਮੀ ਹੈਂ ਫਿਰ ਇਨਸਾਫ ਕਹਾਂ ਸੇ ਮਿਲੇ। ਵਾ ਕਾਮ ਦੇਵ ਨੇਬ ਨਾਮ ਚੋਬਦਾਰ ਹੋਵੇਗਾ ਉਸਕੋ ਸਦ ਕੇ ਪੁਛਿਆ ਕਰਨਗੇ।

**ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ॥**

ਅੰਧੀ ਰਯਤ ਧਰਮਾ ਧਰਮ ਕੇ ਗਜ਼ਾਨ ਸੇ ਰਹਿਤ ਹੈ ਤ੍ਰਿਸ਼ਨਾ ਰੂਪੀ (ਭਾਹ) ਅਗਨ ਕਰ ਭਰੇ ਹੂਏ ਜੀਵ (ਮੁਰਦਾਰੁ) ਜੋ ਪਰਾਯਾ ਹਕੁ ਹੈ ਸੋ ਖਾਤੇ ਹੈਂ। ਪੁਨਾ ਰਾਸ ਕੇ ਮਿਸ ਕਰਕੇ ਕਲਜੁਗ ਕੀ ਬਿਪਰਜੇ ਕਿਰਿਆ ਦੇਖਾਵਤੇ ਹੈਂ।

**ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ ॥**

ਕ੍ਰਿਸ਼ਨ ਜੀ ਕੇ ਚਰਿਤ੍ਰੋਂ ਕੋ ਜੋ (ਗਿਆਨੀ) ਜਾਨਨੇ ਵਾਲੇ ਹੈਂ ਸੋ ਨਾਚਤੇ ਹੈਂ ਤਿਨ ਕੇ ਆਗੇ ਵਾਜੇ ਵਜਾਤੇ ਹੈਂ ਬਸਤ੍ਰੋਂ ਔਰ ਭੂਖਣੋ ਕਰ ਸਿੰਗਾਰੁ ਕਰਕੇ ਕ੍ਰਿਸ਼ਨ ਔਰ ਰਾਧਕਾਂ ਦਾ ਰੂਪ ਬਨਾਵਤੇ ਹੈਂ ਭਾਵ ਏਹੁ ਹੈ ਆਪਨੇ ਪੇਟ ਕੇ ਭਰਨੇ ਵਾਸਤੇ ਅਪਨੇ ਵਡਿਓਂ ਕੀਆ ਨਕਲਾਂ ਕਰ ਭੰਡੀ ਕਰਤੇ ਹੈਂ।

**ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ ॥**

ਊਚੀ ਸੁਰ ਕਰਕੇ (ਕੂਕਹਿ) ਆਵਾਜਾਂ ਮਾਰਤੇ ਹੈਂ ਸੋ ਵਿਚਾਰ ਕਰ (ਵਾਦਾ) ਬਿਜਰਥ (ਵਾਦ) ਵਰੋਧ ਕੋ ਗਾਵਤੇ ਹੈਂ ਔਰ (ਜੋਧਾ) ਸੂਰਮਿਓਂ ਕਾ ਹੀ ਵੀਚਾਰ ਕਰਤੇ ਹੈਂ।

**ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥**

(ਹਿਕਮਤਿ) ਸਿਆਨਪ ਸੀਖ ਕਰ ਔਰ (ਹੁਜਤਿ) ਬਿੰਡਾ ਬਾਦ ਕਰਤੇ ਹੈਂ ਔਰ ਤਿਸ ਦ੍ਵਾਰੇ ਧਨ ਕੋ (ਸੰਜੈ) ਇਕਤ੍ਰ ਕਰਨੇ ਸੇ ਪਯਾਰ ਕਰਤੇ ਹੈਂ। ਜੋ ਮੂਰਖ ਹੈਂ ਸੋ ਕਲਿ ਕੇ ਪੰਡਤ ਕਹਾਉਤੇ ਹੈਂ।

**ਧਰਮੀ ਧਰਮੁ ਕਰਹਿ ਗਵਾਵਹਿ ਮੰਗਹਿ ਮੋਖ ਦੁਆਰੁ ॥**

ਕਲਜੁਗ ਕੇ ਧਰਮੀ ਜੋ ਹੈਂ ਸੋ ਧਰਮੁ ਕਰਕੇ ਧਰਮ ਕੋ ਗਵਾਇ ਲੇਤੇ ਹੈਂ। ਪੁਨਾ ਮੁਕਤੀ ਕਾ ਦਰਵਾਜ਼ਾ ਗਜ਼ਾਨ ਮਾਂਗਤੇ ਹੈਂ ਵਾ ਦੁਆਰੇ ਪਰ ਮੁਕਤੀ ਮਾਂਗਤੇ ਹੈਂ ਭਾਵ ਸਭੁ ਕਰਮ ਕਰਕੇ ਉਸੀ ਵਕਤ ਫਲ ਚਾਹੁਤੇ ਹੈਂ। ਵਾ ਧਰਮੀ ਲੋਕ ਧਰਮ ਕਰਕੇ ਗਵਾ ਲੇਤੇ ਹੈਂ ਕਿਉਂ ਦੁਆਰੇ ਉਪਰ ਹੀ ਮੋਖੁ ਮੰਗ ਲੇਤੇ ਹੈਂ ਕਹਿਤੇ ਹੈਂ ਅਰਦਾਸ ਕਰ ਜਾ ਹਮਾਰੇ ਪੁਤ੍ਰ ਪੈਦਾ ਹੋਵੈ। ਵਾ ਧਰਮੀ ਧਰਮ ਕਰਕੇ ਗਵਾ ਲੇਤੇ ਹੈਂ ਹੰਕਾਰ ਕਰਕੇ। ਫੇਰ ਮੋਖ ਕਾ ਦ੍ਵਾਰਾ ਗਜ਼ਾਨ ਮੰਗਨਾ।

**ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ ॥**

ਕਲਜੁਗ ਮੇਂ ਜੋ (ਜਤੀ) ਸੰਨਿਆਸੀ ਕਹਾਵਤੇ ਹੈਂ ਸੋ ਤਿਆਗ ਕੀ ਜੁਗਤੀ ਕੋ ਤੋ ਜਾਨਤੇ ਹੀ ਨਹੀਂ ਘਰ ਛੋਡ ਕਰ (ਬਾਰ) ਉਜਾੜ ਮੇਂ ਜਾ ਬੈਠਤੇ ਹੈਂ ਇਤਨੇ ਮੇਂ ਆਪ ਕੋ ਜਤੀ ਮਾਨਤੇ ਹੈਂ। ਵਾ ਘਰ ਬਾਰ ਛੋਡ ਬੈਠਤੇ ਹੈਂ ਸਨਿਆਸੀ ਕੀ ਜੁਗਤੀ ਮੇਂ ਦਸਮ ਗੁਰੂ ਜੀ ਕਾ ਪ੍ਰਮਾਣ।

**ਮਨ ਰੇ ਐਸੋ ਕਰ ਸੰਨਿਆਸਾ ॥**

**ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ ॥**

ਸਭ ਕੋਈ ਗੁਣਾ ਕਰ ਆਪ ਹੀ ਪੂਰਾ ਹੋ ਬੈਠਤਾ ਹੈ ਆਪ ਕੋ ਘਟ ਕੋਈ ਭੀ ਨਹੀਂ ਕਹਿਤਾ।

**ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ ॥ ੨ ॥**

ਸ੍ਰੀ ਗੁਰੂ ਜੀ ਕਹਿਤੇ ਹੈਂ (ਪਰਵਾਣਾ) ਵਟਾ ਪਿਛੈ ਪਾਈਐ ਜਿਨ ਗੁਨੋ ਕਰ ਮਹਾਤਮਾਂ ਕੀ ਪਤਿ ਰਹੇ ਆਈ ਹੈ ਸੋ ਗੁਨੋਂ ਰੂਪੀ ਵਟਾ ਬੁਧੀ ਰੂਪ ਤਕੜੀ ਦੇ ਪਿਛਲੇ ਛਾਬੇ ਮੇਂ ਪਾਈਏ ਭਾਵ ਪੂਰਬ ਹੂਏ ਮਹਾਤਮਾਂ ਕੇ ਗੁਨ ਏਕਓਰ ਕਰ ਬੁਧੀ ਮੇਂ ਬਿਚਾਰੀਏ ਏਕਓਰ ਅਪਨੇ ਗੁਨ ਰਖੀਏ ਭਾਵ ਵੀਚਾਰੀਏ ਤਉ ਤੁਲਿਆ ਹੂਆ (ਜਾਪੈ) ਜਾਨੀਤਾ ਹੈ ਕਿ ਉਨ ਕੇ ਸਮ ਹੈ ਵਾ ਕਮ ਹੈ ॥ ੨ ॥ ਵਾ ਬੁਧੀ ਰੂਪੀ ਤਕੜੀ ਕੇ ਪਿਛਲੇ ਪਾਸੇ ਵਿਚਾਰ ਰੂਪੀ ਪ੍ਰਵਾਨਾ ਨਾਮ ਵਟਾ ਪਾਕੇ ਉਨ ਕੀ ਪਤ ਕੋ ਤੋਲੀਏ ਅਰਥਾਤ ਵੀਚਾਰੀਏ। ਜੇ ਤਾਂ ਸੰਤ ਜਨਾਂ ਕੇ ਗੁਨਾਂ ਨਾਲ ਉਨ ਕੀ ਪ੍ਰਤਿਸਟਾ ਪੂਰੀ ਉਤਰੇ ਤਾਂ ਤੋ ਤੋਲਿਆ ਹੂਆ ਪੂਰਾ ਜਾਪੈ ਨਾਮ ਜਾਨਿਆ ਜਾਵੇ ਨਹੀਂ ਤੋ ਅਪਨੇ ਆਪ ਕੋ ਕਹਿਨੇ ਸੇ ਕਿਆ ਹੋਤਾ ਹੈ ਕਿ ਮੈਂ ਪ੍ਰਤਿਸਟਾ ਮੇਂ ਪੂਰਾ ਹੂੰ।

**ਮਃ ੧ ॥ ਵਦੀ ਸੁ ਵਜਗਿ ਨਾਨਕਾ ਸਚਾ ਵੇਖੈ ਸੋਇ ॥**

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਪ੍ਰਮੇਸ਼ੂਰ ਨੇ (ਵਦੀ) ਠਟੀਰਚੀ (ਸੁਵਜਗਿ) ਸੋ ਪ੍ਰਗਟ ਹੋਤੀ ਹੈ ਅਰ ਸੋ ਸਚਾ ਸਭ ਕੁਛ ਦੇਖ ਰਹਾ ਹੈ ਉਸ ਸੇ ਕੁਛ ਛਿਪਾ ਨਹੀਂ ਹੈ। ਵਾ ਜੋ ਸ੍ਰਿਸ਼ਟੀ ਵਦੀ ਨਾਮ ਰਚੀ ਹੈ ਸੁਵਜਗ ਨਾਮ ਪ੍ਰਗਟ ਹੀ ਸੋ ਉਸ ਕੋ ਸਚਾ ਦੇਖ ਰਹਿਆ ਹੈ ਵਾ ਵਦੀ ਨਾਮ ਬੁਰੇ ਕਾ ਹੈ ਸੁਵਜਗ ਨਾਮ ਭਲਿਆਈਆਂ ਦੇ ਕਰਨੇ ਵਾਲੇ ਕਾ ਹੈ ਵਾ ਵਦੀ ਨਾਮ ਪਾਪੀ, ਸੁਵਜਗ ਨਾਮ ਪੁੰਨੀ ॥ ੩ ॥ ਵਾ ਵਦੀ ਨਾਮ ਕ੍ਰਿਸਨਾਂ ਪਖ ਕਾ ਕ੍ਰਿਸਨਾਂ ਪਖ ਵਿਚੋਂ ਆਇਆ ਅਗਯਾਨੀ ਵਾ ਸੁਵਜਗ ਨਾਮ ਹੈ ਸੁਕਲ ਪਖ ਕਾ ਸੁਕਲ ਪਖ ਵਿਚੋਂ ਆਇਆ ਗਿਆਨੀ ਇਨ ਸਭ ਕੋ ਸਚਾ ਹੀ ਜਾਨਤਾ ਹੈ।

**ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ ॥**

ਸਭਨਾਂ ਨੇ ਛਾਲਾਂ ਮਾਰੀਆਂ ਭਾਵ ਸਾਧਨ ਕੀਏ ਹੈਂ ਪਰੰਤੂ ਜਿਸ ਕੋ ਕਰਤਾ ਪੁਰਖ ਪ੍ਰਮਾਣ ਕਰੇ ਸੋਈ ਸਾਧਨੋ ਸੇ ਸਿਧ ਹੈ।

**ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥**

ਅਗੇ ਪ੍ਰਲੋਕ ਮੇਂ ਨ ਜਾਤ ਹੈ ਨ ਬਲ ਹੈ ਅਗੇ ਨਵੀਨ ਜੀਵ ਭਾਵ ਲੋਗ ਹੈਂ। ਵਾ ਵੇ ਲੋਗ ਤੁਝ ਕੋ ਜੀਉ ਕਹਿ ਕਰ ਨਹੀਂ ਬੁਲਾਵੈਂਗੇ ਨੀਚ ਸੰਬੋਧਨ ਵੇ ਰੇ ਕਾ ਦੇ ਕਰ ਬੁਲਾਵੈਂਗੇ। ਵਾ ਅਗੇ ਉਚ ਜਾਤੀ ਕਾ ਜੋਰ ਨਹੀਂ। ਵਾ ਅਗੇ ਜੋਰ ਨਹੀਂ ਜਾਤ ਨਾਮ ਜਾਂਦਾ। ਵਾ ਅਗੇ ਜੋਰ ਜਾਤਾ ਨਾਮ ਜਾਨਿਆ ਨਹੀਂ ਜਾਤਾ। ਅਗੇ ਜੀਵ ਨਵੀਨ ਹੈਂ। ਕੌਨ ਜਮਦੂਤ॥ ਵਾ ਅਗੇ ਜੀਉ ਨਹੀਂ ਕਹਿਨਾਂ ਵੇ ਨਾਮ ਰੇ ਆਖਨਗੇ।

**ਜਿਨਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥੩॥**

ਜਿਨਕੀ ਪਤਿਸ਼ਟਾ ਵਹਾਂ ਲੇਖੇ ਮੇ ਪੜੇਗੀ ਅਰਥਾਤ ਪ੍ਰਮਾਣ ਹੋਵੇਗੀ ਸੋਈ ਕੋਈ ਅਛੇ ਹੋਇੰਗੇ।

**ਪਉੜੀ ॥ ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ ਤਾ ਤਿਨੀ ਖਸਮੁ ਧਿਆਇਆ ॥**

ਹੇ ਅਕਾਲ ਪੁਰਖ ਆਪ ਨੇ ਆਦਿ ਸੇ ਜਿਸ ਪਰ ਕਰਮ ਪਾਇਆ ਭਾਵ ਕ੍ਰਿਪਾ ਕਰੀ ਤਿਨ੍ਹੋ ਨੇ (ਖਸਮ) ਸ੍ਵਾਮੀ ਅਰਥਾਤ ਆਪ ਕਾ ਧਿਆਨ ਕੀਆ ਹੈ॥

## ਏਨਾ ਜੰਤਾ ਕੈ ਵਸਿ ਕਿਛੁ ਨਾਹੀ ਤੁਧੁ ਵੇਕੀ ਜਗਤੁ ਉਪਾਇਆ ॥

(ਤੁਧੁ ਵੇਕੀ) ਤੈਨੇ ਭਿੰਨ ਭਿੰਨ ਭਾਵ ਰੂਹ ਰੂਹਕਾ ਸੰਸਾਰ ਉਤਪੰਨ ਕੀਆ ਹੈ ਤਾਂਤੇ ਇਨ ਜੀਵੋਂ ਕੇ ਬਸ ਮੇਂ ਕੁਛ ਨਹੀਂ ਹੈ ॥

## ਇਕਨਾ ਨੋ ਤੂੰ ਮੇਲਿ ਲੈਹਿ ਇਕਿ ਆਪਹੁ ਤੁਧੁ ਖੁਆਇਆ ॥

ਇਕਨਾ ਕੋ ਤੂੰ ਕ੍ਰਿਪਾ ਕਰਕੇ ਮਿਲਾ ਲੇਤਾ ਹੈਂ ਇਕਨਾ ਕੋ ਤੈਨੇ ਆਪਨੇ ਸਰੂਪ ਤੇ (ਖੁਆਇਆ) ਭੁਲਾਇਆ ਹੈ।

## ਗੁਰ ਕਿਰਪਾ ਤੇ ਜਾਣਿਆ ਜਿਥੈ ਤੁਧੁ ਆਪੁ ਬੁਝਾਇਆ ॥

ਗੁਰੋਂ ਕੀ ਕ੍ਰਿਪਾ ਸੇ ਤਹਾਂ ਤੈਨੂੰ ਜਾਨਾ ਹੈ (ਜਿਥੈ) ਜਿਸ ਰਿਦੇ ਮੇਂ ਆਪ ਤੁਠੇ ਜਗਜਾਸੂਓਂ ਕੋ ਬੁਝਾਇਆ ਭਾਵ ਗਿਆਨ ਦੀਆ ਹੈ ॥

## ਸਹਜੇ ਹੀ ਸਚਿ ਸਮਾਇਆ ॥੧੧॥

ਸੋ ਸੁਭਾਵਕ ਹੀ ਹੇ ਸੱਚ ਰੂਪ ਤੇਰੇ ਮੇਂ ਸਮਾਇਆ ਹੈ ॥੧੧॥

## ਸਲੋਕ ਮਃ ੧ ॥ ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ ॥

ਵਿਖੈ ਸੁਖ ਰੋਗ ਹੂਆ ਹੈ ਔਰ ਜਪ ਤਪ ਕਾ ਦੁਖ ਔਖਧੀ ਭਇਆ ਹੈ। ਜਾਂ ਵਿਸ਼ਜ ਸੁਖ ਹੋਤਾ ਹੈ ਤਬ ਭਗਵਤ ਪਾਵਣੇ ਭਾਵ ਜਪ ਤਪ ਕਰਨੇ ਕੀ (ਤਾਮਿ) ਇਛਾ ਹੀ ਨਹੀਂ ਹੋਤੀ ਵਾ ਜੋ ਜਨਮ ਮਰਨ ਕਾ ਦੁਖ ਹੈ ਏਹੀ ਭਯਾ ਰੋਗ ਅਰ ਤਿਸ ਕੇ ਦੂਰ ਕਰਨੇ ਕੋ ਸੁਖ ਰੂਪ ਪ੍ਰਮੇਸ਼ੂਰ ਦਾ ਨਾਮ ਏਹੀ ਦਾਰੂ ਭਯਾ। ਜਬ ਸੁਖ ਰੂਪ ਨਾਮ ਦਾਰੂ ਜੀਵ ਕੋ ਮਿਲੇ ਤਉ ਆਮੋ ਰੋਗ ਕੌਨ ਜਨਮ ਮਰਨ ਰੂਪ ਦੁਖ ਸੋ ਪੁਨਾ ਪੁਰਸ਼ ਕੋ ਪ੍ਰਾਪਤ ਨਹੀਂ ਹੋਤਾ ਹੈ।

## ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ ॥ ੧ ॥

ਤੂੰ ਕ੍ਰਿਪਾ ਸਰੂਪ ਕਰਤਾ ਹੈਂ ਮੈਂ ਕੁਛ ਨਹੀਂ ਕਰ ਸਕਤਾ ਜੋ ਮੈਂ ਕੁਛ ਕੀਆ ਭੀ ਚਾਹੂੰ ਤੋ ਪਰਤੰਤ੍ਰ ਹੋਨੇ ਕਰਕੇ ਨਹੀਂ ਹੋਤਾ ॥ ੧ ॥

## ਬਲਿਹਾਰੀ ਕੁਦਰਤਿ ਵਸਿਆ ॥

ਕੁਦਰਤਿ ਮਾਇਆ ਦ੍ਵਾਰੇ ਸੰਸਾਰ ਕੋ ਰਚ ਕਰ ਫਿਰ ਤਿਸ ਮੇਂ ਜੋ ਤੂੰ ਬਸਿਆ ਹੈਂ ਮੈਂ ਤੇਰੇ ਬਲਿਹਾਰੀ ਜਾਤਾ ਹੂੰ।

## ਤੇਰਾ ਅੰਤੁ ਨ ਜਾਈ ਲਖਿਆ ॥ ੧ ॥ ਰਹਾਉ ॥

ਤੇਰਾ ਅੰਤ ਕਿਸੀ ਸੇ ਲਖਾ ਨਹੀਂ ਜਾਤਾ ਹੈ ॥ ੧ ॥

## ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ ॥

ਹੇ ਜੋਤੀ ਤੇਰੇ ਮੇਂ (ਜਾਤਾ) ਉਤਪਤੀ ਵਾ ਬ੍ਰਹਮਣਾਦਿ ਜਾਤੀਆਂ ਭਾਵ ਕਲਪਤ ਰੂਪ ਕਰਕੇ ਸੰਸਾਰ ਹੈ ਔਰ ਹੇ ਜੋਤੀ ਤੂੰ ਜਾਤ ਉਤਪਤਿ ਰੂਪ ਸੰਸਾਰ ਮੇਂ ਅਧਿਸਟਾਨ ਰੂਪ ਕਰਕੇ ਪੂਰਨ ਹੈਂ, ਔਰ (ਅਕਲ) ਕਲੇਸ ਸੇ ਰਹਿਤ ਤੂੰ ਅਪਨੀ (ਕਲਾ) ਸ਼ਕਤੀ ਕਰ ਸਰਬਤ੍ਰ ਮੇਂ ਭਰਪੂਰ ਹੋ ਰਹਾ ਹੈਂ।

## ਤੂੰ ਸਚਾ ਸਾਹਿਬੁ ਸਿਫਤਿ ਸੁਆਲਿਉ ਜਿਨਿ ਕੀਤੀ ਸੋ ਪਾਰਿ ਪਾਇਆ ॥

ਤੂੰ ਸਚਾ ਸਾਹਿਬ ਹੈਂ ਆਪ ਕੀ ਸੋਭਾ (ਸੁਆਲਿਉ) ਸੁੰਦਰ ਹੈ ਜਿਸ ਨੇ ਤੇਰੀ ਸੋਭਾ ਕਰੀ ਹੈ ਸੋ ਸੰਸਾਰ ਸਮੁੰਦਰ ਸੇ ਪਾਰ ਪੜਾ ਹੈ।

## ਕਹੁ ਨਾਨਕ ਕਰਤੇ ਕੀਆ ਬਾਤਾ ਜੋ ਕਿਛੁ ਕਰਣਾ ਸੁ ਕਰਿ ਰਹਿਆ ॥ ੨ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪ੍ਰਮੇਸ਼ੂਰ ਜੀ ਆਪ ਕੀਆਂ ਬਾਤਾਂ ਕਹਿਤੇ ਹਾਂ ਜੋ ਕੁਛ ਕਰਨਾ ਹੈ ਸੋ ਆਪ ਕਰ ਰਹੇ ਹੋ ਭਾਵ ਜੀਵ ਸੇ ਨਜਾਕੀਆ ਹੂਆ ਕੁਛ ਨਹੀਂ ਹੋਤਾ ॥੨॥ ਅਬ ਅਸਾਧਾਰਨ ਤੇ ਸਾਧਾਰਨ ਧਰਮ ਨਿਰੂਪਨ ਕਰਤੇ ਹੈਂ।

ਪਹਿਲੇ ਅਸਾਧਾਰਨ ਨਿਰੂਪਨ ਕਰਤੇ ਹੈਂ ਅਸਾਧਾਰਨ ਉਸਕੋ ਕਹਿਤ ਹੈਂ ਭਿੰਨ ਭਿੰਨ ਧਰਮ ਤੇ ਸਾਧਾਰਨ ਨਾਮ ਇਕਠੇ ਧਰਮਕਾ ਹੈ।

## ਮਃ ੨॥ ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ॥

ਸਿਖ ਕੇ ਛੇ ੬ ਪ੍ਰਸ਼ਨੋ ਕਾ ਉਤ੍ਰ ਕਹਿਤੇ ਹੈਂ। ਅਕਾਲ ਪੁਰਖ ਮੈਂ ਬ੍ਰਿਤੀ ਕੇ (ਜੋਗ) ਜੋੜਨੇ ਵਾਲੇ ਸਨਜਾਸੀਓਂ ਕਾ ਏਕ ਬ੍ਰਹਮ ਕਾ ਵੀਚਾਰ ਹੀ (ਸ਼ਬਦ) ਧਰਮ ਵਾ ਉਪਦੇਸ਼ ਹੈ। ਬ੍ਰਹਮਣੋਂ ਕਾ ਬੇਦ ਪੜ੍ਹਨਾ ਪੜ੍ਹਾਉਨਾ ਆਦ ਯਗੀ ਧਰਮੁ ਵਾ ਉਪਦੇਸ਼ ਹੈ। ਵਾ ਜੋਗੀ ਕਾ ਸਬਦ ਨਾਮ ਧਰਮ ਕਿਆ ਹੈ। ਗਿਆਨ ਹੋਣਾ ਤੇ ਗਯਾਨ ਕਾਹੀ ਅਗੇ ਸਬਦ ਨਾਮ ਉਪਦੇਸ ਦੇਣਾ। ਬ੍ਰਹਮਣ ਕਾ ਸ਼ਬਦ ਨਾਮ ਧਰਮ ਕਿਆ ਹੈ ਬੇਦ ਪੜ੍ਹਨਾ ਪੜ੍ਹਾਵਨਾਂ ਦਾਨ ਦੇਨਾ ਲੇਨਾ ਯਗ ਕਰਨਾ ਕਰਵਾਨਾਂ ਇਸੀ ਕਾ ਉਪਦੇਸ਼ ਦੇਣਾ।

## ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪ੍ਰਾਕ੍ਰਿਤਹ॥

ਖਤ੍ਰੀਓਂ ਕਾ ਸੂਰਤਾ ਆਦਿ ਹੀ ਧਰਮੁ ਵਾ ਉਪਦੇਸ਼ ਹੈ। (ਪ੍ਰਾਕ੍ਰਿਤਹ) ਭਲੀ ਪ੍ਰਕਾਰ ਖੇਤੀ ਆਦਿ ਕ੍ਰਿਤ ਕਰਨੀ ਯਹ ਬੈਸਯੋ ਕਾ ਧਰਮੁ ਵਾ ਉਪਦੇਸ ਹੈ। ਸੂਦ੍ਰੋਂ ਕਾ ਪ੍ਰਾਈ ਕਿਰਤ ਸੇਵਾ ਕਰਨਾ ਧਰਮੁ ਵਾ ਉਪਦੇਸੁ ਹੈ॥ ਵਾ ਖਤ੍ਰੀ ਕਾ ਸ਼ਬਦ ਨਾਮ ਧਰਮ ਕਿਆ ਹੈ ਸੂਰਬੀਰ ਹੋਵਨਾ। ਅਗੇ ਸ਼ਬਦ ਨਾਮ ਉਪਦੇਸ ਭੀ ਸੂਰ ਤਨ ਪਨੇਕਾ ਦੇਨਾ ਤੇ ਸੂਦ੍ਰ ਕਾ ਸਬਦ ਨਾਮ ਧਰਮ ਕਿਆ ਹੈ ਪ੍ਰਾਈ ਕ੍ਰਿਤਹ ਕਰਕੇ ਖਾਣਾ। ਤੇ ਵੈਸ ਦਾ ਕਿਆ ਧਰਮਹੈਪ੍ਰਾਈ ਕ੍ਰਿਤਹ ਨਾਮ ਕਿਰਖੀ ਖੇਤੀ ਆਦਿਕੋਂ ਕਾ ਵਨਜ ਕਰਨਾ। ਅਬ ਸਾਧਾਰਨ ਚਲਿਆ ਹੈ।

## ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ॥

ਸਰਬ ਕਾ ਸਾਧਾਰਨ ਧਰਮ ਵਾ ਉਪਦੇਸ਼ ਯਹ ਹੈ ਜੋ ਏਕ ਅਦੁਤੀਅ ਬ੍ਰਹਮ ਕੋ ਜਾਨਨਾ। ਜੇ ਕੋਈ ਇਸ ਭੇਦ ਕੋ ਜਾਨਤਾ ਹੈ। ਵਾ ਸਰਬ ਕਾ ਸ਼ਬਦ ਨਾਮ ਧਰਮ ਕਿਆ ਹੈ। ਜੋ ਏਕ ਸਬਦ ਨਾਮ ਬ੍ਰਹਮ ਕੋ ਜਾਨਨਾਂ।

## ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥ ੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੋ ਨਿਰੰਜਨ ਰੂਪ ਦੇਵ ਪ੍ਰਕਾਸ਼ ਹੈ ਔਰ ਮੈਂ ਤਿਸ ਕਾ ਸੇਵਕ ਹੂੰ॥ ੩॥ ਤਿਸ ਕਾ ਤੂੰ ਦਾਸ ਹੋਹੁ। ਵਾ ਹਮ ਤਿਸ ਕੇ ਦਾਸ ਹਾਂ। ਅਬ ਮਹਾਂਵਾਕ ਕਾ ਉਪਦੇਸ਼ ਦੇਤੇ ਹੈਂ।

## ਮਃ ੨॥ ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾਤ ਆਤਮਾ॥

(ਕ੍ਰਿਸ) ਸਤਾ ਕੋ ਕਹਿਤੇ ਹੈਂ ਸੋ ਤਤ ਪਦ ਕਾ ਲਖਜ ਹੈ (ਨ) ਅਨੰਦ ਅਰਥ ਮੇਂ ਹੈ ਸੋ ਪਰਮ ਪ੍ਰੇਮ ਕਾ ਸਥਾਨਤ੍ਵੰ ਪਦ ਕਾ ਲਖਜ ਹੈ ਔਰ ਤਿਨ ਦੋਨੋ ਲਖਜੋਂ ਕਾ ਅਭੇਦ ਰੂਪ ਬ੍ਰਹਮ ਕ੍ਰਿਸ਼ਨ ਸਬਦ ਕਾ ਅਰਥ ਹੈ। ਏਕ ਜੋ ਕ੍ਰਿਸ਼ਨ ਦੇਵ ਹੈ ਸੋ ਸਭ ਦੇਵਤੋਂ ਕਾ ਦੇਵ ਪ੍ਰਕਾਸ਼ਕ ਹੈ ਸੋਈ ਈਸ਼ਰ (ਆਤਮਾ) ਜੀਵ ਰੂਪ ਹੈ। ਵਾ ਏਕ ਜੋ ਕ੍ਰਿਸ਼ਨ ਦੇਵ ਹੈ ਸੋ ਸਰਬ ਦੇਵਤਿਆਂ ਕੇ ਭੀ ਦੇਵ ਸੋ ਆਤਮਾਂ ਨਾਮ ਜੀਵ ਰੂਪ ਹੈ। ਵਾ ਏਕ ਜ ਕ੍ਰਿਸ਼ਨ ਦੇਵ ਹੈ ਸੋ ਸਰਬ ਦੇਵ ਅਦੇਵਤਿਆਂ ਕਾ ਆਤਮਾਂ ਹੈ।

## ਆਤਮਾ ਬਾਸੁਦੇਵਸਿ ਜੇ ਕੋ ਜਾਣੈ ਭੇਉ॥

(ਆਤਮਾ) ਜੀਵ (ਬਾਸੁਦੇਵ) ਬ੍ਰਹਮਾਂ ਕਾ ਰੂਪ ਹੈ ਜੋ ਕੋਈ ਇਸ ਭੇਦ ਕੋ ਜਾਨਤਾ ਹੈ ਵਾ ਆਤਮਾਂ ਨਾਮ ਜੀਵ ਬਾਸਦੇਵ ਕਾ ਰੂਪ ਹੈ ਜੋ ਕੋਈ ਇਨ ਕੇ ਭੇਤ ਨਾਮ ਤਾਤ ਪਰਜ ਕੋ ਜਾਨੇ ਅਰਥਾਤ ਲਖ ਲਖ ਕੀ ਏਕਤਾ ਵਾਚ ਵਾਚ ਕਾ ਤਿਆਗ।

## ਨਾਨਕੁ ਤਾਕਾ ਦਾਸੁ ਹੈ ਸੋਈ ਨਿਰੰਜਨ ਦੇਉ॥ ੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੋ ਮਾਯਾ ਤੇ ਰਹਿਤਅਰ (ਦੇਵ) ਪ੍ਰਕਾਸ਼ ਰੂਪ ਹੈ। ਮੈਂ ਤਿਸ ਕਾ ਦਾਸ ਹੂੰ॥ ੪॥ ਵਾ ਤਿਸ ਕੀ ਦ੍ਰਿਸ਼ਟੀ ਮੇਂ ਦਾਸ ਕੌਨ ਤੇ ਗੁਰੂ ਕੌਨ ਸਭ ਇਕ ਰੂਪ ਹੀ ਹੈ॥ ੪॥ ਅਬ ਮਨ ਕੀ ਇਕਬਿਤ੍ਰੀ ਮੇਂ ਦ੍ਰਿਸਟਾਂਤ ਕਹਿਤੇ ਹੈਂ।

## ਮਃ ੧॥ ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ॥

(ਕੁੰਭ) ਘੜੇ ਸੇ ਬਿਨਾਂ ਜਲ ਸਿਥਰ ਨਹੀਂ ਹੋਤਾ ਜਲ ਔਰ ਕੁਮ੍ਹਾਰ ਸੇ ਬਿਨਾ ਕੁੰਭ ਨਹੀਂ ਬਨ ਸਕਦਾ॥

## ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥੫॥

ਗਿਆਨ ਕਾ ਬਾਧਾ ਹੂਆ ਮਨ ਸਿਥਰ ਰਹਤਾ ਹੈ ਪਰੰਤੂ ਜੈਸੇ ਘੜੇ ਕਰ ਬਾਂਧਾ ਹੂਆ ਜਲ ਰਹਤਾ ਹੈ ਔਰ ਗੁਰੂ ਬਿਨਾ ਗਜ਼ਾਨ ਨਹੀਂ ਹੋ ਸਕਤਾ ਹੈ ਇਹਾ ਗੁਰੂ ਨਮਿਤ ਕਾਰਨ ਹੈ ਮਨ ਉਪਾਦਾਨ ਕਾਰਨ ਹੈ ਜੈਸੇ ਕੁਮ੍ਹਾਰ ਨਮਿਤ ਕਾਰਨ ਹੈ ਜਲ ਮ੍ਰਿਤਕਾਦਿ ਉਪਾਦਾਨ ਕਾਰਨ ਹੈ ਤੈਸੇ ਗੁਰੂ ਨਮਿਤਕਾਰਨੁਹੈ ਮਨੁ ਉਪਾਦਾਨੁ ਕਾਰਨੁ ਹੈ। ਵਾ ਗਿਆਨ ਵਿਖੇ ਗੁਰੂ ਤਾਂ ਨਮਿਤ ਕਾਰਨ ਹੈ ਗੁਰ ਬਿਨ ਗਿਆਨ ਨ ਹੋਇ ॥ ਗੁਰਨਾਮ ਹੈ ਸੁਧ ਮਨਕਾ ਸੁਧ ਮਨ ਗਿਆਨ ਕਾ ਉਪਾ ਦਾਨ ਕਾਰਨ ਹੈ ਵਾ ਗੁਰੂ ਬਿਨਾ ਅਬ ਕਰਮੋ ਕਾ ਫਲ ਦਿਖਾਵਤੇ ਹੈਂ ॥੫॥

## ਪਉੜੀ ॥ ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ ॥

ਜੋ ਪੜਾ ਹੂਆ ਗੁਨਾਹ ਕਰੇਗਾ ਤੋ ਉਸ ਕੇ ਸਥਾਨ (ਓਮੀ) ਅਨਪੜ ਸਾਧ ਪਰਲੋਕ ਮੇਂ ਮਾਰਾਨਹੀ ਜਾਇਗਾ ਅਰਥਾਤ ਜੋ ਗੁਨਾਹ ਕਰੇਗਾ ਸੋਈ ਭਰੈਗਾ।

## ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ ॥

ਇਸਲੋਕ ਸੇ ਭੀ ਜੋ ਘਾਲਣਾ ਘਾਲਤਾ ਹੈ ਜੈਸਾ ਕਰਮ ਕਰਤਾ ਹੈ (ਤੇਵੇਹੋ) ਤੈਸਾ ਹੀ (ਨਾਉ ਪਚਾਰੀਐ) ਨਾਮੁ ਲੈਕੇ ਲੋਕ ਪੁਕਾਰ ਕਰਤੇ ਹੈਂ। ਭਾਵ ਲੋਕ ਪ੍ਰਲੋਕ ਸਭ ਸਥਾਨੋ ਮੇਂ ਧਰਮ ਹੀ ਕਾ ਫਲ ਹੋਤਾ ਹੈ।

## ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ ॥

ਐਸੀ (ਕਲਾ) ਬਾਜੀ ਭਾਵ ਐਸੀ ਕਰਨੀ ਨ ਕਰੀਏ ਜਿਸ ਕਰ ਪਰਲੋਕ ਮੇਂ (ਦਰਗਹ) ਨਜਾਯ ਸਥਾਨ ਮੇਂ ਜਾਇ ਕਰ ਹਾਰਨਾ ਪੜੇ ॥

## ਪੜਿਆ ਅਤੇ ਓਮੀਆ ਵੀਚਾਰੁ ਅਗੈ ਵੀਚਾਰੀਐ ॥

ਹੇ ਭਾਈ ਪੜ੍ਹਾ ਹੂਆ ਔ (ਓਮੀਆ) ਅਨਪੜੇ ਕਾ ਬੀਚਾਰ ਆਗੇ ਬੀਚਾਰਾ ਜਾਏਗਾ। ਅਰਥਾਤ ਜੋ ਪਰਲੋਕ ਮੇਂ ਆਦਰ ਪਾਵੈਗਾ ਸੋਪੜ੍ਹਾ ਹੂਆ ਕਹਾ ਜਾਇਗਾ ਜੋਧਕੇ ਖਾਇਗਾ ਵਹੀ ਅਨਪੜ੍ਹ ਕਹਾ ਜਾਇਗਾ ॥

## ਮੁਹਿ ਚਲੈ ਸੁ ਅਗੈ ਮਾਰੀਐ ॥੧੨॥

ਜੋ ਬਿਖਜੇ ਕੇ ਮੁਹ ਚਲੇ ਲੂਟੇ ਹੂਏ ਜੀਵਚਲੇ ਹੈਂ ਵਾ ਲੋਭੀ ਵਾ ਮਨਮਤੀਏ ਜੋ ਮੂੰਹ ਆਈ ਬਕਤੇ ਹੈਂ ਸੋ ਆਗੇ ਪਰਲੋਕ ਮੇਂ ਮਾਰੇ ਜਾਏਂਗੇ ਅਰਥਾਤ ਨਰਕ ਮੇਂ ਜਾਏਂਗੇ। ਸਿਧਾਂਤ ਇਹ ਕਿ ਗੁਰ ਕ੍ਰਿਪਾ ਸੇ ਮਨ ਸਥਿਰ ਹੋਗਾ ਪਢਨੇ ਸੇ ਅਨ ਪਢਨੇ ਸੇ ਨਹੀਂ ਹੋਗਾ ॥੧੨॥ ਪਹਿਲੀ ਪਾਤਸ਼ਾਹੀ ਪਾਸ ਸਿਖਾਂ ਨੇ ਬੇਨਤੀ ਕੀਤੀ ਕੇਹੇ ਪ੍ਰਭੋ ਰਥ ਕਿਸਕੋ ਕਹਿਤੇ ਹੈਂ ਤੇ ਰਥਵਾਹੀ ਕੌਨ ਹੈ ਤੇ ਰਥ ਵਿਖੇ ਬੈਠਨੇ ਵਾਲਾ ਕੌਨ ਹੈ ॥ ਦੂਸਰਾ ਇਹ ਕੇ ਰਥ ਤੇ ਰਥਵਾਹੀ ਤੇ ਰਥ ਮੇਂ ਬੈਠਨੇ ਵਾਲਾ ਇਹ ਨੇ ਚਾਰੋ ਜੁਗਾਂ ਮੇਂ ਬਦਲ ਜਾਤੇ ਹੈਂ ਵਾ ਨਹੀਂ ਬਦਲਤੇ ਓਹੀ ਰਹਿਤੇ ਹੈਂ ਇਸਕਾ ਉਤ੍ਰ ਗੁਰੂ ਜੀ ਕਥਨ ਕਰਤੇ ਹੈਂ। ਸਲੋਕ ਮਹਲਾ ੧ ॥ ਸਭਜੁਗੋਂ ਕਾ ਭਿੰਨ ਭਿੰਨ ਧਰਮ ਦਿਖਾਵਤੇ ਹੂਏ ਜੀਵਕੋ ਏਕ ਕਹਿਤੇ ਹੈਂ।

## ਸਲੋਕ ਮਹਲਾ ੧ ॥ ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ ॥

ਮੇਰ ਮਨ ਕੇ ਸਮ ਸਰੀਰ ਰਥਮੇ ਇਸਥਤ ਹੋਨੇ ਵਾਲਾ ਜੀਵਏਕ ਹੀ ਹੈ। ਤਿਸਕਾ ਸਰੀਰਰਥ ਭੀ ਏਕਹੈਔਰਸਰੀਰਕਾਪ੍ਰੇਰਕ ਰਥਵਾਹੀ ਭੀ ਏਕ ਹੀ ਹੋਤਾ ਹੈ ॥ ਵਾ ਸ੍ਰੀ ਗੁਰੂ ਜੀ ਕਹਿਤੇ ਹੈਂ ਜੀਵਾਤਮਾ ਜੋ ਸਰੀਰ ਕਾ ਮੇਰ ਨਾਮ ਮਨਕੇ ਵਤ ਸਿਰੋਮਨੀ ਹੈ ਇਹ ਬੀਚ ਬੈਠਨੇ ਵਾਲਾ ਹੈ। ਇਕ ਸਰੀਰ ਰੂਪੀ ਰਥ ਹੈ ਤੇ ਇਕ ਇਸ ਰਥ ਕਾ ਰਥਵਾਹੀ ਹੈ ਅਗੇ ਕਹੇਂਗੇ।

## ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ ॥

ਪੁਨਾ ਜੁਗ ਜੁਗ ਮੇ ਰਥ ਔਰਥਵਾਹੀ ਬਦਲੇ ਜਾਤੇ ਹੈਂ। ਇਸ ਭੇਦ ਕੋ ਗਿਆਨੀ ਲੋਕ ਜਾਨਤੇ ਹੈਂ।ਵਾਪ੍ਰੰਤੂ ਰਥ ਤੇਰਥਵਹੀ ਇਹ ਦੋਨੋ ਜੁਗਾ ਜੁਗਾਂ ਮੇਂ ਫੇਰ ਨਾਮ ਪੁਨਾ ਬਦਲਾਏ ਜਾਤੇ ਹੈਂ ਵਾ ਨਾਮ ਫਿਰਨੇ ਵਾਲੇ ਰਥਵਾਹੀ ਬਦਲਾਏ ਜਾਤੇ ਹੈਂ।

## ਸਤਿਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ ॥

ਸਤਿਜੁਗ ਮੇਂ ਸਰੀਰ ਰਥ ਸੰਤੋਖ ਕਾ ਥਾ ਧਰਮ ਰਥ ਕਾ ਪ੍ਰੇਰਕ ਥਾ ਅਰਥਾਤ ਸਭ ਜੀਵ ਧਰਮਾਤਮਾਂ ਔਰ ਸੰਤੋਖੀ ਥੇ। ਵਾ ਸਤਯੁਗ ਮੈਂ ਸਰੀਰ ਰੂਪੀ ਰਥ ਸੰਤੋਖ ਮਈ ਸੀ ਤੇ ਸਤ ਬੋਲਨੇ ਰੂਪੀ ਅਗੇ ਰਥਵਾਹੀ ਸੀ।

## ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ ॥

ਤ੍ਰੇਤੇ ਮੇਂ ਸਰੀਰ ਰਥ ਜਤ ਕਾਥਾ (ਜੋਰੁ) ਬਲ ਜਤ ਕਾ ਪ੍ਰੇਰਕ ਥਾ ਅਰਥਾਤ ਸਭ ਜਤੀ ਔਰ ਬਲੀ ਥੇ ਵਾ ਬਲ ਕਰ ਜਤ ਰਖਤੇ ਥੇ। ਵਾ ਤ੍ਰੇਤੇ ਯੁਗ ਮੇਂ ਸਰੀਰ ਰੂਪੀ ਰਥ ਜਤ ਮਈ ਸੀ ਤੇ ਜੋਰ ਬਲ਼ ਸੇ ਜਤ ਰਖਤੇ ਸੇ ਜੋਰ ਅਗੇ ਰਥਵਾਹੀ ਸੀ।

## ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ ॥

ਦੁਾਪਰ ਮੇਂ ਸਰੀਰ ਰਥ ਤਪ ਕਾ ਥਾ ਸਤ ਰਥ ਕਾ ਪ੍ਰੇਰਕ ਥਾ। ਅਰਥਾਤ ਸਭ ਤਪਸ੍ਵੀ ਵਾ ਸਤ ਬੋਲਨੇ ਹਾਰੇ ਥੇ। ਵਾ ਸਤਜ ਬੋਲਨੇ ਕਰ ਤਪ ਕੀ ਰਖਿਆ ਕਰਤੇ ਥੇ ਵਾ ਦੁਆਪੁਰ ਯੁਗ ਮੈਂ ਸਰੀਰ ਰੂਪੀ ਰਥ ਤਪ ਮਈ ਸੀ ਤੇ ਧਰਮ ਅਗੇ ਰਥਵਾਹੀ ਸੀ।

## ਕਲਿਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ ॥ ੧ ॥

ਕਲਜੁਗ ਮੇਂ ਸਰੀਰ ਰਥ ਅਗਨ ਕਾ ਹੈ। ਝੂਠ ਅਗਨ ਕਾ ਪ੍ਰੇਰਕ ਹੈ। ਅਰਥਾਤ ਸਭ ਜੀਵ ਤ੍ਰਿਸਨਾ ਕਾਮ ਕ੍ਰੋਧ ਕੀ ਅਗਨ ਮੇਂ ਦਗਧ ਹੈਂ ਮਿਥਿਆ ਬੋਲਤੇ ਹੈਂ ਵਾ ਮਿਥਿਆ ਬੋਲ ਕਰ ਕਾਮ ਕ੍ਰੋਧ ਤ੍ਰਿਸਨਾ ਕੀ ਅਗਨ ਮੇਂ ਪ੍ਰੇਰਤੇ ਹੈਂ ਚਾਰੋਂ ਜੁਗੋਂ ਕੇ ਚਾਰੋਂ ਬੇਦੋਂ ਕੇ ਉਪਦੇਸ਼ ਦੁਆਰੇ ਸਭ ਸਿਧਾਂਤ ਭਾਉ ਭਗਤੀ ਕਰਕੇ ਨਿਮਰ ਭਾਵ ਧਾਰਨ ਸੇ ਮੋਖ ਕੀ ਪ੍ਰਾਪਤੀ ਕਹਿਤੇ ਹੈਂ ॥ ੧ ॥ ਵਾ ਕਲਯੁਗ ਮੈਂ ਸਰੀਰ ਰੂਪੀ ਰਥ ਅਗਨ ਨਾਮ ਕ੍ਰੋਧ ਮਈ ਹੈ ਤੇ ਝੂਠ ਅਗੇ ਰਥਵਾਹੀ ਹੈ। ਸਿਖਾਂ ਨੇ ਪ੍ਰਸ਼ਨ ਕੀਆ ਕਿ ਹੇ ਪ੍ਰਭੋ ਚਾਰੇ ਜੁਗਾਂ ਕੇ ਸੁਆਮੀ ਕੌਨ ਹੂਏ ਹੈਂ ਤੇ ਚਾਰੇ ਜੁਗੋਂ ਕੇ ਵੇਦ ਕੌਨ ਸੇ ਕੌਨ ਸੇ ਹੈਂ। ਤਿਸ ਪਰ ਗੁਰੂ ਜੀ ਨੇ ਸਬਦ ਉਚਾਰਿਆ।

## ਮਃ ੧ ॥ ਸਾਮ ਕਹੈ ਸੇਤੰਬਰੁ ਸੁਆਮੀ ਸਚਿ ਮਹਿ ਆਛੈ ਸਾਚਿ ਰਹੇ ॥

ਸਤਿਜੁਗ ਕਾ ਸਾਮ ਬੇਦ ਹੈ ਜੋ ਸ੍ਵਾਮੀ ਕੋ ਸ੍ਵੇਤੰਬਰ ਕਹਿਤਾ ਹੈ ਅਰਥਾਤ ਸੁਫਸਤੇ ਰੂਪ ਹੰਸਾ ਅਵਤਾਰ ਕੀ ਉਪਾਸਨਾ ਕਹਿਤਾ ਹੈ ਸੋ ਸਰੀਰ ਕਰ ਸਚੇ (ਆਛੈ) ਸਿਥਤਥੇ ਔਰ (ਸਾਚਿ ਰਹੇ) ਬਾਨੀ ਭੀ ਸਚੀ ਹੀ ਬੋਲਤੇ ਰਹਿਤੇ ਥੇ। ਵਾ ਸਤਯੁਗ ਕਾ ਸਿਆਮ ਵੇਦ ਕਹੈ ਨਾਮ ਕਹਿਆ ਹੈ ਤੇ ਸਤਯੁਗ ਕਾ ਸੁਆਮੀ ਸੇਤਅੰਬਰਾਂ ਵਾਲਾ ਕੌਨ ਹੰਸਾ ਅਵਤਾਰ ਕਹਿਆ ਹੈ ਵਾ ਦੂਸਰਾ ਅਰਥ ਵੇਦਾਂ ਮੇਂ ਅਵਤਾਰਾਂ ਕੀ ਕਥਾ ਆਵਤੀ ਤੋ ਨਹੀਂ ਪ੍ਰੰਤੂ ਐਸਾ ਕਰਨਾਂ ਸਿਆਮ ਵੇਦ ਕਹਿਤਾ ਹੈ ਸਤਯੁਗ ਕਾ ਸੁਆਮੀ ਸ੍ਵੇਤਅੰਬਰਾਂ ਵਾਲਾ ਸੀ ਉਸ ਵਕਤ ਸਚ ਮਹਿਆਛੈ ਨਾਮ ਇਸਥਤ ਸੇ ਤਨ ਕਰਕੇ ਤੇ ਸਚ ਮੈਂ ਰਹਿਤੇ ਸੇ ਮਨ ਕਰਕੇ।

## ਸਭੁ ਕੋ ਸਚਿ ਸਮਾਵੈ ॥

ਸਭ ਕੋਈ ਮਨ ਕਰਕੇ ਭੀ ਸਚ ਹੀ ਮੇਂ ਸਮਾਉਤਾ ਥਾ ਅਰਥਾਤ ਚਿੰਤਨ ਕਰਤੇ ਰਹਿਤੇ ਥੇ ਸਤਜੁਗ ਕੇ ਜੋ ਲੋਕ ਥੇ ਸੋ ਐਸੇ ਥੇ ਵਾ ਬੇਦ ਉਪਦੇਸ਼ ਐਸੇ ਕਰਤੇ ਥੇ। ਵਾ ਬਾਨੀ ਕਰਕੇ।

## ਰਿਗੁ ਕਹੈ ਰਹਿਆ ਭਰਪੂਰਿ ॥

ਤ੍ਰੇਤੇ ਕਾ ਰਿਗ ਬੇਦ ਹੈ ਸੋ ਸ੍ਵਾਮੀ ਕੋ ਸਭ ਮੇਂ ਭਰਪੂਰ ਹੋ ਰਹਾ ਕਹਿਤਾ ਹੈ। ਵਾ ਤ੍ਰੇਤੇ ਯੁਗ ਕਾ ਰਿਗ ਵੇਦ ਕਹੈ ਨਾਮ ਕਹਿਆ ਹੈ।

## ਰਾਮ ਨਾਮੁ ਦੇਵਾ ਮਹਿ ਸੂਰੁ ॥

ਰਾਮ ਹੈ ਨਾਮ ਜਿਸ ਕਾ ਔਰ ਸਭ ਦੇਵਤੋਂ ਮੇਂ ਸੂਰਮਾ ਹੈ, ਅਰਥਾਤ ਰਾਮ ਕੀ ਉਪਾਸ਼ਨਾ ਥੀ। ਵਾ ਰਾਮ ਹੈ ਨਾਮ

ਜਿਸ ਕਾ ਤੇ ਜੋ ਦੇਵਤਿਆਂ ਮੈਂ ਸੂਰਬੀਰ ਹੈ ਐਸੇ ਕੌਨ, ਰਾਮ ਚੰਦਰ। ਓਹੁ ਤ੍ਰੇਤੇ ਕੇ ਸੁਆਮੀ ਪਰੀ ਪੂਰਨ ਹੋ ਰਹੇ ਸੇ॥ ੧॥ ਵਾ ਰਿਗ ਵੇਦ ਕਹਿਤਾ ਹੈ ਰਾਮ ਹੈ ਨਾਮ ਜਿਨ ਕਾ ਤੇ ਜੋ ਦੇਵਤਿਆਂ ਮੈਂ ਸੂਰਬੀਰ ਸੇ ਤ੍ਰੇਤੇ ਕੇ ਸ੍ਵਾਮੀ ਭਰਪੂਰ ਹੋ ਰਹੇ ਸੇ।

## ਨਾਇ ਲਇਐ ਪਰਾਛਤ ਜਾਹਿ॥

ਜਿਸ ਕੇ ਨਾਮ ਲੇਨੇ ਸੇ ਸਭ ਜੀਵੋਂ ਕੇ ਪ੍ਰਾਸਚਿਤ ਪਾਪ ਚਲੇ ਜਾਤੇ ਹੈਂ।

## ਨਾਨਕ ਤਉ ਮੋਖੰਤਰੁ ਪਾਹਿ॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਬ ਜੀਵ ਅੰਤਰ ਭਾਵ ਰਿਦੇ ਮੇਂ ਮੁਕਤ ਕੋ ਪ੍ਰਾਪਤ ਹੋਤੇ ਹੈਂ ਵਾ ਅੰਤਰ ਭੇਦ ਸੇ ਛੁਟਨਾ ਪਾਵਤੇ ਹੈਂ। ਵਾ ਮੋਖ ਕੇ ਅੰਤਰ ਹੀ ਵਾ ਅੰਤਰ ਸੇ ਮੋਖ ਨਾਮ ਛੁਟਨਾ ਪਾਵੇ।

## ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ਹਿ ਕ੍ਰਿਸਨੁ ਜਾਦਮੁ ਭਇਆ॥

ਦ੍ਵਾਪਰ ਜੁਗ ਕਾ ਜੁਜਰ ਬੇਦ ਹੈ ਸੋ ਕਹਿਤਾ ਹ ਜਿਸ ਨੇ ਆਪਨੇ ਬਲ ਕਰ ਚੰਦ੍ਰਾਵਲ ਗੋਪੀ ਛਲੀ ਹੈ ਵਾ ਚੰਦ੍ਰਮਾਂ ਕੀ ਚਾਂਦਨੀ ਛਲੀ ਰਾਸ ਕੇ ਸਮਜ ਸਰਦ ਰਾਤ੍ਰਿ। ਵਾ ਛੇ ਮਹੀਨੇ ਕੀ ਕਰੀ। ਵਾ ਜਾਦੋ ਕੁਲ ਕੀ ਪੰਗਤੀ ਛਲੀ ਭਾਵ ਪ੍ਰਭਾਸ ਛੇਤ੍ਰ ਮੇਂ ਲੜਾ ਕੇ ਮਾਰਦੀਏ ਸੋ ਜਾਦੋ ਕੁਲ ਮੇਂ ਕਾਨ ਕ੍ਰਿਸ਼ਨ ਆਦਿ ਨਾਮ ਹੂਆ ਹੈ। ਵਾ ਦੁਆਪਰ ਕੇ ਜੁਗ ਮਹਿ ਯੁਜਰ ਬੇਦ ਸੀ ਤੇ ਚੰਦ੍ਰਾਵਲਿ ਨਾਮ ਕਰਕੇ ਜਿਨ੍ਹਾਂ ਨੇ ਗੋਪੀ ਛਲੀ ਹੈ ਓਹ ਸੁਆਮੀ ਸੇ। ਵਾ ਯੁਜਰ ਬੇਦ ਕਹਿਤਾ ਹੈ ਦੁਆਪੁਰ ਮਹਿ ਅਰਥਾਤ ਦੁਆਪੁਰ ਕਾ ਸੁਆਮੀ ਸੋ ਕਾਨ ਕ੍ਰਿਸ਼ਨ ਜੀ ਸੇ ਜਿਨ੍ਹਾਂ ਨੇ ਜੋਰ ਸੇ ਚੰਦ੍ਰਾਵਲ ਛਲੀ। ਚੰਦ੍ਰਾਵਲ ਕੈਸੇ ਛਲੀ ਸੋ ਸੰਛੇਪ ਤੇ ਐਸੇ ਹੈ। ਛੰਦ੍ਰਾਵਲਿ ਨਵੀਨ ਗੋਪੀ ਵਿਵਾਹੀ ਆਈ ਸੀ। ਓਹੁ ਦੂਸਰੀਆਂ ਗੋਪੀਆਂ ਕੋ ਆਖਿਆ ਕਰੇ ਕਿ ਕ੍ਰਿਸ਼ਨ ਜੀ ਕਾ ਸਰੀਰ ਕੈਸਾ ਕਾਲਾ ਹੈ ਤੁਸੀ ਆਪਨਿਆਂ ਪਤੀਆਂ ਕੋ ਛੋਡਕੇ ਕਿਸ ਵਾਸਤੇ ਤਿਸ ਉਪਰ ਮੋਹਿਤ ਹੋਈਆਂ ਹੋ। ਤੂਕਾਂ ਮਾਰਿਆ ਕਰੇ। ਉਨ੍ਹਾਂ ਗੋਪੀਆਂ ਨੇ ਕ੍ਰਿਸ਼ਨ ਜੀ ਪਾਸ ਆਖਿਆ। ਕ੍ਰਿਸ਼ਨ ਜੀ ਨੇ ਆਪਨੀ ਸ਼ਕਤੀ ਸੇ ਸਰਬ ਅਗਨੀਆਂ ਦੀਵੇ ਬੁਝਾ ਦੀਏ ਇਕ ਅਪਨੇ ਗ੍ਰਹ ਵਿਖੇ ਜਲਤਾ ਰਖਿਆ ਚੰਦ੍ਰਾਵਲ ਕੀ ਸਸ ਨੇ ਆਖਿਆ ਕਿ ਜਾਹ ਕ੍ਰਿਸ਼ਨ ਜੀ ਕੇ ਗ੍ਰਹ ਵਿਚੋਂ ਦੀਵਾ ਮਚਾ ਲਿਆ ਜਿਸ ਵਕਤ ਮਚਾਵਨੇ ਕੋ ਆਈ ਉਸ ਵਕਤ ਕ੍ਰਿਸ਼ਨ ਜੀ ਬਛੇ ਚਾਰ ਕੇ ਅਜੇ ਆਏ ਹੀ ਸੇ ਆਕੇ ਦੀਵਾ ਮਚਾਵਨੇ ਲਗੀ ਘੁੰਡ ਕਢਿਆ ਹੂਆ ਸੰਗ ਲਗੇ ਦੀਵਾ ਦਿਸੇ ਨਾਂ। ਜਿਸ ਵਕਤ ਘੁੰਡ ਮੁਖ ਉਪਰੋਂ ਚੁਕਕੇ ਦੀਵਾ ਮਚਾਵਨੇ ਲਗੀ ਉਸ ਵਕਤ ਕ੍ਰਿਸ਼ਨ ਜੀ ਅਗੇ ਖੜੋਤੇ ਸੇ ਉਸ ਵਕਤ ਦੇਖਕੇ ਮੋਹਿਤ ਹੋ ਗਈ ਦੀਵਾ ਸੇਕਨੇ ਲਗੀ ਉਂਗਲ ਵਿਚ ਮਚਦੀ ਰਹੀ ਖਬਰ ਹੀ ਨਾਂ ਪੜੀ ਕ੍ਰਿਸ਼ਨ ਚੰਦਰ ਮੈਂ ਹੀ ਸਮਾਧੀ ਲਗ ਗਈ॥ ੧॥ ਵਾ ਚੰਦ੍ਰਮਾਂ ਕੀਆਂ ਕ੍ਰਿਨਾਂ ਕੀ ਆਵਲ ਪੰਗਤੀ ਛਲੀ ਕਿਸ ਪ੍ਰਕਾਰ ਸੋ ਸੰਛੇਪ ਤੇ ਐਸੇ ਹੈ। ਕ੍ਰਿਸ਼ਨ ਚੰਦ੍ਰ ਜੀ ਰਾਤ੍ਰੀ ਕੋ ਜਮਨਾਂ ਕਿਨਾਰੇ ਆਕੇ ਗੋਪੀਆਂ ਨਾਲ ਕਲੋਲ ਕਰਿਆ ਕਰਨ। ਬਹੁਤ ਰਾਤ੍ਰੀ ਬਿਤੀਤ ਹੋ ਜਾਯਾ ਕਰੇ ਓਹੁ ਗੋਪੀਆਂ ਆਖਿਆ ਕਰਨ ਕਿ ਹਮਾਰੇ ਸਸ ਸੌਹਰਾ ਬਹੁਤ ਤਾੜਨਾ ਕਰਤੇ ਹੈਂ ਸਦੇਹਾਂ ਹੀ ਹਮ ਜਾਇਆ ਕਰਾਂਗੀਆਂ। ਤਿਸ ਵਕਤ ਦਸਮ ਪਾਤਸ਼ਾਹਾ ਮੇਂ ਲਿਖਿਆ ਹੈ। ਖਟਮਾਸਨ ਕੋ ਰਾਤ ਕੀਓ॥ ਛੇ ਮਹੀਨਿਆਂ ਕੀ ਰਾਤ੍ਰੀ ਪਾ ਦਿਤੀ ਤੇ ਚੰਦ੍ਰਮਾਂ ਭੀ ਚੜਨੇ ਸੇ ਬੰਦ ਕਰ ਦੀਆ॥ ੨॥ ਵਾ ਚੰਦ੍ਰ ਵੰਸੀਆਂ ਕੀ ਆਵਲ ਪੰਗਤੀ ਛਲੀ ਹੁਕਮ ਦੀਆ ਕ੍ਰਿਸ਼ਨ ਜੀਨੇਂ ਕੇ ਪ੍ਰਭਾਸ ਛੇਤ੍ਰ ਪਰ ਚਲਕੇ ਸਰਾਪ ਨਿਵਿਰਤ ਕਰੋ। ਓਥੇ ਜਾਕੇ ਸਰਾਬ ਪੀ ਲਈ ਸਬ ਨਸ਼ਟ ਹੋ ਗਏ। ਇਹ ਸਬ ਕ੍ਰਿਸ਼ਨ ਜੀ ਨੇ ਹੀ ਕਾਰਨ ਕੀਆ ਹੈ ਕਿ ਹਮ ਤੋ ਅਬ ਪ੍ਰਲੋਕ ਕੋ ਗਮਨ ਕਰਾਂਗੇ ਜਾਦਵ ਵੰਸ ਬਹੁਤ ਵਧ ਗਈ ਦੁਖ ਦੇਵੇਗੀ ਇਸ ਤੇ ਮਾਰਨੀ ਚਾਹੀਦੀ ਹੈ, ਕਿਸੀ ਪ੍ਰਕਾਰ। ਕਾਨ ਛੋਟੇ ਹੋਤਿਆਂ ਕੋ ਕਾਨ੍ਹਾਂ ਕਹਿਤੇ ਸੇ ਤੇ ਬਡੇ ਹੋਇਆਂ ਕੋ ਕ੍ਰਿਸ਼ਨ ਜੀ ਕਹਿਨੇ ਲਗ ਪੜੇ। ਵਾ ਕਾਨ ਨਾਮ ਸੁੰਦ੍ਰ ਕ੍ਰਿਸ਼ਨ ਜੀ।

## ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ॥

(ਗੋ) ਪ੍ਰਿਥ੍ਵੀ ਕਾ ਜੋ (ਪੀ) ਪਤੀ ਹੈ ਸੋ ਪਾਰਜਾਤ ਨਾਮ ਕਲਪ ਬ੍ਰਿਖਜ ਸਤ ਭਾਮਾ ਕੇ ਵਾਸਤੇ ਇੰਦਰ ਸੇ ਜੁਧ ਕਰਕੇ ਲੇ ਆਯਾ ਵਾ ਪਾਰਜਾਤ ਲੈ ਆਇਆ ਔਰ ਗੋਪਕਾ ਉਸੇ ਮਿਲ ਕਰ ਬਿੰਦ੍ਰਾਬਨ ਮੇਂ ਰਾਸ ਕਾ ਰੰਗ ਕਰਤਾ ਭਇਆ ਭਾਵ ਕ੍ਰਮ ਸੇ ਤੀਨੋਂ ਜੁਗੋਂ ਮੇਂ ਹੰਸ ਔਰ ਰਾਮ ਔਰ ਕ੍ਰਿਸ਼ਨ ਕੀ ਉਪਾਸ਼ਨਾ ਕਰੀ। ਵਾ ਗੋਪੀਆਂ ਕੇ ਵਾਸਤੇ ਪਾਰਜਾਤ ਨਾਮ ਕਲਪ ਬਿਰਛ ਲੈ ਆਏ॥ ੧॥ ਵਾ ਇਹ ਅਰਥ ਹੀ ਨਹੀਂ ਬਨਤਾ ਕਿਉਂਕਿ ਜਿਸ ਵਕਤ ਨਾਰਦ ਜੀ ਇੰਦਰ ਪਾਸ ਗਏ

ਹੈਂ ਉਸ ਵਕਤ ਇੰਦਰ ਨੇ ਨਾਰਦ ਜੀ ਕੋ ਕਲਪ ਬ੍ਰਿਛ ਕੇ ਪੁਸ਼ਪਾਂ ਕੀ ਮਾਲਾ ਦਿਤੀ। ਨਾਰਦ ਜੀ ਨੇ ਲਿਆਕੇ ਕ੍ਰਿਸ਼ਨ ਜੀ ਕੋ ਦੇ ਦਿਤੀ। ਅਗੇ ਕ੍ਰਿਸ਼ਨ ਜੀ ਨੇ ਸਤ ਭਾਂਮਾ ਪਟਰਾਨੀ ਕੋ ਦ ਦਿਤੀ।ਰੁਕਮਨੀ ਭੀ ਪਟਰਾਨੀ ਸੀ ਉਸ ਨੇ ਆਖਿਆ ਕਿ ਮੇਰੇ ਕੋ ਕਿਉਂ ਨਾ ਦਿਤੀ ਤਿਸ ਵਕਤ ਕ੍ਰਿਸ਼ਨ ਜੀ ਸੁਰਗ ਮੇਂ ਗਏ ਇੰਦਰ ਨਾਲ ਜੁਧ ਕਰਕੇ ਕਲਪ ਬ੍ਰਿਛ ਹੀ ਉਖੇੜ ਲਿਆਏ। ਉਖੇੜ ਕੇ ਰੁਕਮਨਾਂ ਕੇ ਦਰਵਾਜ਼ੇ ਅਗੇ ਆਕੇ ਗਡ ਦੀਆ। ਜਿਸ ਵਕਤ ਬ੍ਰਿਛ ਲਿਆਏ ਉਸ ਵਕਤ ਦੁਆਰਕਾ ਮੇਂ ਲਿਆਏ ਹੈਂ ਤੇ ਗੋਪੀਆਂ ਬ੍ਰਿਜ ਵਿਖੇ ਰਹਿਤੀਆਂ ਸੀ ਇਸ ਤੇ ਗੋਪੀਆਂ ਕੋ ਲਿਆਏ ਕਹਿਨਾਂ ਨਹੀਂ ਬਨਤਾ। ਵਾ ਰਾਧਕਾਂ ਦਾ ਨ੍ਹਸਾਨਾ ਪਿੰਡ ਜਮਨਾ ਸੇ ਪਰੇ ਸੀ ਜਮਨਾਂ ਕੇ ਪਾਰ ਜਾਤ ਨਾਮ ਜਾਕੇ ਗੋਪੀ ਜੋ ਰਾਧਕਾਂ ਤਿਸ ਕੋ ਲਿਆਏ ॥ ੩ ॥ ਵਾ ਜਿਨ੍ਹਾਂ ਨੇ ਗੋਪੀਆਂ ਨਾਲ ਬਿੰਦ੍ਰਾਬਨ ਮੇਂ ਰੰਗ ਕੀਆ ਹੈ ਸੋ ਕ੍ਰਿਸ਼ਨ ਜੀ ਪਾਰਜਾਤਾ ਲੈ ਆਏ ਵਾ (ਗੋ) ਦਾ ਪਤੀ।

## ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ ॥

ਕਲਿਜੁਗ ਕਾ ਅਥਰਬਣ ਬੇਦ ਹੂਆ ਕਲੀ ਕੇ ਪ੍ਰਤਾਪ ਕਰ (ਖੁਦਾਈ) ਸ੍ਵਾਮੀ ਕਾ ਨਾਮ ਅਲਾਹ ਭਇਆ। ਵਾ ਖੁਦਾਈ ਨਾਮ ਸ੍ਰਿਸ਼ਟੀ ਮੇਂ ਪ੍ਰਮੇਸ਼੍ਵਰ ਕਾ ਨਾਮ ਅਲਾਹ ਭਇਆ ਕਲੂ ਕਾਲ ਮੇਂ।

## ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ॥

ਨੀਲੇ ਬਸਤ੍ਰ ਰੰਗਾਇ ਕਰ ਕਪੜੇ ਪਹਿਨੇ (ਪਠਾਣੀ) ਪਠਾਣੋ ਕੀ ਜਾਤੀ ਵਾ ਤੁਰਕੋਂ ਕੀ ਮੁਗਲੋਂ ਕੀ ਜਾਤੀ ਕਾ ਹੁਕਮ ਪ੍ਰਮੇਸ਼੍ਵਰ ਨੇ ਕਰ ਦੀਆ ਭਾਵ ਏਹੁ ਹੈ। ਕਲੀਜੁਗ ਮੇਂ ਮੁਸਲਮਾਨੋ ਕੀ ਅਧਕਤਾ ਹੁਈ ਅਰ ਫਾਰਸੀ ਕੇ ਪ੍ਰਭਾਵ ਸੇ ਹਿੰਦੂ ਭੀ ਮੁਸਲਮਾਨੀ ਬੋਲੀ ਬੋਲਨੇ ਲਗੇ। ਜਥਾ ਬਾਜ਼ੇ ਹਿੰਦੂ ਬੀ ਕਹਿ ਦੇਤੇ ਹੈਂ ਖੁਦਾ ਕੀ ਕਸਮ ਹੈ ਵਾ ਖੁਦਾ ਜਾਨੇ ਕਿਆ ਹੋਗਾ। ਵਾ ਕਲੂ ਕਾਲ ਮੈਂ ਨੀਲ ਮੈਂ ਕਪੜਿਆਂ ਨੂੰ ਰੰਗ ਕੇ ਬਸਤ ਪਹਿਰੇ ਤੁਰਕਾਂ ਨੇ ਤੇ ਪਠਾਣਾਂ ਨੇ ਅਪਨਾ ਅਮਲ ਨਾਮ ਹੁਕਮ ਚਲਾਵਨਾ ਕੀਆ ਹੈ ਵਾ ਤੁਰਕਾਂ ਤੇ ਪਠਾਨਾਂ ਨੇ ਅਮਲ ਕੀਆ ਹੈ।

## ਚਾਰੇ ਵੇਦ ਹੋਏ ਸਚਿਆਰ ॥

ਇਸ ਪ੍ਰਕਾਰ ਚਾਰੋਂ ਬੇਦ ਅਪਨੇ ਅਪਨੇ ਜੁਗ ਕਾ ਹਾਲ ਕਹਿਕੇ ਸਚੇ ਹੋ ਗਏ ਹੈਂ।

## ਪੜਹਿ ਗੁਣਹਿ ਤਿਨ ਚਾਰ ਵੀਚਾਰ ॥

ਜੋ ਤਿਨ ਬੇਦੋਂ ਕੋ ਪੜ੍ਹਤੇ ਔਰ ਵਿਚਾਰਤੇ ਹੈਂ ਤਿਨ ਕੋ (ਚਾਰ) ਸੁੰਦਰ ਬਿਚਾਰ ਪ੍ਰਾਪਤਿ ਹੋਤਾ ਹੈ।

## ਭਾਉ ਭਗਤਿ ਕਰਿ ਨੀਚੁ ਸਦਾਏ ॥

ਸਭ ਬੇਦੋਂ ਕਾ ਸਿਧਾਂਤ ਇਹ ਹੈ ਕਿ ਪ੍ਰੇਮਾ ਭਗਤੀ ਕਰਕੇ ਅਪਨੇ ਆਪ ਕੋ ਨੀਵਾਂ ਕਹਾਵੇ ਭਾਵ ਨਿੰਮ੍ਰਤਾ ਭਾਉ ਰਖੇ।

## ਤਉ ਨਾਨਕ ਮੋਖੰਤਰੁ ਪਾਏ ॥੨॥

ਗੁਰੂ ਜੀ ਕਹਿਤੇ ਹੈਂ ਤਬ ਰਿਦੇ ਕੇ ਅੰਦਰ ਹੀ ਮੋਖਸ਼ ਪਾਵਤਾ ਹੈ। ਵਾ ਅੰਤਰ ਭੇਦ ਸੇ ਮੋਖਸ਼ ਪਾਵਤਾ ਹੈ ਅਰਥਾਤ ਅਭੇਦ ਨਿਸਚਯ ਹੋਤਾ ਹੈ ॥

## ॥ ਪਉੜੀ ॥ ਸਤਿਗੁਰ ਵਿਟਹੁ ਵਾਰਿਆ ਜਿਤੁ ਮਿਲਿਐ ਖਸਮੁ ਸਮਾਲਿਆ ॥

ਸਤਿਗੁਰੋਂ ਕੇ (ਵਿਟਹੁ) ਉਪਰ ਸੇ ਬਲਿਹਾਰੀ ਜਾਈਐ ਜਿਨ ਕੇ ਮਿਲਨੇ ਸੇ ਸ੍ਵਾਮੀ ਕੋ ਯਾਦ ਕੀਆ ਹੈ।

## ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ ਇਨੀ ਨੇਤ੍ਰੀ ਜਗਤੁ ਨਿਹਾਲਿਆ ॥

ਜਿਨ੍ਹੋਂ ਨੇ ਉਪਦੇਸ਼ ਕਰਕੇ ਬੁਧ ਨੇਤ੍ਰੋਂ ਮੇਂ ਐਸਾ ਗਿਆਨ ਕਾ ਅੰਜਨ ਪਾਇ ਲਗਾਇ ਦੀਆ ਹੈ ਜਿਸ ਕਰ ਇਨੋਂ ਨੇਤ੍ਰੋਂ ਸੇ ਜਗਤ ਕੋ ਬ੍ਰਹਮ ਰੂਪ (ਨਿਹਾਲਿਆ) ਦੇਖਾ ਹੈ।

## ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥

ਐਸੇ ਸ੍ਵਾਮੀ ਕੋ ਛੋਡ ਕਰ ਜੋ ਦੂਸਰੇ ਬਨਜ ਮੇਂ ਅਰਥਾਤ ਆਨ ਦੇਉ ਉਪਾਸਨਾ ਮੇਂ ਲਗੇ ਹੈਂ ਸੋ ਬਨਜਾਰੇ ਡੂਬੇ ਹੈਂ।

## ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ ॥

ਸਤਿਗੁਰੂ ਹੀ ਵਾ ਸਤਿਗੁਰ ਪਾਸ ਸੰਸਾਰ ਸਮੁੰਦ੍ਰ ਸੇ ਪਾਰ ਕਰਨੇ ਹਾਰਾ ਗਿਆਨ (ਬੋਹਿਥਾ) ਜਹਾਜ ਹੈ ਇਹ ਕਿਸੀ ਬਿਰਲੇ ਨੇ ਬੀਚਾਰ ਕੀਆ ਹੈ।

## ਕਰਿ ਕਿਰਪਾ ਪਾਰਿ ਉਤਾਰਿਆ ॥ ੧੩॥

ਜਿਸ ਨੇ ਬੀਚਾਰ ਕੀਆ ਹੈ ਤਿਸ ਕੋ ਕ੍ਰਿਪਾ ਕਰਕੇ ਸੰਸਾਰ ਸਮੁੰਦਰ ਸੇ ਪਾਰ ਉਤਾਰ ਦੀਆ ਹੈ ॥ ੧੩ ॥

## ॥ ਸਲੋਕ ਮਃ ੧ ॥ ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ ।

ਸਿੰਮਲ ਕਾ ਬ੍ਰਿਖ ਜੈਸੇ (ਸਰਾਇਰਾ) ਸੀਧਾ ਹੋਤਾ ਹੈ ਔਰ (ਅਤਿ ਦੀਰਘ) ਅਤ ਊਚਾ ਹੋਤਾ ਹੈ (ਅਤਿਮੁਚੁ) ਅਤਿ ਮੋਟਾ ਹੋਤਾ ਹੈ। ਵਾ ਸਰਾਇਰਾ ਨਾਮ ਸਿਧਾ ਹੈ ਦੀਰਘ ਨਾਮ ਉਚਾ ਹੈ ਅਤਿ ਮੁਚੁ ਨਾਮ ਬਿਸਤਾਰ ਨਾਲ ਹੈ।

## ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥

(ਓਇ ਜਿ) ਵਹੁ ਜੋ ਫਲ ਕੀ ਆਸ ਕਰਕੇ ਪੰਖੀ ਸਬ ਹੀ ਆਊਤੇ ਹੈਂ ਸੋ (ਕਿਤੁ) ਕਿਤਨੇ ਭਾਵ ਬਹੁਤੇ ਹੀ ਨਿਰਾਸ ਹੋ ਕਰ ਜਾਤੇ ਹੈਂ।

## ਫਲ ਫਿਕੇ ਫੁਲ ਬਕ ਬਕੇ ਕੰਮਿ ਨ ਆਵਹਿ ਪਤ ॥

ਕਿਉਂਕਿ ਫਲ ਉਸ ਕੇ ਫੀਕੇ ਹੋਤੇ ਹੈਂ ਫੁਲ ਬਕ ਬਕੇ ਹੋਤੇ ਹੈਂ ਪਤੇ ਭੀ ਕਾਮ ਨਹੀਂ ਆਊਤੇ।

## ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਮਿਠਤ ਵਾਲੀ ਹੈ ਸੋ ਯਦਪਿ ਨੀਵੀ ਹੈ (ਤਤੁ) ਸੋ ਬੇਰੀ ਦੇ ਗੁਣੋਂ ਦੀਆਂ ਭਲਿਆਈਆਂ ਕਹੀਆਂ ਨਹੀਂ ਜਾਤੀਆਂ ਦ੍ਰਿਸ਼ਟਾਂਤ ਮੇਂ ਦੇਖਨੇ ਸੇ ਅਤਿਸੀਧਾ ਸੂਧਾ ਸੰਤ ਪ੍ਰਤੀਤ ਹੋਤਾ ਹੈ ਪ੍ਰਤਿਸਟਾ ਜਸ ਬਨ ਰਹਾ ਹੈ ਯਹੀ ਦੀਰਘਤਾ ਹੈ। ਮੁਚਤਾ ਯੇਹ ਹੈ ਜੋ ਸਿਖ ਪਰ ਸਿਖ ਮੰਡਲੀ ਬਿਭੂਤੀ ਸਭ ਪ੍ਰਕਾਰ ਬਨ ਰਹੀ ਹੈ ਪਰੰਤੂ ਫਲ ਗਯਾਨ ਕੀ ਬਾਤੇਂ ਜੋ ਕਰਤਾ ਹੈ ਸੋ ਬਚਨ (ਫੀਕੇ) ਪ੍ਰੇਮ ਸੇ ਰਹਿਤ ਕਥਨ ਮਾਤ੍ਰ ਹੈਂ। ਫੁਲ ਕਰਮ ਸਕਾਮੀ ਕਰਤਾ ਹੈ ਸੋ ਬਕ ਬਕੇ ਤਿਸ ਕੀ ਪ੍ਰਤਿਸ਼ਟਾ ਪ੍ਰਲੋਕ ਮੇਂ ਉਸ ਕੇ ਵਾ ਜਗਯਾਸੀ ਕੇ ਕਿਸੀ ਕਾਮ ਨਹੀਂ ਆਊਤੀ (ਮਿਠਤ ਨੀਵੀ) ਬਾਨੀ ਜਿਨ ਕੀ ਮਧੁਰ ਬੁਧਿ ਨਿਮ੍ਰਤਾ ਸੇ ਭਰੀ ਹੋਈ ਪਰਉਪਕਾਰ ਆਦਿ ਗੁਣੋਂ ਕੀ ਭਲਿਆਈ ਹੈ ਤਤ੍ਵ ਮਿਥਯਾ ਕੇ ਬਿਬੇਕ ਕਰਨੇ ਕੋ ਗੁਣ ਕੀ ਤਿਨ ਮੇਂ ਚੰਗਿਆਈ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨ ਕਾ ਗਿਯਾਨੁ ਕਰਮ ਪ੍ਰਤਿਸ਼ਟਾ ਸਭ ਰਸ ਦਾਇਕ ਹੈ ਪੁਨਹ—ਵਹੁ ਮੋਖ ਪਾਵਤੇ ਹੈਂ ਵਾ ਪਾਸ ਉਸ ਕੇ ਬੇਰੀ ਹੈ ਨੀਵੀਂ ਹੈ ਤੇ ਮਿਠੀ ਹੈ ਗੁਨ ਉਸ ਮੇਂ ਇਹ ਹੈ ਬੇਰ ਹੈਂ। ਚੰਗਿਆਈਆਂ ਕੌਨ ਛੋਹੈ ਤਤ ਉਸ ਕੀ ਲਕੜੀ ਇਸੀ ਪ੍ਰਕਾਰ ਕਹਿਤੇ ਹੈਂ ਪਖੰਡੀ ਗੁਰੂ ਕਾ ਸੰਗ ਤਯਾਗੋ। ਸਿੰਮਲ ਰੁਖ ਕੌਨ ਪਖੰਡੀ ਸਰਾਇਰਾ ਸਿਧਾ ਸਾਫ਼ ਬੰਨਨੇ ਵਾਲਾ ਅਤਿ ਦੀਰਘ ਕੌਨ ਜਸ ਹੋ ਰਹਿਆ ਹੈ ਅਤਿ ਮੁਚੁ ਚੇਲੇ ਪਰ ਚੇਲਾ ਫਲ ਕੌਨ ਗਯਾਨ ਕੀਆਂ ਬਾਤਾਂ ਭੀ ਫਿਕੀਆਂ ਹੈਂ ਤੇ ਫੁਲ ਕੌਨ ਕਰਮ ਧਰਮ ਕਰਨਾ ਭੀ ਬਕ ਬਕਾ ਹੈ ਓਇ ਜੋ ਜਗਯਾਸੂ ਰੂਪੀ ਤੋਤੇ ਜੋ ਆਵਤੇ ਹੈਂ ਇਸੀ ਵਾਸਤੇ ਨਿਰਾਸੇ ਚਲੇ ਜਾਤੇ ਹੈਂ।

## ਮਿਠਤ ਨੀਵੀ ਨਾਨਕਾ ॥

ਸੰਤ ਜਨ ਮਿਠੇ ਵਚਨਾਂ ਕੋ ਬੋਲਤੇ ਹੈਂ ਨਿੰਮ੍ਰਤਾ ਧਾਰਕੇ ਗੁਨ ਸਤ ਸੰਤੋਖ ਆਦਕ ਚੰਗਿਆਈਆਂ ਪਰ ਉਪਕਾਰ ਤਤ ਮਿਥਿਆ ਕਾ ਵਿਵੇਚਨ ਕਰਨਾਂ।

## ਸਭ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ ॥

ਜੋ ਨਿਮ੍ਰਤਾ ਕਰਤਾ ਹੈ ਸੋ ਸਭ ਕੋਈ ਆਪ ਕੋ ਨਿਉਂਦਾ ਹੈ ਭਾਵ ਅਪਨੇ ਵਾਸਤੇ ਕਰਤਾ ਹੈ ਪਰਾਏ ਵਾਸਤੇ ਕੋਈ ਨਿਮ੍ਰਤਾ ਨਹੀਂ ਕਰਤਾ।ਵਾ ਸਭ ਕੋਈ ਆਪਨੇ ਚਰਨਾਂ ਮੇਂ ਨਿਵਾਵਤਾ ਹੈ ਪਰਾਇ ਕੇ ਚਰਨਾਂ ਮੇਂ ਕੋਈ ਨਹੀਂ ਨਿਵਾਵਤਾ।ਪਰ ਕੌਨ ਗੁਰੂ ਈਸ਼੍ਵਰ ਵਾ ਸਭ ਕੋਈ ਆਪਨੇ ਆਪ ਕੇ ਲਈ ਨਿਉਤਾ ਹੈ ਕਿਉਂਕਿ ਇਹ ਮੇਰੇ ਕੋ ਨਿਮਸਕਾਰ ਕਰੇਗਾ।

## ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ ॥

ਜਬ ਬੁਧੀ ਰੂਪੀ ਤਰਾਜੂ ਪਰ ਧਰਕੇ ਤੋਲੀਏ ਤੋ ਜੋ ਨਿਉਂਤਾ ਹੈ ਵਹੀ ਭਾਰੀ ਹੋਤਾ ਹੈ ਭਾਵ ਸਭ ਗੁਣੋਂ ਸੰਜੁਗਤਿ ਹੋਤਾ ਹੈ।

## ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥

(ਅਪਰਾਧੀ) ਪਾਪੀ ਸਭ ਸੇ (ਦੂਨਾ) ਨਿਉਤਾ ਹੈ ਜੈਸੇ ਮ੍ਰਿਗੋਂ ਕੇ ਮਾਰਨੇ ਵਾਲਾ ਨਿਉਤਾ ਹੈ ਤਿਸ ਕੋ ਨਿਮ੍ਰਤਾ ਕਾ ਕੁਛ ਪੁੰਨ ਨਹੀਂ ਉਲਟਾ ਅਧਕ ਪਾਪ ਹੋਤਾ ਹੈ ਵਾ ਅਪਰਾਧੀ ਦੂਣਾ ਨਿਵੈ। ਨਿਵਣ ਨੀਚ ਕੀ ਅਤਿ ਦੁਖਦਾਈ।

## ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥੧॥

ਜੋ ਰਿਦੈ (ਕੁਸੁਧੇ) ਟੇਢੇ ਜਾਤੇ ਹੈਂ ਤਉ ਸੀਸ ਨਿਵਾਉਨੇ ਸੇ ਕਿਯਾ ਹੋਤਾ ਹੈ ਭਾਵ ਕੁਛ ਨਹੀਂ ਹੋਤਾ ਹੈ ॥ ੧ ॥ ਇਹ ਸਲੋਕ ਕਾਂਸ਼ੀ ਮੇਂ ਪ੍ਰਤਪਖੀ ਬ੍ਰਹਮਣੋ ਸਾਥ ਹੂਆ ਹੈ।

## ਮਃ ੧ ॥ ਪੜਿ ਪੁਸਤਕ ਸੰਧਿਆ ਬਾਦੰ ॥

ਪੁਸਤਕ ਪੜ੍ਹਤੇ ਹੋ ਸੰਧਯਾ ਕਰਤੇ ਹੋ (ਬਾਦੰ) ਚਰਚਾ ਕਰਤੇ ਹੋ।

## ਸਿਲ ਪੂਜਸਿ ਬਗੁਲ ਸਮਾਧੰ ॥

(ਸਿਲ) ਸਾਲਗ੍ਰਾਮ ਪੂਜਤੇ ਹੋ ਬਗਲੇ ਕੀ ਭਾਤ ਸਮਾਧਿ ਲਗਾਉਤੇ ਹੋ। ਵਾ ਬਗਲੇ ਕੀ ਤਰ੍ਹਾਂ ਸਮਾਧੀ ਵਾ ਬਗਲ ਨਾਮ ਕਨਾਰੇ ਹੋਇਕੇ ਵਾ ਪੂਜੇ ਕੀ ਠਾਕਰਾਂ ਕੀ ਬਗਲ ਮੈਂ ਪਾ ਲੈਨੀ।

## ਮੁਖਿ ਝੂਠਿ ਬਿਭੂਖਣ ਸਾਰੰ ॥

ਮੁਖ ਸੇ ਝੂਠੀ ਬਾਤ ਭੀ ਜੋ ਕਰਤੇ ਹੋ ਤਿਸ ਕੋ ਬਿਸੇਖ ਕਰ ਸਚ ਭੂਖਨੋਂ ਕੇ ਸਮਾਨ (ਸਾਰੰ) ਸ੍ਰੇਸ਼ਟ ਬਨਾਇ ਦੇਤੇ ਹੋ। ਵਾ ਮੁਖ ਸੇ ਝੂਠ ਐਸਾ ਬਕਨਾਂ ਸਾਰ ਨਾਮ ਸ੍ਵਰਨ ਕੇ ਭੂਖਨ ਵਤ ਕਰਕੇ ਦਿਖਾਲ ਦੇਣਾਂ।

## ਤ੍ਰੈਪਾਲ ਤਿਹਾਲ ਬਿਚਾਰੰ ॥

(ਤ੍ਰੈਪਾਲ) ਤ੍ਰਿਪਦੀ ਗਾਇਤ੍ਰੀ ਮੰਤ੍ਰ ਜੋ ਹੈ ਤਿਸ ਕੀ ਤੀਨੋਂ ਸੰਧਯਾ ਕਾਲ ਮੇਂ ਵਿਚਾਰ ਕਰਤੇ ਹੋ ਵਾ ਜੋ ਪ੍ਰਮੇਸ਼੍ਵਰ (ਤ੍ਰੈ) ਤੀਨੋਂ ਲੋਕੋਂ ਕੀ ਪਾਲਨਾ ਕਰਨੇ ਵਾਲਾ ਹੈ ਸੋ (ਤਿਹਾਲੁ) ਤੁਮਾਰਾ (ਹਾਲ) ਬ੍ਰਿਤਾਂਤ ਵਿਚਾਰ ਰਹਾ ਹੈ ਭਾਵ ਜਾਨ ਰਹਾ ਹੈ ਵਾ ਤ੍ਰਿਲੋਕੀ ਕੀ ਜੋ ਪਾਲਨਾ ਕਰਨੇ ਵਾਲਾ ਹੈ ਓਹੁ ਤਿ ਤਿਸ ਤੇਰੇ ਹਾਲ ਕੋ ਵਿਚਾਰਤਾ ਹੈ। ਵਾ ਤ੍ਰੈਪਾਲ ਨਾਮ ਤ੍ਰਿਪਦੀ ਗਾਯਤ੍ਰੀ ਪੜ੍ਹਨੀ।

## ਗਲਿ ਮਾਲਾ ਤਿਲਕੁ ਲਿਲਾਟੰ ॥

ਗਲੇ ਮੇਂ ਮਾਲਾ ਪਹਿਨਤੇ ਹੋ ਮਸਤਕ ਪਰ ਊਰਧ ਪੁੰਡ ਵਾ ਤ੍ਰਿਪੁੰਡ ਤਿਲਕ ਲਗਾਉਤੇ ਹੋ।

## ਦੁਇ ਧੋਤੀ ਬਸਤ੍ਰ ਕਪਾਟੰ ॥

ਦੋ ਧੋਤੀਆਂ ਰਖਤੇ ਹੋ ਔਰ (ਕਪਾਟੰ) ਮਸਤਕ ਪਰ ਬਸਤ੍ਰ ਰਖਤੇ ਹੋ ਭਾਵ ਪੂਜਾ ਕਾਲ ਮੇਂ ਪਰਨਾ ਰਖਤੇ ਹੋ।

## ਜੇ ਜਾਣਸਿ ਬ੍ਰਹਮੰ ਕਰਮੰ ॥

ਜੋ ਬ੍ਰਹਮ ਕੇ ਜਾਨਨੇ ਕਾ (ਕਰਮੰ) ਪ੍ਰਕਾਰ ਭਾਵ ਸਾਧਨ (ਜਾਨਸਿ) ਜਾਨਤੇ ਹੈਂ।

## ਸਭਿ ਫੋਕਟ ਨਿਹਚਉ ਕਰਮੰ ॥

ਤਿਨ ਕੇ ਨਿਹਚੇ ਮੇਂ ਪੂਰਬੁਕਤ ਕਰਮ ਸਭ (ਫੋਕਟ) ਸਾਰ ਤੋਂ ਰਹਿਤ ਭਾਵ ਨਿਹਫਲ ਹੈਂ, ਜੋ ਕੋਈ। ਵਾ ਤੁਮ ਜੇਕਰ ਬ੍ਰਹਮ ਪ੍ਰਾਪਤੀ ਕੇ ਸਾਧਨੋਂ ਕੋ ਜਾਨਤੇ ਹੋ ਨਿਸਚੇ ਕਰਕੇ ਪੂਰਬੁਕਤ ਸਭ ਕਰਮ ਨਿਸਫਲ ਹੈਂ।

**ਕਹੁ ਨਾਨਕ ਨਿਹਚਉ ਧਿਆਵੈ ॥**

ਸ੍ਰੀ ਗੁਰੂ ਜੀ ਕਹਿਤੇ ਹੈਂ ਨਿਸਚਜ ਕਰਕੇ ਪ੍ਰਮੇਸ਼੍ਵਰ ਕਾ ਧਜਾਨ ਕਰੇ।

**ਵਿਣੁ ਸਤਿਗੁਰੁ ਵਾਟ ਨ ਪਾਵੈ ॥**

ਸਤਿਗੁਰਾਂ ਸੇ ਬਿਨਾ ਧਜਾਨ ਕਾ ਰਸਤਾ ਜੀਉ ਪਾਵਤਾ ਨਹੀਂ ਹੈ।

**ਪਉੜੀ ॥ ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆਂ ਅੰਦਰਿ ਜਾਵਣਾ ॥**

(ਕਪੜੁ) ਬਸਤ੍ਰ ਭਾਵ ਕਪੜੇ ਕਾ ਸਮਦਾਉ ਅਰੁ (ਸੁਹਾਵਣਾ) ਸੁੰਦਰ ਰੂਪ ਜੋ ਦੇਖੀਤਾ ਹੈ ਸੋ ਸਭ ਇਸੀ ਸੰਸਾਰ ਮੇਂ ਛੋਡ ਕਰ ਚਲਾ ਜਾਨਾ ਹੈ।

**ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥**

ਜੋ ਮੰਦਾ ਬੁਰਾ ਕਾਮ (ਚੰਗਾ) ਭਲਾ ਕਰਮ ਅਪਨਾ ਕੀਆ ਹੂਆ ਹੈ ਤਿਸੀ ਅਨੁਸਾਰ ਆਪੇ ਹੀ ਫਲੁ ਪਾਉਨਾ ਹੈ।

**ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ ॥**

ਮਨ ਭਾਂਵਦੇ ਭਾਵ ਬਿਚਾਰ ਔਰ ਨੀਤ ਰਹਿਤ ਜੋ ਹੁਕਮ (ਕੀਏ) ਚਲਾਏ ਹੈਂ ਤਿਨੋਂ ਕੋ ਜਮ ਮਾਰਗ ਕੇ (ਭੀੜੇ) ਤੰਗ ਰਸਤੇ ਮੇਂ ਜਾਣਾ ਹੋਇਗਾ।

**ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥**

ਜਬ ਜੀਵ ਨੰਗਾ ਹੋਕਰ (ਦੋਜ਼ਕ) ਨਰਕ ਕੋ ਚਲਾ ਤਬ ਅਤੀ (ਡਰਾਵਣਾ) ਭਜਾਨਕ ਦਿਖਲਾਈ ਪੜੇਗਾ।

**ਕਰਿ ਅਉਗਣ ਪਛੋਤਾਵਣਾ ॥ ੧੪ ॥**

ਅਵਗਨ ਕਰਕੇ ਪਛਤਾਵਨਾ ਹੋਤਾ ਹੈ ॥ ੧੪ ॥ ਜਨੇਊ ਪਹਿਰਾਉਨੇ ਵਾਲੇ ਬ੍ਰਹਮਣ ਪ੍ਰਤੀ ਕਹਿਤੇ ਹੈਂ। ਵਾ ਜਿਸ ਵਕਤ ਪਿਤਾ ਕਾਲੂ ਜੀ ਨੇ ਹਰੀ ਦਇਆਲ ਪੰਡਤ ਕੋ ਬੁਲਾਇਆ ਹੈ ਕਿ ਇਨ ਕੇ ਜੰਞੂ ਡਾਲੋ ਪੂਰਬੋਕਤ ਭੀ ਹਰੀ ਦਇਆਲ ਕੋ ਕਾਖਜਾ ਸੀ ਕਿ ਗੁਰੂ ਜੀ ਆਪਣੇ ਮੁਖਾਰ ਬਿੰਦ ਸੇ ਉਪਦੇਸ਼ ਸੁਨਾਵਨ ਤਿਸ ਵਕਤ ਗੁਰੂ ਜੀ ਉਪਦੇਸ਼ ਦੁਆਰੇ ਕਥਨ ਕਰਤੇ ਹੈਂ ਕਿ ਜਦੀ ਐਸ ਜੰਞੂ ਹੈ ਤਾਂ ਤੂੰ ਹਮਾਰੇ ਗਲ ਵਿਖੇ ਡਾਲ ਜਦੀ ਐਸਾ ਨਹੀਂ ਤਾਂ ਨਾ ਡਾਲ ਕੈਸਾ ਡਾਲ।

**॥ ਸਲੋਕ ਮਃ ੧ ॥ ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥**

ਸ੍ਰੀ ਗੁਰੂ ਨਾਨਕ ਜੀ ਕੋ ਜਬ ਪੰਡਤ ਹਰੀ ਦਇਆਲ ਜਨੇਊ ਪਹਿਨਾਉਨੇ ਲਗਾ ਉਸ ਕਾਲ ਮੇਂ ਸ੍ਰੀ ਗੁਰੂ ਜੀ ਨੇ ਯਹਿ ਸਲੋਕ ਕਹਾ ਹੇ ਪਾਂਡੇ ਜੀ ਜੇਕਰ ਜੀਉ ਕਾ ਜਨੇਊ ਹੈ ਤਉ ਪਹਿਨਾਉ ਪ੍ਰੋਹਤ ਨੇ ਕਹਾ ਦਯਾਲ ਜੀ ਉਸ ਜਨੇਉ ਕਾ ਆਪ ਕਥਨ ਕਰੀਏ। ਉਤਰ:-ਸ੍ਰੀ ਮੁਖਵਾਕ:-ਸਭ ਜੀਵੋਂ ਪਰ ਦਜਾ ਕਰਨਾ ਯਹੀ ਤੋ ਕਪਾਸ ਹੋਇ ਔਰ ਉਸ ਮੇਂ ਸੇ ਸੰਤੋਖ ਕਾ ਸੂਤ ਨਿਕਾਲੇ ਔਰ ਇੰਦ੍ਰੀਓਂ ਕਾ ਦਮਨ ਰੂਪ ਕੀਆਂ ਗੰਢਾਂ ਦੇਵੇ ਸਤ ਬੋਲਨ ਰੂਪ ਵਟੁ ਦੇਵੇ।

**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥**

ਏਹੁ ਜਨੇਊ ਜੀਵ ਕਾ ਹਈ ਹੈ ਪਾਡੇ ਜੀ ਜਉ ਤੁਮਾਰੇ ਪਾਸ ਹੋਇ ਤੋ ਹਮਾਰੇ (ਘਤੁ) ਪਾਉ ਭਾਵ ਪਹਿਨਾਉ। ਵਾ ਆਪਨੇ ਪਾਉ। ਵਾ ਸਤ ਬੋਲਨਾ ਰੂਪੀ ਵਟ ਦੇਨਾਂਕਰ ਏਹੁ ਜਨੇਊ ਜੀ ਕੀ ਪ੍ਰਲੋਕ ਮੇਂ ਰਖਿਆ ਕਰਨਹਾਰ ਹੈ ਇਹ ਤੇਰੇ ਪਾਸ ਹੈ ਤਾਂ ਹਮਾਰੇ ਘਤ ਦੇ।

**ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ॥**

ਯਹ ਜੀਉ ਕਾ ਜਨੇਊ ਕੈਸਾ ਹੈ ਜੋ ਨਾ ਤੋ ਟੂਟਤਾ ਹੈ ਨ ਮੈਲ ਲਗਤੀ ਹੈ ਨ ਜਲਤਾ ਹੈ ਨ ਕਹੀਂ ਜਾਤਾ ਹੈ।

**ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥**

ਹੇ ਪੰਡਤ ਜੀ ਸੋ ਪੁਰਖੁ ਧੰਨ ਹੈਂ ਜੋ ਇਸ ਪਰਕਾਰ ਜੀਉ ਕਾ ਜਨੇਊ ਗਲ ਪਹਿਰ ਕਰ ਪਰਲੋਕ ਕੋ ਚਲੇ ਹੈਂ।

**ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥**

ਅਬ ਸਰੀਰ ਕੇ ਜਨੇਊ ਕੋ ਕਹਿਤੇ ਹੈਂ (ਚਉਕੜਿ) ਜਨੇਊ ਮੋਲ ਮੰਗਾਇਆ ਪੁਨਾ ਚੌਕੇ ਮੇਂ ਬੈਠਕੇ ਗਲੇ ਮੇਂ ਪਾਯਾ ਸੰਕੇਤੀ ਚੌਕੜ ਨਾਮ ਹੀ ਜਨੇਊ ਕਾ ਹੈ ਮੁਲ ਅਣਾਇਆ ਨਾਮ ਮੰਗਵਾਇਆ। ਵਾ ਸਤਿਜੁਗ ਮੇਂ ਤਾਂ ਚੌਕੜ ਨਾਮ ਚਾਰ ਚੁਆਨੀਆਂ ਕੋ ਆਵਤਾ ਸੀ ਤੇ ਤ੍ਰੇਤੇ ਮੈਂ ਚੌਂਕੜ ਨਾਮ ਚਾਰ ਆਨਿਆਂ ਕੋ ਆਵਤਾ ਸੀ ਤੇ ਦੁਆਪੁਰ ਮੇਂ ਚੌਕੜ ਨਾਮ ਚਾਰ ਪੈਸਿਆਂ ਕੋ ਆਵਤਾ ਸੀ ਤੇ ਕਲਜੁਗ ਮੇਂ ਚੌਕੜ ਨਾਮ ਚਾਰ ਕੌਡੀਆਂ ਕੋ ਆਵਤਾ ਹੈ।

**ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥**

ਬ੍ਰਾਹਮਣੇ ਨੇ ਕਾਨ ਮੇਂ ਗਾਇਤ੍ਰੀ ਮੰਤ੍ਰ ਕੀ ਸਿਖਿਆ ਦੀ ਤਬ ਸੇ ਬ੍ਰਾਹਮਣ ਗੁਰੂ (ਥਿਆ) ਹੂਆ।

**ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ ॥੧॥**

ਜਬ ਓਹੁ ਪੁਰਖ ਮਰ ਗਯਾ ਭਾਵ ਸਰੀਰਕਾ ਵਿਯੋਗ ਹੂਆ ਤਬ ਵੋਹ ਜਨੇਊ ਚਿਖਾ ਮੇਂ ਜਲਕਰ ਝੜ ਪਯਾ ਭਾਵ ਲਹ ਗਯਾ ਤਬ ਜੀਉ ਜਨੇਊ ਸੇ ਬਿਨਾ ਪਰਲੋਕ ਮੇਂ ਗਯਾ ॥੧॥

**ਮਃ ੧ ॥ ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ ॥**

ਇਸ ਜਨੇਊ ਕੋ ਪਾਇਕਰ ਲਾਖੋਂ ਚੋਰੀਆਂ ਕਰਤੇ ਹੈਂ ਲਾਖੋਂ (ਜਾਰੀਆਂ) ਪਰ ਇਸਤ੍ਰੀ ਗਮਨ ਕਰਤੇ ਹੈਂ, ਲਾਖੋਂ (ਕੂੜੀਆਂ) ਝੂਠੀਆਂ ਬਾਤਾਂ ਕਰਤੇ ਹੈਂ ਲਾਖੋਂ ਗਾਲੀਆਂ ਦੇਤੇ ਹੈਂ।

**ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ ॥**

ਲਾਖੋਂ ਠਗੀਆਂ ਔਰ ਲਾਖੋਂ (ਪਹਿਨਾਮੀਆਂ) ਛਪਾਇ ਕਰਕੇ ਮੰਦ ਕਰਤੂਤਾਂ ਕਰਨੀਆਂ ਇਹ ਬਿਕਾਰ ਰਾਤ ਦਿਨ ਜੀਵੋਂ ਕੇ ਨਾਲ ਰਹਿਤੇ ਹੈਂ।

**ਤਗੁ ਕਪਾਹਹੁ ਕਤੀਐ ਬਾਮਣੁ ਵਟੇ ਆਇ ॥**

ਤਗ ਕਪਾਹ ਤੇ ਕਤੀ ਦਾ ਹੈ ਔਰ ਬ੍ਰਾਹਮਣ ਆਕਰ ਵਟਦਾ ਹੈ।

**ਕੁਹਿ ਬਕਰਾ ਰਿੰਨਿ ਖਾਇਆ ਸਭੁਕੋ ਆਖੈ ਪਾਇ ॥**

ਬਕਰਾ (ਕੁਹਿ) ਮਾਰਕੇ ਪੁਨਾ ਰਿੰਨ੍ਹ ਕਰਕੇ ਖਾਇਆ ਤਬ ਸਭ ਕੋਈ ਕਹਿਤਾ ਹੈ ਕਿ ਜਨੇਊ ਪਾਇਆ ਹੈ। ਵਾ ਪਹਿਲੇ ਕੁਹਿਆ ਪੁਨਾ ਰਿਧਿਆ ਫੇਰ ਖਾਇਆ ਤਾਂ ਸਭ ਕੋਈ ਆਖਤਾ ਹੈ ਜਨੇਊ ਪਾ ਦੇਵੇ। ਵਾ ਪ੍ਰਲੋਕ ਮੇਂ ਇਸ ਜਨੇਊ ਨੇ ਕੁਹਿ ਨਾਮ ਕੋਈ ਬਨਾਮ ਵੀ ਭਾਵ ਕੋਈ ਬੀ ਕਰਾਰਿ ਨਾਮ ਕਰਾਰ ਨਿਖਾਇਆ ਨਹੀਂ ਖਾਧਾ ਕਿ ਮੇਰਾ ਦੋਸਤ ਹੈ ਐਸਾ ਜੰਞੂ ਨੇ ਨਾ ਆਖਿਆ ਸਭ ਕੋਈ ਏਹੀ ਆਖਤਾ ਹੈ ਕਿ ਪਾਵੇ ਜੁਤੀਆਂ ਦੀ ਮਾਰ।

**ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ ॥**

ਜਬ ਵੋਹ ਪੁਰਾਣਾ ਹੋ ਗਯਾ ਤਬ ਉਸਕੋ ਸੁਟ ਦੇਈਤਾ ਹੈ ਪੁਨਾ ਪੁਨਾ ਔਰ ਪਾਈਤਾ ਹੈ।

**ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ ॥**

ਸ੍ਰੀ ਗੁਰੂ ਜੀ ਕਹਿਤੇ ਹੈਂ ਤਗ ਜਨੇਊ ਬਲ ਵਾਲਾ ਹੋਵੇ ਤੇ ਤੁਟੇ ਨਹੀਂ। ਇਤਨਾ ਸੁਨ ਕਰ ਪ੍ਰੋਹਤ ਹਰਦਿਆਲ ਜੀ ਨੇ ਕਹਾ ਗੁਰੂ ਜੀ ਜਨੇਊ ਕਾ ਤੋ ਜੋੜਾ ਪਹਿਰਾ ਜਾਤਾ ਹੈ ਆਪਨੇ ਏਕ ਜਨੇਊ ਕਾ ਕਥਨ ਕੀਆ ਹੈ। ਦੂਸਰਾ ਭੀ ਕਹੀਏ। ਸ੍ਰੀ ਮੁਖਵਾਕ ॥੨॥

**ਮਃ ੧ ॥ ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ ॥**

ਜੋ ਨਾਮ ਕਾ ਸ੍ਰਵਣ ਕਰਨਾ। ਇਹ ਕਪਾਸਕਾ ਬੀਜ ਬੋਇਆ ਹੋਇ ਜੋ ਨਾਮ ਕਾ ਮੰਨਣਾ ਹੈ ਸੋ ਕਪਾਸ ਕੇ ਪਤੇ ਉਪਜੇ ਉਸਮੇਂ ਜੋ ਸਚ ਰੂਪ ਕਾ ਸਲਾਹੁਣਾ ਭਾਵ ਨਿਦਿਆਸਨ ਹੈ ਸੋ ਸੂਤਰ ਨਿਕਾਲਾ ਜਾਇ। ਵਾ ਨਾਮ ਕਾ ਸ੍ਰਵਣ

ਕਰਨਾ ਇਹ ਬੀਜ ਬੋਵਨਾ ਹੈ ਤੇ ਮਨਨ ਕਰਨਾ ਇਹ ਪਤੇ ਉਤਪੰਨ ਹੈ ਸਾਲਾਹੀ ਨਾਮ ਨਿਧਿਆਸਨ ਕਰਨਾਂ ਇਹ ਸੂਤ ਹੈ।

**ਦਰਗਹਿ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ ॥੩॥**

ਐਸਾ ਜਨੇਊ (ਪੂਤ) ਪਵਿਤਰ ਪਾਈਐ ਪੁਨਾ ਜਬ ਪਰਲੋਕ ਜਾਈਐ ਤਉ ਤੁਟਦਾ ਨਹੀਂ ਭਾਵ ਨਾਮ ਜਪਨ ਕਾ ਪੁੰਨ ਪਰਲੋਕ ਮੈ ਸਾਥ ਸਹਾਇਕ ਹੋਤਾ ਹੈ ਤਿਸਕਾ ਕਬੀ ਅਭਾਵ ਨਹੀਂ ਹੋਤਾ ਹੈ ॥੧॥ ਵਾ ਸਾਧ ਸੰਗਤ ਰੂਪੀ ਦਰਗਹਿ ਅੰਦਰ ਇਹ ਜੰਞੂ ਪਾਈਤਾ ਹੈ। ਵਾ ਪ੍ਰਮੇਸ਼੍ਵਰ ਕੀ ਦਰਗਹਿ ਅੰਦਰ ਮਾਨ ਪਾਈਤਾ ਹੈ।

**ਮਃ ੧ ॥ ਤਗੁ ਨ ਇੰਦ੍ਰੀ ਤਗੁ ਨ ਨਾਰੀ ॥**

ਹੇ ਪੰਡਤ ਜੀ ਜਨੇਊ ਪਹਿਨਨੇ ਕਾ ਇਹੀ ਪਰਯੋਜਨ ਹੈ ਕਿ ਧਰਮ ਕੋ ਬੰਧ ਕਰ ਬਿਕਾਰੋਂ ਸੇ ਇੰਦ੍ਰੀਓਂ ਕੋ ਰੋਕਨਾ। ਸੋ ਜਿਨ ਇੰਦ੍ਰੀਓਂ ਸੇ ਬਿਕਾਰ ਹੋਨੇ ਹੈਂ ਤਿਨ ਕੋ ਤੋ ਤਗ ਪਹਿਨਾਉਤੇ ਨਹੀਂ ਹੈਂ ਇੰਦ੍ਰੀ ਭਾਵ ਸ਼ਿਸਨ ਕੋ ਪਰ ਇਸਤ੍ਰੀ ਗਮਨ ਤੇ ਹਟਾਇਆ ਨਾ ਇਸਤ੍ਰੀ ਕੋ ਪ੍ਰਰੁੱਖ ਤਗ ਪੜਾ । ਭਾਵ ਇਸਤ੍ਰੀ ਸੂਦਰੀ ਰਹੀ। ਵਾ ਸ਼ਿਸਨ ਇੰਦ੍ਰੇ ਕੋ ਪਰ ਨਾਰੀ ਕੀ ਤਰਫੋਂ (ਨ) ਨਹੀਂ ਪਾਇਆ। ਭਾਵ ਰੋਕਿਆ ਨਹੀਂ।

**ਭਲਕੇ ਥੁਕ ਪਵੈ ਨਿਤ ਦਾੜੀ ॥**

ਜਿਸ ਪਰ ਇਸਤ੍ਰੀ ਕੇ ਗਮਨ ਤੇ ਨਿਤ ਸਵੇਰੇ ਦਾੜ੍ਹੀ ਪਰ (ਥੁਕ) ਲਾਨ੍ਹਤ ਪੜਤੀ ਹੈ । ਭਾਵ ਲੋਕ ਨਿੰਦਾ ਕਰਤੇ ਹੈਂ ।

**ਤਗੁ ਨ ਪੈਰੀ ਤਗੁ ਨ ਹਥੀ ॥**

ਪੈਰੋਂ ਕੋ ਬੁਰੇ ਕਾਮੋਂ ਕੀ ਓਰ ਜਾਨੇ ਸੇ ਤਗ ਨ ਪੜਾ ਹਾਥੋਂ ਕੋ ਭੀ ਤਗ ਨ ਪੜਾ ਕਿ ਪਰ ਇਸਤ੍ਰੀ ਵਾ ਪਰਦ੍ਰਵਜ ਕੀ ਓਰ ਨ ਜਾਇ।

**ਤਗੁ ਨ ਜਿਹਵਾ ਤਗੁ ਨ ਅਖੀ ॥**

ਜਿਹਬਾ ਕੋ ਭੀ ਮਾਸ ਮਦਰਾਸੇ ਵਾ ਪਰਨਿੰਦਾ ਸੇ ਹਟਾਉਨੇ ਕਾ ਤਗ ਨ ਪੜਾ। ਨੇਤ੍ਰੋਂ ਕੋ ਪਰ ਇਸਤ੍ਰੀ ਵਿਲੋਕਨ ਆਦ ਸੇ ਹਟਾਉਨੇ ਕਾ ਤਗ ਨ ਪੜਾ।

**ਵੇ ਤਗਾ ਆਪੇ ਵਤੈ ॥**

ਹੇ ਪੰਡਤ ਜੀ ਤੁਮ ਹੀ ਆਪ ਬਿਨਾ ਤਗਕੇ (ਵਤੈ) ਫਿਰਤੇ ਹੋ।

**ਵਟਿ ਧਾਗੇ ਅਵਰਾ ਘਤੈ ॥**

ਔਰੋਂ ਕੋ ਤਾਗੇ ਵਟ ਕਰਕੇ ਗਲੇ ਮੇਂ (ਘਤੈ) ਪਾਉਤੇ ਹੋ ।

**ਲੈ ਭਾੜਿ ਕਰੇ ਵੀਆਹੁ ॥**

(ਭਾੜਿ) ਬਿਆਹ ਕਰਾਈ ਦਖਨਾ ਜਜਮਾਨ ਸੇ ਲੇਕਰ ਬਿਆਹੁ ਕਰਾਉਤੇ ਹੈਂ।

**ਕਢਿ ਕਾਗਲੁ ਦਸੇ ਰਾਹੁ ॥**

(ਕਢਿ) ਨਿਕਾਲਕਰ (ਕਾਗਲੁ) ਪੁਸਤਕ ਸਗਨ ਸ਼ਾਸਤਰ ਕਾ ਰਸਤਾ ਬਤਾਉਤੇ ਹੋ।

**ਸੁਣਿ ਵੇਖਹੁ ਲੋਕਾ ਏਹੁ ਵਿਡਾਣੁ ॥**

ਹੇ ਲੋਕੋ ਸੁਨੋ ਔਰ ਇਸ ਵਿਡਾਣੁ ਅਚਰਜ ਕੋ ਦੇਖੋ।

**ਮਨਿ ਅੰਧਾ ਨਾਉ ਸੁਜਾਣੁ ॥**

ਮਨ ਕਰਕੇ ਤੋ ਅੰਧੇ ਹੈਂ ਔਰ ਨਾਮ (ਸੁਜਾਣੁ) ਚਤਰ ਭਾਵ ਪੰਡਤ ਹੈ ॥੪॥

## ਪਉੜੀ ॥ ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ ।

ਜਬ ਸ੍ਵਾਮੀ ਦਿਆਲ ਹੋ ਕਰ ਕ੍ਰਿਪਾ ਦ੍ਰਿਸ਼ਟ ਕਰੇ ਤਬ ਉਸਕੇ ਭਾਵ ਦੀ ਭਾਵ ਸੇ ਸੁਭ ਕਰਮ ਜੀਵ ਸੇ ਕਾਰ ਕਰਾਉਤਾ ਹੈ। ਵਾ ਜਬ ਦਿਆਲ ਹੋਵੇਗਾ ਤਬ ਕਰਵਾਵੇਗਾ।

## ਸੋ ਸੇਵਕੁ ਸੇਵਾ ਕਰੇ ਜਿਸਨੋ ਹੁਕਮੁ ਮਨਾਇਸੀ ॥

ਸੇਵਕ ਹੋ ਕਰ ਸੋਈ ਸੇਵਾ ਕਰਤਾ ਹੈ ਜਿਸ ਸੇ ਅਪਨੀ ਆਗਿਆ ਮਨਾਉਤਾ ਹੈ ਵਾ ਮਨਾਵੇਗਾ।

## ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਿਲੁ ਪਾਇਸੀ ॥

ਜਉ ਹੁਕਮ ਕੋ ਮੰਨਿਐ ਮਾਨਨੇ ਕਰਕੇ ਪ੍ਰਮਾਣੀਕ ਹੋਤਾ ਹੈ। ਵਾ ਹੋਵੈ ਤਉ (ਖਸਮੈ) ਸ੍ਵਾਮੀ ਕਾ ਮਹਿਲ ਸਥਾਨ ਭਾਵ ਸਰੂਪ ਪਾਉਤਾ ਹੈ ਵਾ ਪਾਵੇਗਾ।

## ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ ॥

ਜੋ ਕਰਮ ਸ੍ਵਾਮੀ ਕੋ ਭਾਵਤਾ ਹੈ ਸੋਈ ਕਰਤਾ ਹੈ ਸੋ ਸੇਵਕ ਮਨ ਇਛਤ ਫਲ ਪਾਉਤਾ ਹੈ ਵਾ ਪਾਵੇਗਾ।

## ਤਾ ਦਰਗਹਿ ਪੈਧਾ ਜਾਇਸੀ ॥੧੫॥

ਤਉ ਹੀ ਪਰਲੋਕ ਮੇਂ ਪਰਮੇਸ੍ਵਰ ਕੀ ਸਭਾ ਮੇਂ ਪੈਧਾ ਜਾਵੇਗਾ ਭਾਵ ਪਤਿਸਟਾ ਸਹਿਤ ਜਾਵੇਗਾ॥੧੫॥ ਸੁਲਤਾਨ ਪੁਰ ਜਿਥੇ ਗੁਰੂ ਜੀ ਨੇ ਮੋਦੀ ਖਾਨਾਂ ਕੀਆ ਹੈ ਓਥੇ ਉਸਕੇ ਉਰਲੇ ਪਾਸਿਓਂ ਦੀ ਬੇਈ ਨਦੀ ਚਲਤੀ ਹੈ ਉਸ ਬੇਈ ਨਦੀ ਮੇਂ ਗੁਰੂ ਜੀ ਇਕ ਦਿਨ ਇਸ਼ਨਾਨ ਕਰਕੇ ਉਸ ਕੇ ਤਟ ਪਰ ਇਸਥਿਤ ਹੋਕੇ ਭਜਨ ਕਰਨ ਲਗ ਗਏ। ਉਸ ਘਾਟ ਉਪਰ ਮੁਸਲਮਾਨ ਕਾ ਠੇਕਾ ਲਿਆ ਹੂਆ ਸੀ ਉਸ ਮੁਸਲਮਾਨ ਕਾ ਨੌਕਰ ਰਖਿਆ ਹੂਆ ਸੀ ਏਕ ਖਤ੍ਰੀ। ਓਹ ਖਤ੍ਰੀ ਹੀ ਨੌਕਾ ਉਪਰ ਚੜ੍ਹਾਕੇ ਪਾਰ ਉਤਾਰਤਾ ਸੀ। ਦੇਵ ਨੇਤ ਸੇ ਇਤਨੇ ਕਾਲ ਕੋ ਏਕ ਬ੍ਰਾਹਮਣ ਗਊ ਲੇਕੇ ਆਇਆ ਉਸ ਪਾਸ ਦੋ ਆਨੇ ਥੇ ਖਤ੍ਰੀ ਚਾਰ ਆਨੇ ਮੰਗੇ ਨੌਕਾ ਉਪਰ ਚੜ੍ਹਨੇ ਨਾ ਦੇਵੇ। ਉਸ ਬ੍ਰਾਹਮਣ ਕੋ ਮਧ੍ਯਾਨ ਆ ਗਿਆ ਗਊ ਨੇ ਗੋਬਰ ਕੀਆ ਉਸ ਖਤ੍ਰੀ ਨੇ ਗੋਬਰ ਚੁਕਕੇ ਚੌਕਾ ਦੇਕੇ ਅੰਨ ਪਕਾਇਆ ਇਸ ਪ੍ਰਕਾਰ ਕੀ ਉਸ ਖਤ੍ਰੀ ਕੀ ਰੀਤੀ ਦੇਖਕੇ ਗੁਰੂ ਜੀ ਸ਼ਬਦ ਉਚਾਰਤੇ ਹੈਂ।

## ਸਲੋਕ ਮਃ ੧ ॥ ਗਊ ਬਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ ॥

ਸੁਲਤਾਨ ਪੁਰ ਵੇਈਂ ਘਾਟ ਪਰ ਮਹਸੂਲੀਏ ਖਤ੍ਰੀ ਨੇ ਗਊ ਲੀਏ ਜਾਤੇ ਬ੍ਰਾਹਮਣ ਕੋ ਮਹਸੂਲ ਕੇ ਵਾਸਤੇ ਤੀਨ ਪਹਿਰ ਤਕ ਰੋਕ ਛੋਡਾ ਗਊ ਬ੍ਰਾਹਮਣ ਦੋਨੋਂ ਭੂਖੇ ਰਹੇ ਫਿਰ ਮਹਸੂਲੀਆ ਤਿਸੀ ਗਊ ਕੇ ਗੋਬਰ ਸੇ ਚੌਕਾ ਦੇ ਕਰ ਰਸੋਈ ਕਰਨੇ ਲਗਾ ਇਸ ਬਿਪ੍ਰੀਤ ਸਰਧਾ ਕੋ ਦੇਖ ਕਰ ਬਚਨ ਹੂਆ ਜਿਸ ਗਊ ਕੇ ਗੋਬਰਸੇ ਅਪਨੇਕੋ ਪਵਿੱਤ੍ਰਮਾਨਤਾ ਹੈਂਉਸੀਗਊ ਔਰ ਬ੍ਰਾਹਮਣ ਕੋ ਕਰ ਲਗਾਉਤੇ ਹੈਂ ਔਰ ਗੋਬਰ ਸੇ ਅਪਨਾ ਉਧਾਰ ਕੀਆ ਚਾਹਤਾ ਹੈ ਸੋ ਗੋਬਰ ਸੇ ਤਰਾ ਨਹੀਂ ਜਾਇਗਾ।

## ਧੋਤੀ ਟਿਕਾ ਤੈ ਜਪੁ ਮਾਲੀ ਧਾਨੁ ਮਲੇਛਾ ਖਾਈ ॥

ਧੋਤੀ ਟਿਕਾ ਧਾਰ ਕਰ (ਤੈ) ਬਹੁਰੋ ਜਪ ਮਾਲੀ ਹਾਥ ਮੇਂ ਲੇ ਕਰ ਮੰਤ੍ਰ ਜਪਤਾ ਹੈ ਅੰਨ ਮਲੇਛੋਂ ਕਾ ਖਾਤਾ ਹੈ ਵਾ ਹੇ ਮਲੇਛਾ ਐਸਾ ਧਾਨੁ ਖਾਤਾ ਹੈਂ ਗ੍ਰੀਬੋਂ ਕੋ ਜੋ ਦੁਖ ਦੇ ਕਰ ਲੈਂਦਾ ਹੈ। ਵਾ ਧੋਤੀ ਬੰਧੀ ਹੈ ਤੇ ਜਪ ਮਾਲੀ ਟਿਕਾ ਲਗਾਇਆ ਹੈ। ਹੇ ਖਤ੍ਰੀ ਤੂੰ ਧਾਨ ਮਲੇਛਾਂ ਕਾ ਖਾ ਰਹਿਆ ਹੈਂ।

## ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ॥

ਹੇ ਭਾਈ ਯਹ ਸੰਜਮ ਤੁਮਾਰਾ ਤੁਰਕੋਂ ਵਾਲਾ ਹੈ ਅੰਦਰ ਬੈਠਕੇ ਪੂਜਾ ਕਰਤੇ ਹੋ ਭਾਵ ਮਲੇਛੋਂ ਕੇ ਭੈ ਕਰਕੇ ਪ੍ਰਗਟ ਪੂਜਾ ਨਹੀਂ ਕਰਤੇ ਥੇ ਬਾਹਰ ਬੈਠ ਕਰ ਕਤੇਬਾਂ ਪੜ੍ਹਦੇ ਹੈਂ। ਵਾ ਅੰਦਰ ਸੇ ਪੂਜਾ ਕਰਤਾ ਹੈ ਤੇ ਉੱਵ ਮੁਸਲਮਾਨਾਂ ਕੀਆਂ ਕਤੇਬਾਂ ਪੜ੍ਹਤਾ ਹੈ ਸੰਜਮ ਨਾਮ ਕਰਮ ਤੇਰਾ ਤੁਰਕਾਂ ਵਾਲਾ ਹੈਂ। ਵਾ ਤੂੰ ਅੰਤਰ ਪੂਜਾ ਕਰਤਾ ਹੈਂ ਤੇ ਇਹ ਮੁਸਲਮਾਨ ਕਤੇਬਾਂ ਪੜ੍ਹਤਾ ਹੈ।

ਛੋਡੀਲੇ ਪਾਖੰਡਾ ਨਾਮਿ ਲਇਐ ਜਾਹਿ ਤਰੰਦਾ ॥ ੧ ॥

(ਲੇ) ਰੇ ਪਾਖੰਡ ਕੋ ਛੋਡੀ ਦੇ ਨਾਮ ਜਪਨੇ ਸੇ ਤਰਿ ਜਾਹਿੰਗਾ ॥ ੧ ॥ ਕਲੀਜੁਗ ਕਾ ਪ੍ਰਭਾਉ ਦਿਖਾਵਤੇ ਹੈਂ।

ਮਃ ੧ ॥ ਮਾਣਸ ਖਾਣੇ ਕਰਹਿ ਨਿਵਾਜ ॥

ਜੋ ਮਾਨੁਖੋਂ ਕੋ ਖਾਨੇ ਹਾਰੇ ਭਾਵ (ਵੱਢੀ) ਲੇਤੇ ਹੈਂ ਸੋ ਵਜੂ ਕਰਤੇ ਹੈਂ ਪੁਨਾ ਨਿਮਾਜ਼ ਪਢਤੇ ਹੈਂ ਭਾਵ ਸੇ ਐਸੇ ਕਾਜ਼ੀ ਅਨਸਾਫ ਪਰ ਹੈਂ। ਵਾ ਮਾਨਸ ਕਾ ਖਾਨਾਂ ਕੌਨ ਰਿਸ਼ਵਤ ਫੇਰ ਨਿਵਾਜ਼ ਪੜ੍ਹਤਾ ਹੈ।

ਛੁਰੀ ਵਗਾਇਨਿ ਤਿਨ ਗਲਿ ਤਾਗ ॥

ਔਰ ਜੋ ਛੁਰੀ ਗਲੇ ਪਰ ਚਲਾਉਤੇ ਹੈਂ ਭਾਵ ਚੁਗਲੀ ਵਾ ਕਲਮ ਰੂਪ ਛੁਰੀ ਬੇ ਗੁਨਾਹੋਂ ਪਰ ਚਲਾਉਨਾ ਕਰਤੇ ਹੈਂ ਉਨ ਖਤ੍ਰੀਓਂ ਕੇ ਗਲੇ ਮੇਂ ਤਾਗੇ ਭਾਵ ਜਨੇਊ ਹੈਂ। ਵਾ ਕਲਮ ਰੂਪੀ ਛੁਰੀ ਕੋ ਵਗਾਤਾ ਹੈ ਤਿਨ ਨਾਮ ਤਿਸ ਤੇਰੇ ਗਲ ਮੇਂ ਤਾਗ ਜਨੇਊ ਹੈ ਵਾ ਇਹ ਮੁਸਲਮਾਨ ਛੁਰੀ ਵਗਾਤਾ ਹੈ ਤੇ ਤਿਸ ਤੇਰੇ ਗਲ ਮੇਂ ਤਾਗ ਹੈ।

ਤਿਨ ਘਰਿ ਬ੍ਰਾਹਮਣ ਪੂਰਹਿ ਨਾਦ ॥

ਤਿਨ ਹੀ ਕੇ ਘਰ ਮੇਂ ਬ੍ਰਹਮਣ ਜਾਇ ਕਰ ਪੂਜਾ ਕਰ ਸੰਖ ਬਜਾਉਤੇ ਹੈਂ ਵਾ ਤਿਨ ਤਿਸ ਤੇਰੇ ਵਰਗਿਆਂ ਕੇ ਘਰ ਮੇਂ ਬ੍ਰਹਮਣ ਨਾਦ ਨਾਮ ਸੰਖ। ਧੋਤੀ ਕਖਾਈ (ਖਾਖੀ) ਵਾ ਕਖਾਈ ਨਾਮ ਕੰਨੀ ਵਾਲੀ ਵਾ ਕਖਾਈ ਨਾਮ ਪੰਜ ਮਰੋੜਿਆਂ ਵਾਲੀ।

ਉਨ੍ਹਾ ਭਿ ਆਵਹਿ ਓਈ ਸਾਦ ॥

ਤਿਨ੍ਹਾਂ ਕਾ ਧਾਨ ਖਾਨੇ ਸੇ ਤਿਨ ਬ੍ਰਹਮਨੋਂ ਕੋ ਭੀ ਵਹੀ ਸ੍ਵਾਦ ਆਵਤਾ ਹੈ ਤੁਰਕੋਂ ਜੈਸਾ ਸੁਭਾਵ ਹੋਤਾ ਹੈ।

ਕੂੜੀ ਰਾਸਿ ਕੂੜਾ ਵਾਪਾਰੁ ॥

ਜਿਨ ਕੀ ਝੂਠ ਕੀ ਪੂੰਜੀ ਹੈ ਸੋ ਝੂਠ ਹੀ ਕਾ ਵਪਾਰ ਕਰਤੇ ਹੈਂ ਭਾਵ ਖੋਟੀ ਭਾਵਨਾ ਕਰ ਮੰਦ ਕਰਮ ਕਰਤੇ ਹੈਂ।

ਕੂੜੁ ਬੋਲਿ ਕਰਹਿ ਆਹਾਰੁ ॥

ਝੂਠ ਹੀ ਬੋਲ ਕਰ ਭੋਜਨੁ ਕਰਤੇ ਹੈਂ।

ਸਰਮ ਧਰਮ ਕਾ ਡੇਰਾ ਦੂਰਿ ॥

(ਸਰਮ) ਲਜਯਾ ਕਾ ਔਰ ਧਰਮ ਬਰਨਾਸਰਮ ਕਾ (ਡੇਰਾ) ਅਸਥਾਨ ਤੋ ਬਹੁਤ ਦੂਰ ਹੋ ਰਹਾ ਹੈ।

ਨਾਨਕ ਕੂੜੁ ਰਹਿਆ ਭਰਪੂਰਿ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਸਰਬਤ੍ਰ ਝੂਠ ਹੀ ਪੂਰਨ ਹੋ ਰਹਾ ਹੈ।

ਮਥੈ ਟਿਕਾ ਤੇੜਿ ਧੋਤੀ ਕਖਾਈ ॥

ਮਾਥੇ ਮੇਂ ਤਿਲਕੁ ਲਗਾ ਹੈ ਤੇੜ ਮੇਂ ਕਖਾਇ ਰੰਗ ਕੀ ਵਾ ਪੰਜ ਕਖੋਂ ਵਾਲੀ ਧੋਤੀ ਹੈ। ਕਖ ਨਾਮੁ ਮਰੋੜੀ ਦਾ ਹੈ ਭਾਵ ਹਿੰਦੂਓਂ ਕੀ ਧੋਤੀ ਪੰਜ ਜਗਾ ਟੰਗੀ ਜਾਤੀ ਹੈ। ਵਾ ਧੋਤੀ ਕਖਾਈ ਖਾਖੀ ਵਾ ਕਖਾਈ ਨਾਮ ਕੰਨੀ ਵਾਲੀ ਵਾ ਕਖਾਈ ਨਾਮ ਪੰਜ ਮਰੋੜਿਆਂ ਵਾਲੀ।

ਹਥਿ ਛੁਰੀ ਜਗਤ ਕਾਸਾਈ ॥

ਹਾਥ ਮੇਂ ਕਲਮ ਰੂਪੀ ਛੁਰੀ ਹੈ ਵਹੁ ਜਗਤ ਕੋ ਮਾਰਨੇ ਹਾਰੇ ਕਸਾਈ ਹੈਂ।

ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥

ਨੀਲੀ ਬਰਦੀ ਪਹਿਨ ਕਰ ਪ੍ਰਮਾਣੀਕ ਹੋਤੇ ਹੈਂ।

## ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥

ਮਲੇਛੋਂ ਕਾ ਅੰਨੁ ਲੇਕੇ ਫਿਰ ਘਰ ਮੇਂ ਪੁਰਾਣੋਂ ਕੀ ਪੂਜਾ ਕਰਤੇ ਹੈਂ ਭਾਵ ਜੋ ਨੌਕਰੀ ਸੇ ਉਪਜਾ ਪਦਾਰਥੁ ਹੈ ਸੋ ਸੁਧੁ ਹੋਤਾ ਹੈ ਚਾਹੋ ਕਿਸੀ ਕੀ ਨੌਕਰੀ ਕਰੀਏ। ਮਲੇਛ ਧਾਨ ਕਾ ਭਾਵ ਜੋ ਅਸੁਧ ਪਦਾਰਥੁ ਹੈ ਰਿਸ਼ਵਤ ਆਦਕ ਤਿਸ ਕੀ ਨਖੇਧੀ ਮੇਂ ਗੁਰੂ ਜੀ ਕਾ ਤਾਤ ਪਰਜੁ ਹੈ।

## ਅਭਾਖਿਆ ਕਾ ਕੁਠਾ ਬਕਰਾ ਖਾਣਾ ॥

(ਅਭਾਖਿਆ) ਮਲੇਛ ਭਾਖਾ ਅਰਥਾਤ ਕਲਮੇਂ ਰੂਪ ਮੰਤ੍ਰ ਕਾ ਮਾਰਾ ਹੂਆ ਬਕਰਾ ਖਾਣਾ ਕਰਤੇ ਹੋ ਫੇਰ ਹਿੰਦੂ ਬਕਰਾ ਵਢਨੇ ਵੇਲੇ ਸ੍ਰੀ ਵਾਹਿਗੁਰੂ ਐਸੇ ਪੜ੍ਹਦੇ ਹੈਂ ਤੇ ਮੁਸਲਮਾਨ ਕਲਾਮ ਪੜ੍ਹਤੇ ਹੈਂ ਇਸ ਤੇ ਹਿੰਦੂਆਂ ਕੀ ਅਪੇਖਿਆ ਕੋ ਲੈਕੇ ਮੁਸਲਮਾਨਾਂ ਕੀ ਅਭਾਖਿਆ ਹੋਈ।

## ਚਉਕੇ ਉਪਰਿ ਕਿਸੈ ਨ ਜਾਣਾ ॥

ਫੇਰ ਕਹਿਤੇ ਹੋ ਹਮਾਰੇ ਚੌਕੇ ਉਪਰ ਕਿਸੇ ਨੇ ਜਾਣਾ ਨਹੀਂ। ਭਾਵ ਕੋਈ ਨ ਜਾਓ ਚੌਕਾ ਅਸ਼ੁਧ ਹੋ ਜਾਵਗਾ। ਵਾ ਫੇਰ ਤੂੰ ਆਖਤਾ ਹੈਂ ਕਿ ਚਉਕੇ ਉਪਰ ਕਿਸੀ ਨੇ ਚੜ੍ਹਨਾ ਮਤ।

## ਦੇਕੈ ਚਉਕਾ ਕਢੀ ਕਾਰ ॥

ਚੌਕਾ ਦੇਕਰ ਫੇਰ ਲਕੀਰ ਨਿਕਾਲੀ। ਵਾ ਕਾਰ ਨਾਮ ਲੀਕ।

## ਉਪਰਿ ਆਇ ਬੈਠੇ ਕੂੜਿਆਰ ॥

ਪੁਨਾ ਉਸ ਚਉਕੇ ਉਪਰ ਵਹੁ ਝੂਠੇ ਆਏ ਬੈਠੇ।

## ਮਤੁ ਭਿਟੈ ਵੇ ਮਤੁ ਭਿਟੈ ਇਹੁ ਅੰਨੁ ਅਸਾਡਾ ਫਿਟੈ ॥

ਫਿਰ ਕਹਿਤੇ ਹੋ ਅਰੇ ਭਾਈ ਹਮਾਰਾ ਚੌਕਾ ਕੋਈ ਮਤ ਛੂਹੇ ਮਤ ਛੂਹੇ ਕਿਉਂਕਿ ਤੁਮਾਰੇ ਛੋਹਨੇ ਸੇ ਏਹੁ (ਅਸਾਡਾ) ਹਮਾਰਾ ਅੰਨ (ਫਿਟੈ) ਬਿਗੜ ਜਾਏਗਾ। ਭਾਵ ਅਸ਼ੁਧ ਹੋ ਜਾਏਗਾ। ਵਾ ਮਤਾ ਭਿਟੇ ਔਨਕੋ ਮਤਾ ਭਿਟੇ ਐਸਾ ਤੁਮ ਦੂਸਰੇ ਕੋ ਆਖਤੇ ਹੋ। ਵਾ ਹੇ ਮਤੀ ਕੇ ਭਿਟੇ ਹੋਇ ਤੁਮ ਆਖਤੇ ਹੋ ਕੋਈ ਮਤਾ ਭਿਟੇ।

## ਤਨਿ ਫਿਟੈ ਫੇੜ ਕਰੇਨਿ ॥

ਐਸੇ ਸਰੀਰ ਕੇ(ਫਿਟੈ)ਬਿਗੜੇ ਹੂਏ ਮਹਾਂ ਹੰਕਾਰੀ ਕਰਮ ਕਰਤੇ ਹੋ। ਵਾ ਤਨ ਕੇ ਫਿਟੇ ਹੋਇ ਫੇੜ ਨਾਮ ਮੰਦ ਕਰਮ ਕਰਤੇ ਹੋ। (ਤਨਿ ਫਿਟੈ) ਕੁਸ਼ਟੀਆਂ ਜੈਸੇ (ਫੇੜ) ਕਰਮ ਕਰਤੇ ਹੈਂ ਭਾਵ ਕੁਸ਼ਟੀ ਕੋ ਕੋਈ ਨਹੀਂ ਛੁਹਾ ਕਰਤਾ ਨਾ ਕੁਸ਼ਟੀ ਆਪ ਕੋ ਛੋਹਣ ਹੀ ਦੇਤੇ ਹੈਂ ਤੈਸੇ ਤੁਮ ਹੋ।

## ਮਨਿ ਜੂਠੇ ਚੁਲੀ ਭਰੇਨਿ ॥

ਮਨ ਕਰਕੇ (ਜੂਠੇ) ਅਸ਼ੁਧ ਹੈਂ ਔਰ ਪਵਿਤ੍ਰ (ਚੁਲੀ) ਆਰ ਮਾਨ ਸੇ ਕਰਤੇ ਹੈਂ।

## ਕਹੁ ਨਾਨਕ ਸਚੁ ਧਿਆਈਐ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਭਾਈ ਜਬ ਸਚ ਰੂਪ ਪਰਮਾਤਮਾਂ ਕਾ ਧਿਆਨ ਕਰੀਏ।

## ਸੁਚਿ ਹੋਵੈ ਤਾ ਸਚੁ ਪਾਈਐ ॥ ੨ ॥

ਹਿਦੇ ਕੀ ਸੁਧੀ ਹੋਵੇ ਤਉ ਸਚ ਰੂਪ ਪ੍ਰਮੇਸ਼੍ਵਰ ਕੋ ਪਾਈਤਾ ਹੈ।

## ਪਉੜੀ ॥ ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ ॥

(ਚਿਤੈ) ਮਨ ਕੇ ਅੰਤਰ ਭਾਵ ਮਨੋ ਮਾਤ੍ਰ ਸਭ ਕੋਈ ਹੈ ਸਿਧਾਂਤ ਸਭ ਪਰਪੰਚ ਮਿਥਿਆ ਹੈ। ਵਾ (ਨਦਰੀ) ਅਕਾਲ ਪੁਰਖ ਕੋ (ਚਿਤੈ) ਚਿਤਵਨੀ ਭਾਵ ਸੰਕਲਪ ਵਾ ਦਫਤ੍ਰ ਕੇ ਅੰਦਰ(ਸਭ ਕੋ)ਭਾਵ ਸਾਰੀ ਸ੍ਰਿਸਟਿ ਹੈ ਔਰ ਸਭ ਕੋ ਦੇਖ ਰਹਾ ਹੈ।

ਪਨਾ ਅਪਨੀ ਦ੍ਰਿਸਟਿ ਕੇ ਨੀਚੇ ਚਲਾਵਤਾ ਹੈ। ਵਾ ਚਿਤ ਨਾਮ ਮਨ ਕੇ ਅੰਦਰ ਹੈ ਸਭ ਕੋਈ ਭਾਵ ਮੰਨ ਕਰਕੇ ਹੀ ਸੰਸਾਰ ਭਾਸ ਰਿਹਾ ਹੈ। ਚਿਤੈ ਨਾਮ ਦ੍ਰਿਸਟੀ ਅੰਦਰ ਹੈ। ਵਾ ਚਿਤੈ ਨਾਮ ਦਫਤਰ ਅੰਦਰ ਹੈ। ਵਾ ਚਿਤੈ ਨਾਮ ਚੇਤਨ ਅੰਦਰ ਹੈ।

## ਆਪੇ ਦੇ ਵਡਿਆਈਆ ਆਪੇ ਹੀ ਕਰਮ ਕਰਾਇਦਾ ॥

ਆਪੇ ਹੀ ਕਰਮ ਕਰਵਾਵਤਾ ਹੈ। ਪੁਨਾ ਆਪ ਹੀ ਵਡਿਆਈਆਂ ਦੇਤਾ ਹੈ।

## ਵਡਹੁ ਵਡਾ ਵਡ ਮੇਦਨੀ ਸਿਰੇ ਸਿਰਿ ਧੰਧੇ ਲਾਇਦਾ ॥

ਆਪ ਬ੍ਰਹਮਾਦ ਵਡੇ ਤੇ ਵਡਾ ਹੈ ਔਰ ਤਿਸਕੀ ਰਚੀ (ਮੇਦਨੀ) ਪ੍ਰਿਥਵੀ ਭੀ ਵਡੀ ਹੈ (ਸਿਰੇ ਸਿਰਿ) ਭਿੰਨ ੨ ਵਾ ਰਚ ਰਚ ਕਰਕੇ ਬਿਵਹਾਰ ਮੇਂ ਲਗਾਵਤਾ ਹੈ।

## ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ ॥

ਜੇਕਰ ਉਲਟੀ ਦ੍ਰਿਸ਼ਟੀ ਭਾਵ ਕੋਪਕਰੇ ਤਉ ਪਾਤਸ਼ਾਹੋਂ ਕੋ ਘਾਸ ਖਾਨਾ ਕਰਾਵਤਾ ਹੈ। ਵਾ ਖੋਤਨਾ ਕਰਾਵਤਾ ਹੈ।

## ਦਰਿ ਮੰਗਨਿ ਭਿਖ ਨ ਪਾਇਦਾ ॥੧੬॥

ਦ੍ਵਾਰ ੨ ਪਰ ਭਿਖਿਆ ਮਾਂਗਤਾ ਹੈ ਤੋ ਭੀ ਕੋਈ ਨਹੀਂ ਦੇਤਾ ਹੈ ॥੧੬॥

## ॥ ਸਲੋਕ ਮਃ ੧ ॥

ਲਾਹੌਰ ਮੇਂ ਗੰਗੂ ਭਾਗੂ ਖਤ੍ਰੀ ਤੁਰਕੋਂ ਕੇ ਅਹਿਲਕਾਰ ਥੇ (ਨਾਨਕ ਪ੍ਰਕਾਸ਼ ਮੇਂ ਦੁਨੀ ਚੰਦ ਲਿਖਾ ਹੈ) ਤਿਨ੍ਹੋਂ ਨੇ ਬਲ ਸੇ ਦੂਧ ਦਹੀਂ ਆਦਿ ਵਸਤ ਇਕੱਤ੍ਰ ਕਰ ਪਿਤਾ ਕੇ ਨਮਿਤ ਸਰਾਧ ਕੀਆ ਥਾ। ਸਰਾਧ ਕਾ ਮਹਾਤਮ ਉਨਕੇ ਚਿਤ ਮੇਂ ਇਹ ਥਾ ਕਿ ਕਿਸੀ ਤਰ੍ਹਾਂ ਸੇ ਚੋਰੀ ਆਦਿ ਧਨ ਲੇਕਰ ਭੀ ਕਰੇਂ। ਪਰੰਤੂ ਸਰਾਧ ਕਰਨਾ ਚਾਹੀਏ।ਸ੍ਰੀਗੁਰੂਜੀਭੀ ਅਕਸਮਾਤ ਲਾਹੌਰ ਗਏ ਥੇ ਸੋ ਵੋਹ ਮਹਾਰਾਜ ਕੇ ਲੀਏ ਪਰਸ਼ਾਦ ਲੇਕਰ ਆਏ। ਮਹਾਰਾਜ ਨੇ ਪੂਛਾ ਕੈਸਾ ਪਰਸ਼ਾਦ ਹੈ ? ਗੰਗੂ ਭਾਗੂ ਨੇ ਕਹਾ ਹਮਾਰੇ ਪਿਤਾ ਕਾ ਸਰਾਧ ਹੈ। ਮਹਾਰਾਜ ਨੇ ਕਹਾ ਤੁਮਾਰਾ ਸਰਾਧ ਪਿਤਾ ਕੋ ਨਹੀਂ ਪਹੁੰਚੇਗਾ ਤੁਮਾਰਾ ਪਿਤਾ ਭੂਖਾ ਹੈ ਉਨ੍ਹੋਂ ਨੇ ਪ੍ਰਸ਼ਨ ਕੀਆ ਕਾਰਨ ਨ ਪਹੁੰਚਨੇ ਕਾਕਿਆ ਹੈ ? ਤਿਨ੍ਹੋਂ ਪ੍ਰਤੀ ਸ੍ਰੀ ਮੁਖਵਾਕ ਹੂਆ। ਵਾ ਏਕ ਸਮੇਂ ਗੁਰੂ ਜੀ ਲਾਹੌਰ ਮੇਂ ਗਏ ਅਗੇ ਗੰਗੂ ਨਾਮ ਕਰਕੇ ਇਕ ਖਤ੍ਰੀ ਪਿਤਰ ਪੱਖ ਮੇਂ ਪਿਤਰਾਂ ਕੇ ਨਮਿਤ ਚੋਰੀ ਕਰਕੇ ਸਰਾਧ ਕਰ ਰਹਿਆ ਸੀ ਗੁਰੂ ਜੀ ਨੇ ਪੁਛਿਆ ਕਿ ਤੁਮ:ਕਿਸਨਮਿਤ ਸਰਾਧ ਕਰਤੇ ਹੋ ਉਸ ਨੇ ਆਖਿਆ ਕਿ ਹੇ ਪ੍ਰਭੋ ਬ੍ਰਾਹਮਣ ਇਹ ਆਖਤੇ ਹੈਂ ਕਿ ਪਿਤਰਾਂ ਕੇ ਨਮਿਤ ਸਰਾਧ ਅਵਸ ਮੇਂਵਹੀ ਕਰੇ ਭਾਵੇਂ ਚੋਰੀ ਕਰਕੇ ਭਾਵੇਂ ਆਪਨੀ ਕਮਾਈ ਵਿਚੋਂ। ਤਿਸ ਪ੍ਰਤੀ ਗੁਰੂ ਜੀ ਨੇ ਸ਼ਬਦ ਉਚਾਰਿਆ।

## ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ ॥

ਜੇਕਰ (ਮੋਹਾਕਾ) ਚੋਰ ਘਰ (ਮੁਹੈ) ਚੁਰਾਵੇ ਅੰਨ ਚੁਰਾ ਕਰ ਪਿਤਰੋਂ ਕੋ ਦੇਵੇ ਭਾਵ ਸਰਾਧ ਕਰਾਵੇਗਾ ਭਾਵ ਜਬ ਵਹੁ ਧਨ ਪਿਤਰ ਲੋਕ ਮੇਂ ਪ੍ਰਾਪਤ ਹੋਇਗਾ ਵਾ ਜਦੀ ਮੋਹਾਕਾ ਨਾਮ ਠਗ ਹੋਕੇ ਪ੍ਰਾਇਆ ਘਰ ਕੋ ਮੁਹਿ ਨਾਮ ਠਗੇ ਘਰ ਕੇ ਮੁਹਿ ਨਾਮ ਵਿਚ ਲਿਆਇਕੇ ਫੇਰ ਪਿਤਰਾਂ ਨਮਿਤ ਦੇਵੇ।

## ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ ॥

ਤਬ ਉਸ ਵਸਤ ਕੋ ਉਨਕੇ ਪਿਤਰ ਜਿਨਕਾ ਧਨ ਹੈ ਪਹਿਚਾਨੇਂਗੇ ਤੋ ਇਨ ਪਿਤਰੋਂ ਕੋ ਚੋਰ ਕਰੇਂਗੇ ਵਾ ਸਰਾਧ ਕਰਨੇ ਵਾਲਾ ਅਪਨੇ ਪਿਤਰੋਂ ਕੋ ਚੋਰ ਕਰਤਾ ਹੈ ਵਾ ਜਿਸਦੇ ਘਰ ਵਿਚੋਂ ਚੋਰੀ ਕਰਕੇ ਲਿਆਇਆ ਹੈ ਉਸਕੇ ਭੀ ਅਗੇ ਪਿਤਰ ਹੈਂ ਜੌਨਸਾ ਚੋਰੀ ਕਰਕੇ ਲਿਆਇਆ ਹੈ ਉਸ ਕੇ ਪਿਤਰਾਂ ਕੋ ਅਗੇ ਚੋਰ ਕਰ ਦੇਤੇ ਹੈਂ।

## ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ ॥

ਤਬ ਯੇ ਝਗੜਾ ਧਰਮ ਰਾਜਾ ਕੇ ਪਾਸ ਜਾਇਗਾ ਤਹਾਂ (ਦਲਾਲ) ਜੋ ਬ੍ਰਾਹਮਣ ਹੈਂ ਜਿਨ੍ਹੋਂ ਨੇ ਦਾਨ ਕੁਦਾਨ ਨ ਸਮਝ ਕਰ ਸ਼ਾਸਤ੍ਰ ਅਵਿਹਿਤ ਸਰਾਧ ਕਰਾਇਆ ਥਾ ਤਿਨਕੇ ਹਾਥ ਉਸ ਸਚੀ ਅਦਾਲਤ ਮੇਂ ਕਾਟੇ ਜਾਂਇੰਗੇਂ ਜੋ ਏਹ ਮੁਨਸਫੀ

ਕਰਤਾ ਹੈ ਵਾ ਚੋਰੀ ਵਿਖੇ ਜੋ ਦਲਾਲ ਗੀਰੀ ਕਰਨੇ ਵਾਲਾ ਹੈ ਉਸ ਕੇ ਹਥ ਵਢੇ ਜਾਤੇ ਹੈਂ ਮੁਸਫੀ ਨਾਮ ਮੁਨਸਫੀ ਕਰਨੇ ਵਾਲਾ ਨਿਆਉਂ ।

ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਅਗੇ ਸੋਈ ਬਸਤ ਮਿਲਤੀ ਹੈ ਜੋ ਖਟੇ ਕਮਾਵੇ ਔਰ ਅਧਕਾਰੀ ਕੋ ਘਾਲੇ ਪਾਵੈ । ਪੁਨਾ । ਤਿਸ ਕੋ ਦੇਵੇ ॥ ੧ ॥ ਵਾ ਜੌਨ ਸਾ ਖਟੇ ਘਾਲੇ ਨਾਮ ਖਟ ਕਮਾਕੇ ਵਾ ਘਾਲੇ ਕਾ ਅਰਥ ਕਰਕੇ ਖਟ ਕਰਕੇ ਵਾ ਖਟ ਕੇ ਘਾਲੇ ਨਾਮ ਪਾ ਦੇਵੇ ਅਧਿਕਾਰੀ ਕੋ ।

ਮਃ ੧ ॥ ਜਿਉ ਜੋਰੂ ਸਿਰ ਨਾਵਣੀ ਆਵੈ ਵਾਰੋ ਵਾਰ ॥

ਜੈਸੇ ਬਾਰੰ ਬਾਰ ਸਿਰ ਭਾਵ ਭਿਨ ੨ ਇਸਤ੍ਰੀਓਂ ~ (ਨਾਵਣੀ) ਰਿਤੂ ਆਵਤੀ ਹੈ ਪਰੰਤੂ ਨ੍ਹਾਇ ਧੋਇ ਕਰ ਚੌਥੇ (ਰੋਜ਼) ਦਿਨ ਸੁਧ ਹੋਤੀ ਹੈ ਇਸੀ ਤੇ ਤਿਸ ਦਾ ਨਾਮ ਸਿਰਨਾਵਣੀ ਕਹਿਤੇ ਹੈਂ ਜੋ ਚਉਥੇ ਦਿਨ ਸਿਰਨਾਵਤੀਆਂ ਹੈਂ ।

ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ ॥

(ਜੂਠੇ) ਝੂਠੇ ਵਾ ਅਸੁਧ ਜੀਵ ਨਾਮ ਸੇ ਬੇਮੁਖ ਹੈਂ ਤਿਨ ਕੇ ਮੁਖ ਮੇਂ (ਜੂਠਾ) ਨਿੰਦਯਾਦਿ ਸਬਦ ਬਸਤਾ ਹੈ ਤਿਸ ਕਰ ਨਿਤ ਹੀ ਖਰਾਬ ਹੋਤੇ ਹੈਂ ।

ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥

ਏਹ ਸੁਚੇ ਨਹੀਂ ਕਹੇ ਜਾਤੇ ਹੈਂ ਜੋ ਪਾਨੀ ਮੇਂ ਪਿੰਡਾ ਧੋਇ ਕਰ ਬੈਠਤੇ ਹੈਂ ।

ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥ ੨ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੂਚੇ ਵਹੀ ਹੈਂ ਜਿਨ ਕ ਮਨ ਮੈਂ (ਸੋਇ) ਸੋ ਵਾਹਿਗੁਰੂ ਬਸਾ ਹੈ ॥ ੨ ॥

ਪਉੜੀ ॥ ਤੁਰੇ ਪਲਾਣੇ ਪਉਣ ਵੇਗ ਹਰਿ ਰੰਗੀ ਹਰਮ ਸਵਾਰਿਆ ॥

(ਤੁਰੇ) ਘੋੜੇ (ਪਲਾਣੇ) ਕਾਠੀਆਂ ਸੰਜੁਗਤਿ ਪਉਨ ਕੇ ਸਮਾਨ ਜਿਨ ਕਾ ਬੇਗ ਹੈ ਹਰ ਰੰਗੋਂ ਕੇ (ਹਰਮ) (ਘਰ) ਭੀ ਸਵਾਰੇ ਹੂਏ ਹੈਂ ਵਾ ਹਰ ਰੰਗ ਕਰ (ਹਰਮ) ਇਸਤ੍ਰੀਆਂ ਕੋ ਸਵਾਰਾ ਹੂਆ ਹੈ ।

ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ ॥

ਕੋਠੇ (ਮੰਡਪ) ਸਭਾ ਅਸਥਾਨ ਮਾੜੀਆਂ ਊਚੇ ਅਟਾਰੀਆਂ ਤਿਸ ਮੇਂ ਪੁਤ੍ਰ ਪੌਤ੍ਰ ਪਰਿਵਾਰ ਨੌਕਰ ਆਦਿ ਕਾ ਪਾਸਾਰਾ ਲਗਾਇ ਕਰ ਬੈਠੇ ਹੈਂ ।

ਚੀਜ ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ ॥

(ਚੀਜ) ਕੌਤਕ ਮਨ ਭਾਵਤੇ ਕਰਤੇ ਹੈਂ ਵਾ ਬਸਤੂਓਂ ਕਾ ਸੰਗ੍ਰਹ ਕਰਤੇ ਹੈਂ ਪਰੰਤੂ ਹਰ ਕੋ ਨਹੀਂ ਜਾਨਤੇ ਇਸੀ ਕਰਕੇ (ਹਾਰਿਆ) ਮਾਨੁਖ ਜਨਮ ਪਦਾਰਥੁ ਤਿਨ੍ਹੋਂ ਨੇ ਹਾਰਾ ਹੈ ।

ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ ਮਰਣੁ ਵਿਸਾਰਿਆ ॥

ਫਰਮਾਇਸ ਕਰਕੇ ਪਦਾਰਥੋਂ ਕੋ ਖਾਇਆ ਹੈ ਭਾਵ ਭੋਗ ਭੋਗੇ ਹੈਂ ਔਰ ਅਪਨੀ ਮਹਲਾਇਤੋਂ ਕੀ ਬਿਭੋ ਦੇਖ ਕਰ ਮਰਨਾ ਭੁਲਾਇ ਦੀਆ ਹੈ ।

ਜਰੁ ਆਈ ਜੋਬਨਿ ਹਾਰਿਆ ॥ ੧੭ ॥

(ਜਰੁ) ਬੁਢੇਪਾ ਨਿਕਟ ਆਯਾ ਹੈ ਔਰ (ਜੋਬਨਿ) ਬਿਸਜੋਂ ਨੇ ਹਾਰ ਦੀਆ ਹੈ ॥ ੧੭ ॥ ਦਿਲੀ ਮੇਂ ਸਿਖ ਕੇ ਘਰ ਬ੍ਰਹਮ ਭੋਜ ਥਾ ਤਿਸ ਸਮਜ ਸਿਖ ਕੇ ਪੋਤਾ ਜਨਮਾ ਬ੍ਰਹਮਣੋਂ ਨੇ ਸੂਤਕ ਸੂਤਕ ਕਹਿ ਕਰਕੇ ਭੋਜਨ ਤਯਾਗ ਦੀਆ ਤਿਨ੍ਹੋਂ ਕੇ ਪ੍ਰਥਾਇ ਸ੍ਰੀ ਮੁਖ ਬਚਨ ਹੂਆ ਸੂਤਕ ਨਿਰਣੇ ਮੇਂ । ਵਾ ਏਕ ਸਮੇਂ ਦਿੱਲੀ ਮੇਂ ਗੁਰੂ ਜੀ ਗਏ ਓਥੇ ਇਕ

ਸਿਖ ਨੇ ਬ੍ਰਹਮਨਾਂ ਕੋ ਨਿਉਤਾ ਦੀਆ ਹੋਇਆ ਸੀ ਉਸ ਕੇ ਲੜਕਾ ਪੈਦਾ ਹੂਆ ਬ੍ਰਹਮਨਾਂ ਨੇ ਅੰਨ ਖਾਇਆ ਨਹੀਂ ਬਨਿਆਂ ਰਹਿਆ ਅੰਨ। ਗੁਰੂ ਜੀ ਪਾਸ ਆਇਆ ਓਹ ਸਿਖ ਗੁਰੂ ਜੀ ਨੇ ਸਿਖ ਭੇਜ ਦੀਏ ਕਿ ਜਾਵੋ ਤੁਮ ਛਕ ਆਵੋ। ਬ੍ਰਹਮਨ ਆਏ ਉਨਾਂ ਨੇ ਆਕੇ ਆਖਿਆ ਕਿ ਤੁਮ ਸੂਤਕ ਪਾਤਕ ਕੁਛ ਭੀ ਵਿਚਾਰਤੇ ਨਹੀਂ ਤਿਨ੍ਹਾਂ ਪ੍ਰਤੀ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ।

**ਸਲੋਕ ਮਃ ੧ ॥ ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥**

ਜੇ ਕਰ ਜਨਮ ਕਾਲ ਕਾ ਸੂਤਕ ਮਾਨੀਏ ਤੋ ਸਭ ਕਰਮੋਂ ਦੇ ਕਰਨੇ ਤੈ ਵਾ ਸਭ ਸਥਾਨੋਂ ਮੇਂ ਸੂਤਕੁ ਹੋਤਾ ਹੈ।

**ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ ॥**

ਗੋਹੇ (ਅਤੈ) ਬਹੁੜੇ ਲਕੜੀ ਸਭ ਕੇ ਅੰਦਰ ਕੀੜਾ ਹੋਤਾ ਹੈ ਭਾਵ ਉਨ ਕੀੜੋਂ ਕੇ ਜਲਨੇ ਸੇ ਪਾਤਕ ਹੋਤਾ ਹੈ।

**ਜੇਤੇ ਦਾਣੇ ਅੰਨਕੇ ਜੀਆ ਬਾਝੁ ਨ ਕੋਇ ॥**

ਜਿਤਨੇ ਅੰਨ ਕੇ ਦਾਣੇ ਹੈਂ ਜੀਵ ਕੇ ਬਿਨਾ ਕੋਈ ਭੀ ਨਹੀਂ ਹੈ।

**ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥**

ਪਹਿਲੇ ਪਾਨੀ ਹੀ ਜੀਉ ਹੈ ਜਿਸਤੇ ਸਭ ਕੋਈ ਹਰਾ ਭਾਵ ਉਤਪਤਿ ਵਾ ਅਨੰਦ ਹੋਤਾ ਹੈ।

**ਸੂਤਕੁ ਕਿਉਕਰਿ ਰਖੀਐ ਸੂਤਕੁ ਪਵੈ ਰਸੋਇ ॥**

ਐਸਾ ਜਨਮ ਮਰਨ ਰੂਪ ਸੂਤਕੁ ਵਾ ਪਾਤਕੁ ਕੈਸੇ (ਰਖੀਐ) ਰੋਕੀਏ ਭਾਵ ਦੂਰ ਹੋਇ ਯਹ ਸੂਤਕੁ ਤੋ ਰਸੋਈ ਮੇਂ ਸਰਬਦਾ ਕਾਲ ਪੜਾ ਹੀ ਰਹਿਤਾ ਹੈ।

**ਨਾਨਕ ਸੂਤਕੁ ਏਵ ਨਾ ਉਤਰੈ ਗਿਆਨੁ ਉਤਾਰੇ ਧੋਇ ॥ ੧ ॥**

ਸ੍ਰੀ ਗੁਰੂ ਜੀ ਕਹਿਤੇ ਹੈਂ ਸੂਤਕ ਇਸ ਪ੍ਰਕਾਰ ਨਹੀਂ ਉਤਰਦਾ। ਵਾ (ਏਵ) ਨਿਸਚੇ ਕਰਕੇ ਨਹੀਂ ਉਤਰਦਾ ਸੂਤਕ ਕੋ ਗਿਆਨੁ ਧੋਇ ਕਰ ਉਤਾਰਤਾ ਹੈ। ਪ੍ਰਸ਼ਨ ਵਹ ਕੌਨ ਸੂਤਕੁ ਹੈ ਜੋ ਗਯਾਨ ਕਰ ਉਤਰਤਾ ਹੈ ? ਸੋ ਦਿਖਾਉਤੇ ਹੈਂ।

**ਮਃ ੧ ॥ ਮਨਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥**

ਲੋਭ ਰੂਪ ਸੂਤਕ ਮਨ ਕੋ ਲਗਾ ਹੈ ਝੂਠ ਬੋਲਨਾ ਯਹ ਬਾਣੀ ਕੋ ਸੂਤਕ ਲਗਾ ਹੈ।

**ਅਖੀ ਸੂਤਕੁ ਵੇਖਣਾ ਪਰਤ੍ਰਿਅ ਪਰ ਧਨ ਰੂਪੁ ॥**

ਪਰ ਇਸਤ੍ਰੀ ਕਾ ਰੂਪ ਪਰਾਯਾ ਧਨੁ ਖੋਟੀ ਨਿਗਾਹ ਸੇ ਦੇਖਨਾ ਯਹ ਨੇਤ੍ਰੋਂ ਕੋ ਸੂਤਕ ਲਗਾ ਹੈ।

**ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ ॥**

(ਕੰਨੀ) ਕਾਨੋ ਮੇਂ ਸੂਤਕੁ ਏਹੁ ਹੈ ਜੋ ਕੰਨ (ਪੈ) ਉਪਰ (ਲਾਇਤਬਾਰੀ) ਚੁਗਲੀ ਕੋਇ (ਖਾਹਿ) ਖਾਵੈ ਉਸਕੋ ਸੁਣਨਾ ਇਸ ਪ੍ਰਕਾਰ ਕਰ ਹਥ ਪੈਰ ਨਾਸਕਾ ਕਾਢੀ ਸੂਤਕੁ ਜਾਨਨਾ। ਵਾ ਕੰਨਾ ਕੋ ਸੂਤਕ ਇਹ ਹੈ ਕੰਨ ਕੇ ਪੈਨਾਮ ਪਾਸ ਲਾਇ ਨਾਮ ਲਗਕੇ ਤਬਾਰੀ ਚੁਗਲੀ ਖਾਨੀ।

**ਨਾਨਕ ਹੰਸਾ ਆਦਮੀ ਬਧੇ ਜਮ ਪੁਰ ਜਾਹਿ ॥੨॥**

ਸ੍ਰੀ ਗੁਰੂ ਜੀ ਕਹਿਤੇ ਹੈਂ ਇਨ ਸੂਤਕੋਂ ਕਰ ਪਕੜੇ ਹੂਏ ਹੰਸ ਰੂਪ ਜੋ ਆਦਮੀ ਹੈਂ ਸੋ ਜਮ ਪੁਰ ਕੋ ਬਾਧੇ ਹੂਏ ਚਲੇ ਜਾਤੇ ਹੈਂ ਇਹੁ ਸੂਤਕੁ ਪੂਰਬ ਕਥਤ ਗਿਆਨ ਤੇ ਉਤਰਤਾ ਹੈ ॥੨॥

**ਮਃ ੧ ॥ ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥**

ਨਿਜ ਸਿਧਾਂਤ ਕਹਿਤੇ ਹੈਂ ਸਭ ਸੂਤਕੋਂ ਕਾ ਸੂਤਕ ਭਰਮ ਹੈ ਜਿਸ ਕਰ ਜੀਵ ਦ੍ਵੈਤ ਭਾਉ ਮੇਂ ਵਾ ਆਨ ਦੇਵ

ਉਪਾਸ਼ਨਾ ਮੇਂ ਜਾਇ ਲਗੇ ਹੈਂ।

**ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥**

ਜਨਮਨਾ ਔਰ ਮਰਨਾ ਇਹ ਤੋ ਪ੍ਰਭੂ ਕਾ ਹੁਕਮ ਹੀ ਹੈ ਤਿਸਕੇ ਭਾਣੈ ਕਰ ਜੀਵ ਆਉਤਾ ਜਾਤਾ ਹੈ।

**ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥**

ਜ (ਰਿਜਕੁ) ਭੋਜਨ ਪ੍ਰਭੂ ਨੇ (ਸੰਬਾਹਿ) ਪਹੁੰਚਾਇ ਦੀਆ ਹੈ ਤਿਸਕਾ ਖਾਣਾ ਪੀਣਾ ਇਹ ਸਭ ਪਵਿਤ੍ਰ ਵਸਤੂ ਹੈ।

**ਨਾਨਕ ਜਿਨੀ ਗੁਰਮੁਖਿ ਬੁਝਿਆ ਤਿਨਾ ਸੂਤਕੁ ਨਾਹਿ ॥**

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਤੁਮ ਸੂਤਕ ਕਹਿਤੇ ਹੋ ਸੋ ਇਹ ਮਨਮੁਖੋਂ ਕੋ ਹੈ ਜਿਨ ਗੁਰਮੁਖੋਂ ਨੇ ਅਕਾਲ ਪੁਰਖ ਕਾ ਭਾਣਾ ਸਮਝਾ ਹੈ ਤਿਨਕੋ ਸੂਤਕੁ ਨਹੀਂ ਲਗਤਾ ॥੩॥

**ਪਉੜੀ ॥ ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਈਆ ॥**

ਜਿਸ ਸਤਿਗੁਰੂ ਮੇਂ ਵਡੀਆਂ ਵਡਿਆਈਆਂ ਹੈਂ ਸੋ ਵਡਾ ਕਰ ਕਹ ਵਾ ਜਾਨ ਕਰ ਸਲਾਹੀਏ।

**ਸਹਿ ਮੇਲੇ ਤਾ ਨਦਰੀ ਆਈਆ ॥**

ਜਬ (ਸਹਿ) ਸ੍ਵਾਮੀ ਅਕਾਲ ਪੁਰਖ ਗੁਰੋਂ ਸੇ ਮਿਲਾਵੈ ਤਬੀ ਗੁਰ ਵਡਿਆਈਆਂ ਦ੍ਰਿਸ਼ਟੀ ਮੇਂ ਆਈਆਂ ਹੈਂ।

**ਜਾ ਤਿਸੁ ਭਾਣਾ ਤਾ ਮਨਿ ਵਸਾਈਆ ॥**

ਜਾਂ ਤਿਸ ਪ੍ਰਮੇਸ੍ਵਰ ਕੋ ਵਾ ਸਿਖ ਭਾਇਆ ਹੈ ਤਾਂ ਮਨ ਮੇਂ ਬਸਾਈਆਂ ਹੈਂ।

**ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ ॥**

ਜਬ ਹਰੀ ਨੇ ਹੁਕਮ ਕੀਆ ਤਬ ਗੁਰੋਂ ਨੇ ਮਸਤਕ ਪਰ ਹਾਥ ਰਖਕਰ ਰਿਦੇ ਵਿਚੋਂ ਮਾਰ ਕਰ ਵਾ (ਮਾਰਿ) ਕਾਮਾਦਿ ਬੁਰਿਆਈਆਂ ਨਿਕਾਲੀਆਂ ਹੈਂ।

**ਸਹਿ ਤੁਠੈ ਨਉਨਿਧਿ ਪਾਈਆ ॥ ੧੮ ॥**

ਜਬ ਪਤੀ ਪ੍ਰਸੰਨ ਹੁਏ ਤਬ ਨਵੋ ਨਿਧੀਆਂ ਪਾਈਆਂ ॥੧੮॥ ਭਜਨ ਬਿਨ ਪਵਿਤ੍ਰ ਵਸਤੂ ਕੀ ਭੀ ਅਪਵਿਤ੍ਰਤਾ ਦਿਖਾਉਤੇ ਹੈਂ।

**ਸਲੋਕੁ ਮਃ ੧ ॥ ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ ॥**

ਪ੍ਰਥਮ ਆਪ ਇਸ਼ਨਾਨਆਦਿਕਨਿਤ੍ਯ ਕਿਰਿਆਸੇ ਪਵਿਤ੍ਰ ਹੋਇ ਕਰ ਸੁਚ ਕੀਏਹੁਏ ਚੌਕੇਮੇਂਆਇ ਬੈਠਾ ਹੈਵਾ ਕਿਸੀ ਨੇ ਆਖਿਆ ਕੇ ਹੇ ਪ੍ਰਭੋ ਦੇਖੋ ਪ੍ਰਿਥਮ ਆਪ ਸੁਚਾ ਹੂਆ ਆਪ ਸੁਚਾ ਹੋਕੇ ਸੁਚਾ ਜੋ ਚੌਕਾ ਤਿਸਮੇਂ ਆਕੇ ਬੈਠਾ ਇਤਿਆ-ਦਿਕ ਇਸ ਪ੍ਰਕਾਰ ਅੰਨ ਕੈਸਾ ਪਵਿਤ੍ਰ ਹੋਤਾ ਹੈ ਪੁਨਾ ਇਸ ਉਪਰ ਥੁਕਦੇ ਕਿਉਂ ਹੈਂ ਤਿਸ ਪਰ ਉਤਰ ਜਾਨ ਲੇਨਾ।

**ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ ॥**

ਪਵਿਤ੍ਰ ਬ੍ਰਹਮਨ ਰਸੋਈਏ ਨੇ ਭੋਜਨ ਕਾ ਥਾਲ ਆਗੇ ਰਖਾ ਹੈ ਜਿਸਕੋ ਜਾਇ ਕਰ ਕੋਈ ਭੀ ਨਹੀਂ ਛੋਹਤਾ ਹੈ। ਵਾ ਸੁਚੇ ਰਸੋਈਏ ਨੇ ਅਗੇ ਥਾਲ ਪਰੋਸ ਕਰ ਰਖਿਆ ਕੋਈ ਭੀ ਅੰਨ ਕੋ ਭਿਟਿਆ ਨਹੀਂ।

**ਸੁਚਾ ਹੋਇਕੈ ਜੇਵਿਆ ਲਗਾ ਪੜਣਿ ਸਲੋਕੁ ॥**

ਇਸ ਪ੍ਰਕਾਰ ਪਵਿੱਤ੍ਰ ਹੋਕੇ ਭੋਜਨ ਕਰਾ। ਪੁਨਾ ਸਲੋਕ ਪਢਨੇ ਲਗਾ ਭਾਵ ਚੁਲਾ ਪੜ੍ਹਨੇ ਲਗਾ।

**ਕੁਹਥੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ ॥**

ਤਿਸ ਪਵਿਤਰ ਭੋਜਨ ਕੋ ਜਠਰਾਗਨਿਸੇ ਪਚਾਇਕਰ (ਕੁਹਥੀ ਜਾਈ) ਭ੍ਰਸ਼ਟ ਅਸਥਾਨੋ ਮੇਂ ਮਲ ਰੂਪ ਕਰਕੇ ਤਿਆਗਿਆ ਅਬ ਇਹ ਕਹੋ ਕਿ ਅੰਨ ਕਾ ਵਹੁ ਦੋਸ਼ ਕਿਸਕੋ ਲਗਾ ਉਸੀ ਭੋਜਨ ਕਰਤਾ ਕੋ ਲਗਾ।

## ਅੰਨ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣ ਪੰਜਵਾ ਪਾਇਆ ਘਿਰਤੁ ॥

ਪ੍ਰਥਮ ਅੰਨ ਆਪ ਦੇਵਤਾ ਹੈ ਪਾਨੀ ਭੀ ਦੇਵਤਾ ਹੈ ਅਗਨ ਦੇਉਤਾ ਹੈ ਔ ਲੂਣ । ਜਬ ਇਨ ਪੂਰਬੁਕਤ ਚਾਰ ਬਸਤੂੰਓਂ ਮੇਂ ਪੰਜਵਾਂ ਘ੍ਰਿਤ ਪਾਇਆ ਹੈ ।

## ਤਾ ਹੋਆ ਪਾਕੁ ਪਵਿਤੁ ॥

ਤਾਂ (ਪਾਕੁ) ਭੋਜਨ ਪਵਿਤ੍ਰ ਹੂਆ ।

## ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ ॥

ਇਨ ਪਾਂਚੋਂਕੀ ਸਤਾ ਰੂਪ ਸਿਧ ਭੋਜਨ ਪਾਪੀ ਤਨ ਸਿਉ ਭਾਵ ਪਾਪੀ ਜੀਵਕੇ ਸਰੀਰ ਸਾਥ ਜਬ (ਗਡਿਆ) ਮਿਲਾ ਤਬ ਉਸ ਪਰ ਲੋਕੋਂਕੀਆਂ ਥੁਕਾਂ ਪੜੀਆਂ ਭਾਵੇਂ ਐਸੇ ਭੋਜਨ ਮਲ ਰੂਪ ਕੋ ਦੇਖ ਕਰ ਗਲਾਨੀ ਕਰ ਲੋਕ ਥੂਕ ਦੇਤੇ ਹੈਂ ।

## ਜਿਤੁ ਮੁਖਿ ਨਾਮ ਨ ਊਚਰਹਿ ਬਿਨੁ ਨਾਵੈ ਰਸ ਖਾਹਿ ॥

(ਜਿਤ) ਜਿਸਕੇ ਮੁਖ ਸੇ ਨਾਮ ਕਾ ਉਚਾਰਣ ਨਹੀਂ ਹੋਤਾ ਔ ਬਿਨਾ ਨਾਮ ਕੇ ਰਸ ਖਾਤੇ ਹੈਂ ।

## ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਾਂਤੇ ਇਹ ਨਿਸਚੇਜ ਜਾਨੋ ਕਿ ਏਹ ਥੁਕਾਂ ਤਿਨਹੀਕੇ ਮੁਖ ਪਰ ਪੜਤੀ ਹੈਂ । ਕੋਈ ਆਪਨੇ ਆਪ ਕੋ ਬਿਰਕਤ ਅਖਵਾਂਵਦਾ ਸੀ ਤੇ ਉਹ ਇਸਤ੍ਰੀ ਨਾਲ ਮੰਦ ਕਰਮ ਕਰਨਾਂ ਇਸਤ੍ਰੀ ਕੋ ਨਿੰਦਨਾਂ ਤਿਸ ਪ੍ਰਤੀ ਗੁਰੂ ਜੀ ਉਪਦੇਸ ਦੇਤੇ ਹੈਂ ਇਸਤ੍ਰੀ ਕੀ ਉਸਤਤੀ ਜਾਨਨੀ ਪਹਿਲੇ ਅਰਥ ਮੇਂ ਭੰਡ ਨਾਮ ਇਸਤ੍ਰੀ ਕੋ ਬੋਲੇ ਹੈਂ ਵਾ ਦੂਤੀ ਅਰਥ । ਬਿਰਕਤ ਕੋ ਤਜਾਗਨੀ ਹੀ ਯੋਗ ਹੈ ।

## ਮ: ੧ ॥ ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥

ਕੋਈ ਇਸਤ੍ਰੀ ਕੀ ਨਿੰਦਾ ਦੁਆਰਾ ਗ੍ਰਹਸਤ ਕੀ ਨਿੰਦਾ ਕਰਤਾ ਥਾ ਤਿਸ ਪ੍ਰਤਿ ਕਹਿਤੇ ਹੈਂ ਪ੍ਰਥਮ (ਭੰਡਿ) ਇਸਤ੍ਰੀ ਸੇ ਨਿੰਮ੍ਰਤਾ ਹੈ ਭਾਵ ਰਿਤ ਦਾਨ ਦੇ ਕਰ ਪੁਰਸ਼ਸੁ ਕਰ ਕੇ ਸੰਚਨ ਕਰਠਹਰਾਵਤਾ ਹੈ ਪੁਨਾ ਤਿਸ ਸੇ ਪੁਤ੍ਰ ਜਨਮਤਾ ਹੈ ਪੁਨਾ ਇਸਤ੍ਰੀ ਸਾਥ ਮਾਂਗਨਾ ਹੋਤਾ ਹੈ ਔਰ ਬਿਆਹ ਇਸਤ੍ਰੀ ਸੇ ਕਰਤਾ ਹੈ । ਵਾ ਜਿਸ ਵਕਤ ਲੜਕਾ ਲੜਕੀ ਜਨਮਤਾ ਹੈ ਉਸ ਵਕਤ ਭੀ ਭੰਡੀ ਪਿਟੀ ਦੀ ਹੈ ਤੇ ਜਿਸ ਵਕਤ ਨਿੰਮੀਐ ਨਾਮ ਗਰਭ ਠਹਿਰਤਾ ਹੈ ਉਸ ਵਕਤ ਭੀ ਭੰਡੀ ਪਿਟੀ ਦੀ ਹੈ ਮੰਗੇਵੇ ਕਾਲ ਮੇਂ ਤੇ ਵਿਵਾਹ ਕਾਲ ਮੇਂ ਭੀ ਭੰਡੀ ਪਿਟੀਦੀ ਹੈ ।

## ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥

ਇਸਤ੍ਰੀ ਸੇ ਦੋਸਤੀ ਫਿਰ ਇਸਤ੍ਰੀ ਕਰਕੇ ਸੰਸਾਰ ਸਬੰਧ ਕਾ ਰਸਤਾ ਚਲਤਾ ਹੈ। ਵਾ ਜਿਸ ਵਕਤ ਇਸਤ੍ਰੀ ਨਾਲ ਦੋਸਤੀ ਹੋਤੀ ਹੈ। ਉਸ ਵਕਤ ਭੀ ਭੰਡੀ ਪਿਟੀ ਦੀ ਹੈ ਇਸਤ੍ਰੀ ਕੇ ਰਸਤੇ ਮੇਂ ਚਲੇ ਤਾਂ ਭੰਡੀ ਪਿਟੀਦੀ ਹੈ।

## ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥

ਜਬ ਏਕ ਇਸਤ੍ਰੀ ਕੇ ਸਰੀਰ ਕਾ ਅਭਾਵ ਹੂਆ ਤਬ ਦੂਸਰੀ ਇਸਤ੍ਰੀ ਖੋਜੀਤੀ ਹੈ ਇਸਤ੍ਰੀਓਂ ਹੀ ਸੇ ਸਭ ਲਾਗੀਓਂ ਕੇ (ਬੰਧਾਨੁ) ਲਾਗੁ ਹੋਤੇ ਹੈਂ ਵਾ ਇਸਤ੍ਰੀ ਮੂਆ ਨਾਮ ਖੋਈ ਜਾਵੇ ਤਾਂ ਭੀ ਭੰਡੀ ਪਿਟੀ ਦੀ ਹੈ ਵਾ ਮਰ ਜਾਵੇ ਤੇ ਜਦੋਂ ਭਾਲੀ ਦੀ ਹੈ ਉਸ ਵਕਤ ਭੀ ਭੰਡੀ ਪਿਟੀ ਦੀ ਹੈ ਇਸਤ੍ਰੀ ਨਾਲ ਬੰਧਾਨ ਹੋਵੇ ਅਰਥਾਤ ਮਿਲਾਪ ਹੋਵੇ ਉਸ ਵਕਤ ਭੀ ਭੰਡੀ ਪਿਟੀ ਦੀ ਹੈ ।

## ਸੋ ਕਿਉ ਮੰਦਾ ਆਖੀਐ ਜਿਤੁ ਜੰਮੈ ਰਾਜਾਨੁ ॥

ਇਸਤ੍ਰੀ ਕੋ ਖੋਟਾ ਬਚਨ ਕਿਉਂ ਕਹੀਐ ਜਿਸ ਇਸਤ੍ਰੀ ਸੇ (ਰਾਜਾਨ) ਰਾਜੇ ਜਨਮਤੇ ਹੈਂ । ਵਾ ਸੋ ਇਸਤ੍ਰੀ ਕੋ ਕਿਉਂ ਨਾਮ ਕਿਆ ਕਰੇ ਕਿ ਮੰਦਾ ਹੀ ਆਖੀਏ ਕਿਉਂ ਜਿਤ ਨਾਮ ਜਿਸ ਇਸਤ੍ਰੀ ਕੇ ਮੰਦ ਕਹਿਨੇ ਸੇ ਜਾਨ ਨਾਮ ਬੁਧੀ ਮੇਂ ਜੋਗ ਨਾਮ ਪ੍ਰਕਾਸ਼ ਕਰਨੇ ਵਾਲਾ ਕੌਨ ਰਾਜਾਨ ਓਹ ਜਮਤਾ ਹੈ ਵਾ ਰਾਜਾਨ ਨਾਮ ਹੀ ਰਾਜਾਨ ।

**ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥**

ਇਸਤ੍ਰੀਓਂ ਸੇ ਇਸਤ੍ਰੀਆਂ ਉਤਪੰਨ ਹੋਤੀ ਹੈਂ ਇਸ ਕਰਕੇ ਇਸਤ੍ਰੀ ਰਹਤ ਕੋਈ ਭੀ ਨਹੀਂ ਹੋ ਸਕਤਾ ਹੈ। ਵਾ ਭੰਡੀ ਸੇ ਭੰਡੀ ਉਤਪੰਨ ਹੋਤੀ ਹੈ ਜਿਸ ਪਾਸ ਇਸਤ੍ਰੀ ਹੈ ਓਹੁ ਕੋਈ ਭੀ ਸੰਸਾਰ ਮੇਂ ਭੰਡੀ ਸੇ ਬਿਨਾ ਨਹੀਂ ਹੈ।

**ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥**

ਸ੍ਰੀ ਗੁਰੂ ਜੀ ਕਹਿਤੇ ਹੈਂ ਏਕ ਸੱਚਾ ਅਜੋਨੀ ਸੰਭਵ ਇਸ ਇਸਤ੍ਰੀ ਸੇ ਭਿੰਨ ਹੈ। ਪਰਮਾਰਥ ਮੇਂ ਕਹਿਤੇ ਹੈਂ।

**ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ ॥**

ਜਿਸ ਮੁਖ ਕਰਕੇ ਸਦੀਵ ਕਾਲ ਪਰਮੇਸ੍ਰਰ ਦੀ ਸੋਭਾ ਕਰੀਤੀ ਹੈ ਤਿਸ ਕੇ ਭਾਗੋਂ ਕੀ (ਚਾਰਿ) ਸੁੰਦਰ ਵਾ ਚਾਰ ਵੇਦ ਕਹਿਤੇ ਹੈਂ ਉਸ ਕੇ ਭਾਗ ਦੀ ਰਤੀ ਹੈ।

**ਨਾਨਕ ਤੇ ਮੁਖਿ ਊਜਲੇ ਤਿਤੁ ਸਚੈ ਦਰਬਾਰਿ ॥੨॥**

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਸਚੇ ਕੇ ਦਰਬਾਰ ਮੇਂ ਤਿਨੀ ਕੇ ਮੁਖ ਉਜਲ ਹੈਂ ॥ ੨ ॥

**ਪਉੜੀ ॥ ਸਭੁ ਕੋ ਆਖੈ ਆਪਣਾ ਜਿਸੁ ਨਾਹੀ ਸੋ ਚੁਣਿ ਕਢੀਐ ॥**

ਪ੍ਰਮੇਸ੍ਵਰ ਕੋ ਸਭ ਕੋਈ ਆਪਨਾ ਕਹਿਤਾ ਹੈ ਐਸਾ ਕੋਈ ਨਹੀਂ ਹੈ ਜਿਸ ਕਾ ਪ੍ਰਮੇਸ੍ਵਰ ਨਹੀਂ ਹੈ ਉਸ ਕੋ ਸਭ ਸ੍ਰਿਸ਼ਟੀ ਵਿਚੋਂ ਚੁਨ ਕਰਕੇ ਅਲਗ ਨਿਕਾਲੀਏ ਤਉ ਕੋਈ ਨਹੀਂ ਨਿਕਲਤਾ ਹੈ ਭਾਵ ਇਹ ਕਿ ਪਰਮੇਸ਼੍ਵਰ ਸਭ ਕਾ ਹੈ।

**ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ ॥**

ਅਪਨਾ ਅਪਨਾ ਕੀਆ ਹੂਆ ਜੋ ਕਰਮ ਹੈ ਤਿਸ ਕਾ ਹਿਸਾਬ ਭੀ ਆਪ ਹੀ (ਸੰਢੀਐ) ਭਰੀਤਾ ਹੈ। ਵਾ ਸਹਾਰਨਾ ਪੜਤਾ ਹੈ।

**ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ ॥**

ਹੇ ਭਾਈ ਜਬ ਇਸ ਸੰਸਾਰ ਮੇਂ ਰਹਨਾ ਹੀ ਨਹੀਂ ਹੈ ਤਬ ਕਿਉਂ ਗਰਬ ਮੇਂ (ਹੰਢੀਐ) ਫਿਰੀਏ।

**ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੁ ਬੁਝੀਐ ॥**

ਕਿਸੀ ਕੋ ਬੁਰਾ ਨ ਕਹੀਏ ਸ਼ਾਸਤ੍ਰ ਕੇ ਅਖਰ ਪਢ ਕਰ ਏਹੀ ਸਮਝੀਏ।

**ਮੂਰਖੈ ਨਾਲਿ ਨ ਲੁਝੀਐ ॥੧੯॥**

ਮੂਰਖ ਜੋ ਜੀਵ ਹੈਂ ਤਿਨਕੇ ਸਾਥ ਵਿਤੰਡਾ ਬਾਦ ਸੇ ਨਾ (ਲੁਝੀਐ) ਝਗੜੀਐ ਕਿਉਂਕਿ ਸਮਾ ਬਿਅਰਥ ਬੀਤਤਾ ਹੈ ॥ ੧੯ ॥

**ਸਲੋਕ ਮ: ੧ ॥ ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥**

ਸ੍ਰੀ ਗੁਰੂ ਜੀ ਕਹਿਤੇ ਹੈਂ ਫੀਕੇ ਬਚਨ ਕੇ ਕਹਿਨੇ ਸੇ ਤਨ ਔ ਮਨ ਫੀਕਾ ਹੋਤਾ ਹੈ ਅਰਥਾਤ ਬੁਰੇ ਬਚਨ ਕਥਨ ਕੇ ਬਾਦ ਮੇਂ ਪਸਚਾਤਾਪ ਹੋਤਾ ਹੈ ਤਿਸ ਕਰ ਤਨ ਮਨ ਮੁਰਝਾਇ ਜਾਤਾ ਹੈ ਔ ਮਨ ਮੇਂ ਸ਼ੋਕ ਹੋਤਾ ਹੈ।

**ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥**

ਫੀਕੇ ਬਚਨ ਬੋਲਨੇ ਵਾਲੋਂ ਕੋ ਫੀਕਾ ਕਹਾ ਜਾਤਾ ਹੈ ਔਰ ਫੀਕੇ ਬਚਨ ਬੋਲਨੇ ਹਾਰੇ ਕੀ ਸੋਭਾ ਭੀ ਫੀਕੀ ਹੋਤੀ ਹੈ।

**ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ ॥**

ਫਿਕਾ ਦਰਗਾਹ ਸੇ ਗਿਰਾਇਆ ਜਾਤਾ ਹੈ ਐਸੇ ਫੀਕੇ ਕੇ ਮੁਖ ਪਰ ਲਾਨਤ ਰੂਪ ਥੂਕ ਪੜਤੇ ਹੈਂ।

ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥੧॥

ਐਸਾ ਜੋ ਮਨਮੁਖ ਫੀਕਾ ਬੋਲਨੇ ਹਾਰਾ ਮੂਰਖ ਕਹੀਤਾ ਹੈ ਸੋ ਲੋਕਪ੍ਰਲੋਕਦੋਨੋਂ ਮੇਂ (ਪਾਣਾ) ਜੂਤਿਓਂ ਕੀ ਮਾਰ ਖਾਤਹੈ॥੧॥

ਮਃ ੧ ॥ ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ ॥

ਅੰਤਸ਼ ਕਰਣ ਸੇ ਜੋ ਝੂਠੇ ਹੈਂ ਬਾਹਰ ਦੁਨੀਆਂ ਮੇਂ ਸਚਾਈ ਕੀ (ਪੈਜ) ਪਰਤਿਸ਼ਟਾ ਫੈਲਾ ਉਤੇ ਹੈਂ। ਵਾ ਜੋ ਅੰਦਰ ਸੇ ਝੂਠੇ ਹੈਂ ਬਾਹਰ ਦਿਖਲਾਵੇ ਮਾਤ੍ਰ ਦੁਨੀਆਂ ਅੰਦਰ ਆਪਨੀ ਪੈਜ ਵਡਿਆਈ ਫਲਾ ਰਖੀ ਹੈ।

ਅਠ ਸਠਿ ਤੀਰਥਿ ਜੇ ਨਾਵਹਿ ਉਤਰੈ ਨਾਹੀ ਮੈਲੁ ॥

ਅਠ ਸਠ ਤੀਰਥ ਮੇਂ ਭੀ ਜੇ ਕਰ ਸ੍ਨਾਨ ਕਰੈ ਤੋਂ ਭੀ ਮਨ ਸੇ ਝੂਠ ਰੂਪ ਮੈਲੁ ਉਤਰੇ ਭਾਵ ਜਾਤੀ ਨਹੀਂ।

ਜਿਨ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ ॥

ਜਿਨਕੇ ਅੰਦਰ (ਪਟੁ) ਸਾਫ ਹੈ ਸੋ ਜਦਪਿ ਬਾਹਰ (ਗੁਦੜੁ) ਗੁਦੜੋਂ ਮੇ ਲਪੇਟੇ ਹੈਂ ਵਾ ਤਿਨਕੀ ਕਿਰਿਆ ਮੋਟੀ ਹੈਂ ਪਰੰਤੂ ਸੋ ਸੰਸਾਰ ਮੇਂ ਵਹ ਭਲੇ ਹੈਂ। ਵਾ ਜਿਨਾਂ ਕੇ ਅੰਦਰ ਪਟ ਨਾਮ ਸੁਭ ਗੁਨ ਹੈਂ ਤੇ ਬਾਹਿਰ ਸੇ ਗੁਦੜ ਨਾਮ ਸੀਧੇ ਸੂਧੇ ਹੈਂ ਵਾ ਜਿਨਾਂ ਨੇ ਗੁਦੜ ਨਾਮ ਕਾਮਾਦਕ ਅੰਦਰ ਸੇ ਪਟਕੇ ਬਾਹਿਰ ਮਾਰੇ ਤੇ ਸੰਸਾਰ ਮੇਂ ਭਲੇ ਹੈਂ।

ਤਿਨ ਨੇਹੁ ਲਗਾ ਰਬ ਸੇਤੀ ਦੇਖਨੇ ਬੀਚਾਰਿ ॥

ਤਿਨ੍ਹੋਂ ਕਾ ਰਬ ਸੇ ਪ੍ਰੇਮ ਲਗਾ ਹੈ ਰਬ ਕੇ ਦੇਖਨੇ ਵਾਸਤੇ ਬੀਚਾਰ ਕਰਤੇ ਰਹਿਤੇ ਹੈਂ।

ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ ॥

ਕਬੀ ਪ੍ਰੇਮ ਕਰ ਹਸਤੇ ਹੈਂ ਕਬੀ ਪ੍ਰੇਮ ਕਰ ਰੋਤੇ ਹੈਂ ਪੁਨਾ ਪ੍ਰੇਮ ਕਰ ਚੁਪ ਕਰ ਭਾਵ ਅੰਤਰ ਮੁਖ ਹੋ ਜਾਤੇ ਹੈਂ।

ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ ॥

ਬਿਨਾ ਸਚੇ (ਨਾਹ) ਸ੍ਵਾਮੀ ਕੇ ਕਿਸੀ ਕੀ ਪਰਵਾਹ ਨਹੀਂ ਰਖਤੇ ਹੈਂ।

ਦਰਿ ਵਾਟ ਉਪਰਿ ਖਰਚੁ ਮੰਗਾ ਜਬੈ ਦੇਇ ਤ ਖਾਹਿ ॥

ਪਰਮੇਸ਼੍ਵਰ ਕੇ ਦਰ ਪਰ ਪਹੁੰਚਨੇ ਕੀ ਜੋ (ਵਾਟ) ਡੰਡੀ ਭਾਵ ਭਗਤੀ ਰਸਤਾ ਹੈ ਤਿਸ ਕਾ ਖਰਚਾ ਨਾਮੁ ਮਾਂਗਤੇ ਹੈ। ਜਬ ਪਰਮੇਸ਼੍ਵਰ ਨਾਮ ਦੇਹਿ ਤਬ ਖਾਤੇ ਹੈਂ। ਵਾ ਪ੍ਰਮਾਤਮਾਂ ਕੀ ਪ੍ਰਾਪਤੀ ਕਾ ਦਰ ਕੌਨ ਗਜਾਨ ਤਿਸ ਗਜਾਨ ਕੀ ਪ੍ਰਾਪਤੀ ਕੀ ਵਾਟ ਕੌਨ ਭਗਤੀ, ਭਗਤੀ ਰੂਪ ਵਾਟ ਉਪਰ ਚਲਨੇ ਕੋ ਖਰਚ ਕੌਨ ਸਰਧਾ, ਸਰਧਾ ਮੰਗਤਾ ਹੂੰ।

ਦੀਬਾਨੁ ਏਕੋ ਕਲਮ ਏਕਾ ਹਮਾ ਤੁਮਾ ਮੇਲੁ ॥

(ਦੀਬਾਨੁ) ਆਸਰਾ ਭੀ ਏਕ ਕਾ ਹੈ ਹੁਕਮ ਰੂਪ ਕਲਮ ਭੀ ਏਕ ਕੀ ਚਲੀ ਹੈ ਇਸ ਭਾਵ ਕੋ ਨਾ ਸਮਝ ਕਰ ਜੋ ਹਮਾ ਤੁਮਾ ਹਉਮੈ ਵਾ ਇਤਰ ਜੀਵਾਂ ਕਾ ਮੇਲ ਕਰਤਾ ਹੈ।

ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ ॥ ੨ ॥

ਇਸ ਜੀਵ ਕਾ ਜਬ ਦਰਗਾਹਿ ਮੇਂ ਹਿਸਾਬ ਹੋਇਗਾ ਤਬ ਪੀੜ ਦੁਖ ਪਾ ਕਰਹ ਛੁਟਣਗੇ। ਵਾ ਪੀੜਾ ਲਗੇਗੀ ਸ੍ਰੀ ਗੁਰੂ ਜੀ ਕਹਿਤੇ ਹੈਂ ਜੈਸੇ ਤੇਲੁ ਨਿਕਾਲਣੇ ਵਾਸਤੇ ਤਿਲ ਪੀੜੇ ਜਾਤੇ ਹੈਂ ਤਿਉ ਦੁਖ ਪਾਵਤੇ ਹੈਂ ॥ ੨ ॥

ਪਉੜੀ ॥ ਆਪੇ ਹੀ ਕਰਣਾ ਕੀਓ ਕਲ ਆਪੇ ਹੀ ਤੈ ਧਾਰੀਐ ॥

ਆਪ ਹੀ ਹਰੀ ਨੇ ਯਹ ਪ੍ਰਪੰਚ ਕੀਆ ਹੈ ਫਿਰ ਆਪ ਹੀ ਆਪਨੀ (ਕਲ) ਸ਼ਕਤੀ ਧਾਰਨ ਕਰੀ ਹੈ।

ਦੇਖਹਿ ਕੀਤਾ ਆਪਣਾ ਧਰਿ ਕਚੀ ਪਕੀ ਸਾਰੀਐ ॥

(ਕਚੀ) ਪਾਪੀ (ਪਕੀ) ਪੁੰਨੀ ਸਾਰੀਐ ਨਰਦਾ ਜੀਵੋਂ ਰੂਪੀ ਸਭ ਕੋ (ਧਰਿ) ਇਸਥਿਤ ਕਰਕੇ ਦੇਖ ਰਿਹਾ ਹੈ।

**ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥**

ਜੋ ਆਯਾ ਹੈ ਸੋ ਸਭ ਕੋਈ ਅਪਨੀ ਵਾਰੀ ਆਈ ਅਨੁਸਾਰ ਚਲਾ ਜਾਇਗਾ।

**ਜਿਸਕੇ ਜੀਅ ਪਰਾਣ ਹਹਿ ਕਿਉ ਸਾਹਿਬੁ ਮਨਹੁ ਵਿਸਾਰੀਐ।**

ਜਿਸ ਹਰੀ ਨੇ ਜੀਉ ਕੋ ਪ੍ਰਾਣ ਦੀਏ ਹੂਏ ਹੈਨ ਉਸ ਕੋ ਮਨ ਸੇ ਕਿਉਂ ਭੁਲਾਈਏ ਅਰਥਾਤ ਨਾ ਭੁਲਾਈਐ।

**ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ ॥੨੦॥**

ਤਾਂਤੇ ਆਪਨੇ ਹਾਥ ਸੇ ਅਪਨਾ ਕਾਮ ਆਪ ਹੀ ਸਵਾਰਨਾ ਕਰੀਏ ਮੁਕਤਿ ਕੇ ਵਾਸਤੇ ਪੁਰਖਾਰਥ ਕਰਨਾ ਚਾਹੀਏ ਵਾ ਹੇ ਜੀਵ ਆਪਨਾ ਕਾਰਜ ਸਰੂਪ ਦੀ ਪ੍ਰਾਪਤੀ ਕਾ ਆਪਣੇ ਹਥੀਂ ਆਪ ਹੀ ਸਵਾਰੀਏ।

**ਸਲੋਕੁ ਮਹਲਾ ੨ ॥ ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥**

ਏਹ ਕੈਸੀ (ਆਸ਼ਕੀ) ਪ੍ਰੀਤਿ ਹੈ ਜਿਸ ਕਰ ਦੂਸਰੇ ਭਾਵ ਮੇਂ ਮਨ ਜਾ ਲਗੇ।

**ਨਾਨਕ ਆਸਕ ਕਾਂਢੀਐ ਸਦ ਹੀ ਰਹੈ ਸਮਾਇ ॥**

ਸ੍ਰੀ ਗੁਰੂ ਜੀ ਕਹਿਤੇ ਹੈਂ ਪ੍ਰੀਤਿਵਾਨ ਸੋ ਕਹੀਤਾ ਹੈ ਜੋ ਸਦਾ ਹੀ ਅਪਨੇ ਮਸ਼ੂਕ ਭਾਵ ਪ੍ਰਮੇਸੁਰ ਮੇਂ ਸਮਾਇ ਰਹੇ।

**ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ॥**

ਜੋ ਪ੍ਰਮੇਸੁਰ ਵਲੋਂ ਚੰਗੀ ਗਲ ਨੂੰ ਚੰਗਾ ਕਰਕੇ ਮੰਨੇ (ਅਰ) ਮੰਦੇ ਨੂੰ ਮੰਦਾ, ਤਦ ਲੇਖਾ ਪੈ ਜਾਂਦਾ ਹੈ ਕਿ ਸਾਡੇ ਚੰਗੇ ਬੁਰੇ ਕੰਮਾਂ ਦਾ ਹੀ ਫਲ ਦੇਂਦਾ ਹੈ। ਵਾ ਜੋ ਵਾਹਿਗੁਰੂ ਵਲੋਂ ਆਏ ਸੁਖਾਂ ਨੂੰ ਸੁਖ ਸਮਝਕੇ ਭੋਗਦਾਹੈ ਅਰ ਦੁਖਾਂ ਨੂੰ ਦੁਖ ਅਨਭਵ ਕਰਦਾ ਹੈ ਉਹ ਪ੍ਰੇਮੀ ਨਹੀਂ ਲੇਖੇ ਬਾਜ਼ ਹੈ।

**ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ ॥੧॥**

ਪਰਮੇਸੁਰ ਨਾਲਿ ਜੋ ਲੇਖੇ ਮੇਂ ਵਰਤਦਾ ਹੈ ਸੋ ਏਹੁ ਆਸ਼ਕ ਨਹੀਂ ਕਹੀਦਾ ਭਾਵ ਜੋ ਇਸ਼ਟ ਅਨਿਸ਼ਟ ਮੇਂ ਸੁਖੀ ਦੁਖੀ ਹੋਤਾ ਹੈ ਸੋ ਪ੍ਰੇਮੀ ਨਹੀਂ ਕਹੀਦਾ ਹੈ।

**ਮਹਲਾ ੨ ॥ ਸਲਾਮੁ ਜਵਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥**

ਜੋ ਨਮਸ਼ਕਾਰ ਭੀ ਕਰੇ ਔਰ ਅਗੇ ਸੇ ਜਵਾਬ ਭੀ ਕਰੇ ਅਰਥਾਤ ਭਗਤ ਕਹਾਵੇ ਔਰ ਬਰਤਾਵਾ ਮਨਮੁਖਤਾ ਕਾ ਕਰੇ ਸੋ (ਮੁੰਢਹੁ) ਮੂਲ ਰੂਪ ਕਰਤਾ ਪੁਰਖੁ ਸੇ (ਘੁਥਾ) ਭੂਲਾ ਜਾਤਾ ਹੈ। ਵਾ ਗੁਰਾਂ ਕੋ ਸਲਾਮ ਨਾਮ ਨਮਸ਼ਕਾਰ ਭੀ ਕਰੇ ਤੇ ਜਵਾਬ ਭੀ ਕਰੇ ਉਹ ਮੁਢ ਸੇ ਹੀ ਘੁਸਿਆ ਜਾਤਾ ਹੈ ਅਬਲ ਤੋਂ ਨਮਸਕਾਰ ਹੀ ਕਰੇ ਭਵੀਖਨ ਕੀ ਨਿਆਈਂ ਨਹੀਂ ਜਵਾਬ ਹੀ ਕਰੇ ਰਾਵਨ ਕੀ ਨਿਆਈ ॥੧॥ ਵਾ ਸਲਾਮ ਕਰਕੇ ਜਗਜਾਸੂ ਨੇ ਗੁਰਾਂ ਅਗੇ ਦੋ ਪ੍ਰਕਾਰ ਕੇ ਪ੍ਰਸ਼ਨ ਕੀਏ ਕਿ ਪ੍ਰਮਾਨੰਦ ਕੀ ਪ੍ਰਾਪਤੀ ਕੈਸੇ ਹੋਵੇ ਤੇ ਜਗਤ ਦੁਖ ਨਿਵਿਰਤੀ ਕੈਸੇ ਹੋਵੇ। ਗੁਰੂ ਆਗੇ ਸੇ ਜਵਾਬ ਨਾਮ ਉਤ੍ਰ ਦੇਤੇ ਹੈਂ ਤੂੰ ਤਾਂ ਮੁਢ ਸੇ ਹੀ ਘੁਸਿਆ ਜਾਤਾ ਹੈਂ। ਹੇ ਜਗਜਾਸੀ ਇਹ ਤੇਰੇ ਦੋਨੋਂ ਹੀ ਪ੍ਰਸ਼ਨ ਕੂੜੇ ਹੈਂ ਕਿਉਂ ਨਿਵਿਰਤੀ ਕੀ ਨਿਵਿਰਤੀ ਕਹਾਂ ਤੇ ਨਿਤ ਪ੍ਰਾਪ੍ਰਤੀ ਕੀ ਪ੍ਰਾਪਤੀ ਕਹਾਂ ਏਹ ਦੋਨੋਂ ਹੀ ਤੇਰੇ ਥਾਂ ਸਰੂਪ ਨਹੀਂ ਪਾਈ ਦੀਆਂ।

**ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥੨॥**

ਸ੍ਰੀ ਗੁਰੂ ਜੀਕਹਿਤੇਹੈਂ ਤਿਨਕਾ ਸਲਾਮ ਔਰ ਜਵਾਬਦੋਨੋਂ ਰੀਤੀਆਂ ਝੂਠੀਆਂ ਹੈਂ ਕੋਈਭੀ ਠਿਕਾਣੇ ਨਹੀਂ ਪੜਤੀ॥੨॥

**ਪਉੜੀ ॥ ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮਾਲੀਐ ॥**

ਜਿਸ ਕੀ ਸੇਵਾ ਕਰਨੇ ਸੇ ਸੁਖ ਪ੍ਰਾਪਤਿ ਹੋਇ ਤਿਸ ਸ੍ਵਾਮੀ ਕਾ ਸਰਬਦਾ ਕਾਲ ਸਿਮਰਨ ਕਰੀਏ।

**ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥**

ਜਬ ਜਿਸ ਬੁਰੀ ਘਾਲ ਕਰ ਆਪਨਾ ਹੀ ਕੀਆ ਪਾਈਤਾ ਹੈ ਤਬ ਓਹੁ ਬੁਰੀ ਕਰਨੀ ਕਿਉਂ ਕਮਾਈਐ।

## ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ ॥

ਮੰਦਾ ਕਰਮ ਕਬੀ ਭੀ ਨ ਕਰੀਏ ਲੰਮੀ ਦ੍ਰਿਸ਼੍ਟੀ ਦੇਕੇ (ਨਿਹਾਲੀਐ) ਦੇਖੀਐ ਭਾਵ ਵੈਰਾਗ ਕਰ ਜਗਤ ਕੋ ਨਾਸ ਰੂਪ ਵਾ ਗਯਾਨ ਦ੍ਰਿਸ਼ਟੀ ਕਰ ਬ੍ਰਹਮ ਰੂਪ ਦੇਖੀਏ।

## ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ ॥

ਜਸੇ ਸਾਹਿਬ ਨਾਲ ਪ੍ਰਣ ਕੀਏ ਹੂਏ ਭਾਵ ਭਜਨੁ ਕਰਨੇ ਕੇ ਬਚਨੁ ਕੋ ਨਾ ਹਾਰ ਜਾਈਏ (ਤੇ ਵੇਹਾ) ਤੈਸਾ ਪਾਸਾ ਢਾਲੀਅ ਭਾਵ ਮਨ ਬਾਨੀ ਸਰੀਰ ਸੇ ਭਜਨ ਮੇਂ ਜਤਨ ਕਰੀਏ।

## ਕਿਛੁ ਲਾਹੇ ਉਪਰਿ ਘਾਲੀਐ ॥

ਕੁਛ ਲਾਹੇ ਕੇ ਉਪਰ ਕਮਾਈ ਕਰੀਏ ਅਰਥਾਤ ਜਿਸਮੇਂ ਨਾਮ ਲਾਭ ਹੋਇ ਸੋ ਕਰੀਏ ॥੨੧॥

## ਸਲੋਕ ਮਃ ੨ ॥ ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥

ਜੋ ਚਾਕਰੁ ਹੋਕਰ (ਚਾਕਰੀ) ਸੇਵਾ ਕਰੇ ਔਰ (ਨਾਲੇ) ਸਾਥ ਹੀ ਹੰਕਾਰ ਕਰਕੇ (ਵਾਦੁ) ਝਗੜਾ ਕਰੇ।

## ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ ॥

ਯਦਪ ਵਹੁ ਚਾਕਰ ਬਹੁਤ ਸੀ ਬਾਤਾਂ ਭੀ ਕਰੈ ਪਰੰਤੂ ਖਸਮ ਕੀ ਖੁਸ਼ੀ ਕੇ ਅਨੰਦ ਕੋ ਨਹੀਂ ਪਾਵਤਾ ਹੈ।

## ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥

ਜਬ ਆਪਾ ਭਾਉ ਦੂਰ ਕਰਕੇ ਸੇਵਾ ਕਰੇ ਸੇਵਕੁ ਤਬ ਕੁਛ ਮਾਨ ਪਾਵਤਾ ਹੈ।

## ਨਾਨਕ ਜਿਸਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸਨੋ ਲਗਾ ਚਾਹੁਤੇ। ਵਾ ਜਿਸਦੇ ਭਜਨ ਮੇਂ ਲਗਾ ਹੈ ਤਿਸਨੋ ਮਿਲੈ ਭਾਵ ਅਭੇਦੁ ਹੋਵੇ ਤਉ ਲਗਾ (ਪਰਵਾਨੁ) ਸਫਲਾ ਹੈ ॥੧॥

## ਮਹਲਾ ੨ ॥ ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥

ਜੋ ਬਾਰਤਾ ਹ੍ਰਿਦਯ ਮੇਂ ਹੋਤੀ ਹੈ ਸੋ (ਉਗਵੈ) ਪ੍ਰਗਟ ਹੋ ਜਾਤੀ ਹੈ ਔਰ ਮੁਖ ਕਾ ਜੋ ਕਹਿਨਾ ਹੈ ਸੋ (ਵਾਉ) ਬਿਅਰਥ ਹੈ।

## ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥੨॥

ਜੋ ਬਿਖਕੋ ਬੀਜਤਾ ਹੈ ਔਰ ਅੰਮ੍ਰਿਤ ਮਾਂਗਤਾ ਹੈ ਭਲਾ ਦੇਖੋ ਯਹ ਨਯਾਉ ਹੈ ਭਾਵ ਅਨਯਾਉ ਹੈ ਅਰਥਾਤ ਜੈਸਾ ਕਰਮ ਕਰੇਗਾ ਵੈਸਾ ਹੀ ਫਲ ਭੁਗਤਨਾ ਪੜੈਗਾ ॥੨॥

## ਮਹਲਾ ੨ ॥ ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ॥

ਇਆਣੇ ਬਾਲਕ ਵਾ ਮੂਰਖ ਸੇ ਜੋ ਪ੍ਰੀਤਿ ਹੈ ਸੋ ਕਬੀ ਭੀ (ਰਾਸਿ) ਠੀਕ ਵਾ ਸਚਾਈ ਮੇਂ ਨਹੀਂ ਆਵਤੀ। ਵਾ ਪ੍ਰਤੱਖ ਇਆਨ ਨਾਲ ਦੋਸਤੀ।ਵਾ ਇਆਨਾ ਕੌਨ ਮਨ ਉਸ ਨਾਲ ਦੋਸਤੀਭੀ।ਵਾਇਆਨਾਂ ਮੂਰਖ ਉਸਨਾਲ ਦੋਸਤੀ ਜੈਸਾ ਓਹ ਜਾਨਤਾ ਹੈ ਵੈਸੇ ਹੀ ਵਰਤਤਾ ਹੈ। ਵਾ ਜੈਸਾ ਮਨ ਵਾ ਮੂਰਖ ਜਾਨਤਾ ਹੈ ਤੈਸੇ ਹੀ ਵਰਤਦਾ ਹੈ ਏਹ ਰਾਜਨੀਤ ਕੀ ਵਾਰਤਾ ਕਹੀ ਹੈ।

## ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ ॥

ਜਸਾ ਵਹੁ ਜਾਨਤਾ ਹੈ ਓਸਾ ਹੀ ਬਰਤਾਉ ਕਰਤਾ ਹੈ ਇਸ ਬਾਤ ਕੋ ਕੋਈ (ਨਿਰਜਾਸੁ) ਨਿਰਨੈ ਕਰਕੇ ਦੇਖ ਲੇਵੋ।ਭਾਵ ਮਨ ਕੇ ਸਾ ਪ੍ਰੀਤਿ ਕਰੀਏ ਤੌਂ ਠੀਕ ਨਹੀਂ ਮਨ ਤੋਂ ਸੰਸਾਰ ਮੇਂ ਵਰਤ ਜਾਨਤਾ ਹੈ ਭਾਵ ਸ਼ਾਸਤਰਾਂ ਦੁਆਰੇ ਨਿਰਨੇ ਕਰਕੇ ਦੇਖ ਲਓ।

## ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥

ਬ੍ਰਹਮ ਰੂਪ ਵਸਤੂ ਮੇਂ ਜੀਵ ਰੂਪ ਬਸਤੂ ਤਉ ਸਮਾਵਤੀ ਹੈ ਜਬ ( ਜੀ ) ਅੰਤ ਸਕਰਣ ਮੇਂ ਸੇ ( ਦੂ ) ਦ੍ਵੈਤ (ਪਾਸਿ) ਅਲਗ ਹੋ ਜਾਵੇ। ਵਾ ਵਸਤੂ ਕੌਨ ਘਟ ਓਹੁ ਘਟ ਜੈਸੇ ਛੋਲਿਆਂ ਨਾਲ ਭਰਾ ਹੂਆ ਹੈ ਉਸਕੇ ਅੰਦਰ ਕਨਕ ਰੂਪੀ ਵਸਤ ਤਾਂ ਸਮਾਵੇਗੀਯਦੀਦੂਜੀਕੌਨਛੋਲੇ ਓਹਪਾਸੇਹੋ ਜਾਵਨ। ਇਸੀ ਪ੍ਰਕਾਰ ਅੰਤਸ਼ਕਰਨ ਰੂਪੀ ਵਸਤੂ ਅੰਦਰ ਕਾਮਾਦਿਕ ਰੂਪੀ ਛੋਲੇ ਹੈਂ ਉਸ ਅੰਦਰ ਨਾਮ ਰੂਪੀ ਵਸਤ ਜੋ ਕਣਕ ਤਾਂ ਸਮਾਵੇਗੀ ਜਦੀ ਦੂਜੀ ਕੌਣ ਕਾਮਾਦਕ ਛੋਲੇ ਪਾਸੇ ਹੋ ਜਾਵਨ ॥੧॥ ਵਾ ਦੂਜੀ ਦ੍ਵੈਤ ਪਾਸੇ ਹੋ ਜਾਵੇ ਵਸਤੂ ਕੌਨ ਅਦ੍ਵੈਨੰਦ ਉਸ ਅੰਦਰ ਵਸਤ ਕੌਨ ਪ੍ਰਿਤਕ ਬੋਧ ਸਮਾਵੇ।

## ਸਾਹਿਬ ਸੇਤੀ ਹੁਕਮ ਨ ਚਲੈ ਕਹੀ ਬਣੈ ਅਰਦਾਸਿ ॥

ਸਵਾਮੀ ਸਾਥ ਹੁਕਮੁ ਕਰਾ ਚਲਤਾ ਨਹੀਂ ਅਰਦਾਸ ਕਰਨੀ ਬਨਤੀ ਹੈ।

## ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ ॥ ੩ ॥

ਜੋ ਮਿਥਿਆ ਕਰਮ ਭਾਵ ਮੰਦ ਕਰਮ ਕਮਾਉਨੇ ਉਨ ਕਾ ਫਲੁ ਮਿਥਯਾ ਭਾਵ ਦੁਖ ਹੋਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਪ੍ਰਮੇਸ੍ਵਰ ਕੀ ਉਸਤਤੀ ਕਰਨੇ ਤੇ (ਵਿਗਾਸਿ) ਅਨੰਦ ਹੋਤਾ ਹੈ ॥ ੩ ॥

## ਮਹਲਾ ੨ ॥ ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ ॥

ਬਾਲਕ ਕੇ ਭਾਵ ਮਨ ਕੇ ਸਾਥ ਵਾ ਮੂਰਖੋਂ ਕੇ ਸਾਥ ਜੋ ਮਿਤ੍ਰਤਾ ਕਰਨੀ ਹੈ ਔਰ (ਵਡਾਰੂ) ਰਾਜਾ ਵਾ ਇਸਤ੍ਰੀ ਭਾਵ ਮਾਇਆ ਸੇ ਪ੍ਰੇਮ ਕਰਨਾ ਹੈ ਵਾ ਭੂਤਾਂ ਕੀ ਅਗਨੀ ਵਾ ਰਾਜਾ ਨਾਲ ਨੇਹੁ ਵਾ ਇਸਤ੍ਰੀ ਨਾਲ।

## ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ ॥੪॥

ਇਨ ਕੀ ਪ੍ਰੀਤ ਜਲ ਕੀ ਲਕੀਰ ਕੀ ਨਿਆਈਂ ਹੈ ਜਬ ਤਕ ਖੀਚਤੇ ਹੈਂ ਤਬ ਤਕ ਹੈ ਫਿਰ ਜਲ ਮੇਂ (ਥਾਉ) ਅਸਥਾਨ ਨਹੀਂ ਪਰਤੀਤ ਹੋਤਾ ਹੈ। ਤੈਸੇ ਹੀ ਇਸਤ੍ਰੀ ਔਰ ਬਾਲਕ ਦੀ ਪ੍ਰੀਤੀ ਦਾ ਭੀ ਅਸਥਾਨ ਨਹੀਂ ਹੈ। ਭਾਵ ਅਨਿਸਥਿਰ ਹੈ ॥ ੪ ॥

## ਮਃ ੨ ॥ ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ ॥

ਜੋ ਬਾਲਕ ਵਾ ਮੂਰਖ ਹੋ ਕਰ ਭਾਵ ਜੋ ਜਾਣ ਬੁਝ ਕੇ ਮਾੜਾ ਵਾ ਮਨ ਜੋ ਇਆਣਾ ਭਾਵ ਚੰਚਲ ਹੈ ਜੋ ਕੋਈ ਇਸ ਦੇ ਅਨੁਸਾਰ ਹੋ ਕਰਕੇ ਕਾਮ ਕਰਤਾ ਹੈ ਸੋ ਤਿਸ ਕੋ (ਰਾਸਿ) ਸੂਤ ਨਹੀਂ ਲਿਆ ਸਕਤਾ।

## ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ ॥ ੨ ॥

ਜੇ ਏਕ ਆਧ ਬਾਤ ਭੀ ਅਛੀ ਕਰਤਾ ਹੈ ਤੋਂ ਪੁਨਾ ਦੂਸਰੀ (ਵੇਰਾਸਿ) ਨਿਕੰਮੀ ਕਰਤਾ ਹੈ ॥੫॥

## ਪਉੜੀ ॥ ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ ॥

ਜੋ ਸੇਵਕ ਹੋ ਕਰ ਚਾਕਰੀ ਮੇਂ ਲਗੇ ਹੈਂ ਔਰ ਜੋ ਸ੍ਵਾਮੀ ਕੇ ਹੁਕਮ ਮੇਂ ਚਲੇ।

## ਹੁਰਮਤਿ ਤਿਸਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ ॥

(ਹੁਰਮਤ) ਪ੍ਰਤਿਸਟਾ ਤਿਨ ਕੋ (ਅਗਲੀ) ਬਹੁਤ ਹੋਤੀ ਹੈ ਔਰ (ਵਜਹੁ) ਦੁਮਾਹਾ ਭੀ ਦੂਣਾ ਖਾਤਾ ਹੈਂ ਭਾਵ ਪਰਾਰਬਧ ਕੇ ਭੋਗਤਾ ਪਰਸੰਨ ਰਹਿਤਾ ਹੈ।

## ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ ॥

ਔਰ ਜੋ ਸ੍ਵਾਮੀ ਕੀ ਬਰੋਬਰੀ ਕਰਤਾ ਹੈ ਸੋ ਫਿਰ (ਗੈਰਤਿ) ਮੇ ਪ੍ਰਾਪਤਿ ਹੋਤਾ ਹੈ। ਵਾ ਈਰਖਾ ਅੰਦਰ। ਵਾ ਸ਼ਰਮਿੰਦਗੀ।

## ਵਜਹੁ ਗਵਾਏ ਅਗਲਾ ਮੂਹੇ ਮੂਹਿ ਪਾਣਾ ਖਾਇ ॥

ਆਗੇ ਕਾ ਭੀ ਜੋ ਮਿਲਨਾ ਹੈ ਉਸ ਵਜਹੁ ਕੋ ਗਵਾਇ ਕਰਕੈ ਮੂਹੇ ਮੂਹ ਜੁਤੀਆਂ ਖਾਤਾ ਹੈ ਭਾਵ ਪ੍ਰਾਰਬਧ ਕੋ ਦੁਖੀ ਹੂਆ ਭੋਗਤਾ ਹੈ।

**ਜਿਸਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ ॥**

ਜਿਸਕਾ ਦੀਆ ਹੂਆ ਹਮੇਸ਼ਾਂ ਖਾਣਾ ਹੈ ਤਿਸਕਾ ਧਨਜਬਾਦ ਕਰੀਏ।

**ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ ॥ ੨੨ ॥**

ਸ੍ਰੀ ਗੁਰੂ ਜੀ ਕਹਿਤੇ ਹੈਂ ਸਵਾਮੀ ਪਰ ਹੁਕਮ ਨਹੀਂ ਚਲਤਾ ਹੈ ਸ੍ਵਾਮੀ ਕੇ ਸਾਥ ਅਰਦਾਸ ਕਰਨੀ ਚਲਤੀ ਹੈ ॥੨੨॥

**ਸਲੋਕ ਮਹਲਾ ੨ ॥ ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥**

ਏਹ ਦਾਤ ਕੈਸੀ ਹੈ ਜੋ ਆਪਸ ਤੇ ਪਾਇਤੀ ਹੈ ਭਾਵ ਭੂਤਾਦਿਕ ਕੋ ਸੇਵਕਰ ਤੁਛ ਸਿਧੀ ਹੋ ਜਾਨੀ ਕਿਆ ਹੈ।

**ਨਾਨਕ ਸਾ ਕਰਾਮਾਤਿ ਸਾਹਿਬ ਤੁਠੈ ਜੋ ਮਿਲੈ ॥੧॥**

ਸ੍ਰੀ ਗੁਰੂ ਜੀ ਕਹਿਤੇ ਹੈਂ ਸੋ ਕਰਾਮਾਤ ਸਰਬ ਮੇਂ ਉਤਮ ਹੈ ਜੋ ਸ੍ਵਾਮੀ ਕੇ ਪ੍ਰਸੰਨ ਹੋਨੇ ਸੇ ਮਿਲਤੀ ਹੈ ॥੧॥

**ਮਹਲਾ ੨ ॥ ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ॥**

ਵਹੁ ਕਿਆ ਸੇਵਾ ਹੈ ਜਿਸ ਸੇ ਸਵਾਮੀ ਕਾ ਭਉ ਨ(ਜਾਇ)ਉਤਪੰਨ ਨਾ ਹੋਇ ਵਾ ਜਿਸ ਕਰਕੇ ਖਸਮ ਕਾ ਭਉ ਨ ਜਾਇ ਨਾਮ ਉਤਪੰਨ ਨਾ ਹੋਵੇ ਵਾ ਖਸਮ ਕਾ ਭਉ ਚਲਾ ਨਾ ਜਾਵੇ।

**ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ ॥੨॥**

ਸ੍ਰੀ ਗੁਰੂ ਜੀ ਕਹਿਤੇ ਹੈਂ ਵੋਹ ਸੇਵਕ ਹੀ ਕਿਹਾ ਜਾਤਾ ਹੈ ਜੋ ਸਵਾਮੀ ਵਾ ਖਸਮ ਕੇ ਹੁਕਮ ਸੇ ਅਭੇਦ ਹੋ ਜਾਇ। ਵਾ ਵੋਹ ਕਿਆ ਚਾਕਰੀ ਹੈ ਜਿਸ ਕਰ ਸ੍ਵਾਮੀ ਕਾ ਭੈ ਨ ਜਾਏ ਭਾਵ ਆਗਯਾ ਅਨੁਸਾਰ ਚਲਨੇ ਕਰ ਭੈ ਦੂਰ ਹੋਤਾ ਹੈ ॥੨॥

**ਪਉੜੀ ॥ ਨਾਨਕ ਅੰਤ ਨ ਜਾਪਨੀ ਹਰਿ ਤਾਕੇ ਪਾਰਾਵਾਰ ॥**

ਸ੍ਰੀ ਗੁਰੂ ਜੀ ਕਹਿਤੇ ਹੈਂ (ਤਾਕੇ) ਤਿਸਹਰਕੇ ਪਾਰ ਉਰਾਰ ਕਾ ਅੰਤ ਨਹੀ (ਜਾਪਨੀ) ਜਾਨੀਤਾ।

**ਆਪਿ ਕਰਾਏ ਸਾਖਤੀ ਫਿਰਿ ਆਪਿ ਕਰਾਏ ਮਾਰ ॥**

ਹਰ ਆਪ ਹੀ ਜੀਉ ਸੇ (ਸਾਖਤੀ) ਕਠੋਰਤਾ ਕਰਾਵਤਾ ਹੈ ਆਪ ਹੀ ਧਰਮ ਰਾਇ ਸੇ ਮਾਰ ਕਰਾਉਤਾ ਹੈ।

**ਇਕਨਾ ਗਲੀ ਜੰਜੀਰੀਆ ਇਕਿ ਤੁਰੀ ਚੜਹਿ ਬਿਸੀਆਰ ॥**

ਇਕਨੋ ਕੇ ਗਲੇ ਮੇਂ ਜੰਜੀਰੀਆਂ ਪੜਤੀਆਂ ਹੈਂ ਇਕ (ਬਿਸੀਆਰ) ਬਹੁਤ ਵਾ ਵਡੇ ਘੋੜੋਂ ਪਰ ਚੜਤੇ ਹੈਂ। ਵਾ ਪ੍ਰਤਖ ਜੰਜੀਰੀਆਂ ਵਾ ਜਮਾਂਦੀਆਂ ਜੰਜੀਰੀਆਂ ਵਾ ਰਾਗਦ੍ਵੈਸ਼ ਵਾ ਵਾਸਨਾ ਦੀਆਂ ਵਾ ਇਕ ਪ੍ਰਤਖ ਬਿਸੀਆਰ ਨਾਮ ਵਡੀ ਘੋੜੀ ਉਸ ਪਰ ਚੜਤੇ ਹੈਂ ਵਾ ਤੁਰੀਆ ਪਦ ਰੂਪੀ।

**ਆਪਿ ਕਰਾਏ ਕਰੇ ਆਪ ਹਉ ਕੈ ਸਿਉ ਕਰੀ ਪੁਕਾਰਿ ॥**

ਆਪ ਹੀ ਜੀਉ ਰੂਪ ਹੋਕਰ ਕਰਮ ਕਰਤਾ ਹੈ ਆਪ ਹੀ ਈਸ੍ਰਰ ਕਰਮ ਕਰਾਉਤਾ ਹੈ ਮੈਂ ਕਿਸਕੇ ਪਾਸ ਪੁਕਾਰ ਕਰੂੰ।

**ਨਾਨਕ ਕਰਣਾ ਜਿਨਿ ਕੀਆ ਫਿਰਿ ਤਿਸਹੀ ਕਰਣੀ ਸਾਰ ॥੨੩॥**

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸਨੇ ਏਹ ਪ੍ਰਪੰਚ ਕੀਆ ਹੈ ਫਿਰ ਤਿਸਨੇ ਸਾਰ ਕਰਨੀ ਭਾਵ ਖਬਰ ਲੇਨੀ ਹੈ ਅਰਥਾਤ ਖਬਰ ਲੇ ਰਹਾ ਹੈ ॥੨੩॥

**ਸਲੋਕ ਮਃ ੧ ॥ ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ ॥**

ਆਪ ਹੀ ਪਰਮਾਤਮਾ ਨੇ ਸਰੀਰ ਰਚੇ ਹੈਂ ਆਪ ਹੀ ਪੂਰਨ ਪ੍ਰਮਾਤਮਾਂ ਖਾਨ ਪਾਨ ਦੇਤਾ ਹੈ। ਵਾ ਜੀਵਾਂ ਰੂਪੀ ਭਾਂਡੇ ਸਾਜੇ ਆਪ ਪੂਰਨ ਪ੍ਰਮਾਤਮਾ ਖਾਨ ਪਾਨ ਵਾ ਪੂਰਨ ਨਾਮ ਵੰਨੀਕਾ ਹੈ ਰੰਗ ਗੋਰੇ ਕਾਲੇ।

**ਇਕਨੀ ਦੁਧੁ ਸਮਾਈਐ ਇਕਿ ਚੁਲੈ ਰਹਨਿ ਚੜੇ ॥**

ਇਕ ਭਾਡੋਂ ਮੇਂ ਸੁਭ ਗੁਨ ਰੂਪ ਦੁਧ ਪ੍ਰਾਪਤ ਹੋਤਾ ਹੈ ਏਕ ਚੁਲ੍ਹੇ ਪਰ ਚਢਤੇ ਹੈਂ ਅਰਥਾਤ ਤਪਤੇ ਰਹਿਤੇ ਹੈਂ। ਵਾ ਇਕਨੀ ਦੁਧ ਨਿਸਕਾਮ ਕਰਮ ਇਕ ਚੁਲੈ ਰਹਿਨ ਚੜੇ ਰਾਗ ਦ੍ਵੈਸ਼।

**ਇਕਿ ਨਿਹਾਲੀ ਪੈ ਸਵਨਿ ਇਕਿ ਉਪਰਿ ਰਹਨਿ ਖੜੇ ॥**

ਏਕ (ਨਿਹਾਲੀ) ਤੋਸਕ ਬਿਛਾਇ ਕਰ ਸੋਤੇ ਹੈਂ ਏਕ ਉਪਰ ਖੜੇ ਰਹਿਤੇ ਭਾਵ ਪਹਿਰਾ ਦੇਤੇ ਹੈਂ ਵਾ ਇਕ ਨਿਹਾਲੀ ਭਗਤੀ ਰੂਪੀ ਗੋਦੜੀ ਉਪਰ ਇਕ ਉਪਰ ਰਹਿਨ ਖੜੇ ਪ੍ਰਤੱਖ ਪਹਿਰੇ ਉਪਰ ਵਾ ਕਾਮਾਦਿਕਾਂ ਉਪਰ।

**ਤਿਨਾ ਸਵਾਰੇ ਨਾਨਕਾ ਜਿਨ ਕਉ ਨਦਰਿ ਕਰੇ ॥੧॥**

ਸ੍ਰੀ ਗੁਰੂ ਕਹਿਤੇ ਹੈਂ ਪ੍ਰਮਾਤਮਾਂ ਤਿਨਕੋ ਸਵਾਰਤਾ ਹੈ ਜਿਨ ਪਰ ਕ੍ਰਿਪਾ ਦ੍ਰਿਸਟੀ ਕਰਤਾ ਹੈ ॥੧॥

**ਮਹਲਾ ੨ ॥ ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ ॥**

ਆਪ ਹੀ ਸੂਖਮ ਤਤ੍ਵ (ਸਾਜੇ) ਰਚੇ ਹੈਂ ਆਪ ਹੀ ਅਸਥੂਲ ਤਤ੍ਵੋਂ ਕੋ ਕਰੇ ਹੈ (ਜਾਈ) ਜਗਹ ੧੪ ਲੋਕ ਭੀ ਆਪ ਹੀ ਰਚੇ ਹੈਂ।

**ਤਿਸੁ ਵਿਚਿ ਜੰਤ ਉਪਾਇਕੈ ਦੇਖੈ ਥਾਪਿ ਉਥਾਪਿ ॥**

ਤਿਨ ਲੋਕੋਂ ਮੇਂ ਜੀਵੋਂ ਕੋ ਉਤਪੰਨ ਕਰਕੇ ਫਿਰ ਥਾਪ ਉਥਾਪਿ ਕੇ ਦੇਖਤਾ ਹੈ।

**ਕਿਸਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ ॥੨॥**

ਸ੍ਰੀ ਗੁਰੂ ਜੀ ਕਹਿਤੇ ਹੈਂ ਇਹ ਭੇਦ ਕਿਸ ਸੇ ਕਹੀਏ ਸਰਬ ਰੂਪ ਆਪ ਹੀ ਆਪ ਬ੍ਰਹਮ ਹੀ ਬ੍ਰਹਮ ਹੈ ॥੨॥

**ਪਉੜੀ ॥ ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ ॥**

ਵਡੇ ਅਕਾਲ ਪੁਰਖ ਕੀਆਂ ਵਡਿਆਈਆਂ ਕਾ (ਕਹਣਾ) ਜਸ ਕਹਾ ਨਹੀ ਜਾਤਾ ਹੈ।

**ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ ॥**

ਸੋ ਕਰਤਾ ਬ੍ਰਹਮਾਦਿਕੋਂ ਕਾ ਭੀ ਕਰਤਾ (ਕਾਦਰ) ਸਮਰਥ ਮਾਇਆ ਵਾਲਾ ਹੈ ਔ (ਕਰੀਮੁ) ਕ੍ਰਿਪਾਲੂ ਹੈ ਸਭ ਜੀਵੋਂ ਕੋ ਰਿਜ਼ਕ (ਸੰਬਾਹਿ) ਪਹੁੰਚਾਇ ਦੇਤਾ ਹੈ।

**ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿਨੈ ਪਾਇ ॥**

ਜੀਵ ਵਹੀ ਕਾਰ ਭਾਵ ਕਿਰਿਆ ਕਮਾਉਣੀ ਕਰਤੇ ਹੈਂ ਜੋ (ਧੁਰਿ) ਆਦਿ ਸੇ ਤਿਸ ਪਾਰਬ੍ਰਹਮ ਨੇ ਜੀਵ ਕੇ ਮਸਤਕ ਮੇਂ ਲਿਖ ਛੋੜੀ ਹੈ।

**ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ ॥**

ਸ੍ਰੀ ਗੁਰੂ ਜੀ ਕਹਿਤੇ ਹੈਂ ਇਕ ਵਾਹਿਗੁਰੂ ਸੇ ਬਿਨਾਂ ਔਰ ਦੂਸਰੀ ਜਗਾ ਕੋਈ ਭੀ ਨਹੀਂ ਹੈ।

**ਸੋ ਕਰੇ ਜਿ ਤਿਸੈ ਰਜਾਇ ॥੨੪॥੧॥ਸੁਧੁ॥**

ਸੋਈ ਜੀਵ ਕਰਤਾ ਹੈ ਜੋ ਤਿਸਕੀ ਆਗਿਆ ਹੈ ਵਾ ਜੀਵ ਕੋ ਸੋਈ ਕਰਨਾ ਚਾਹੀਐ ਜੋ ਤਿਸ ਪਰਮਾਤਮਾਂ ਕੀ ਆਗਿਆ ਹੈ॥ ੨੪ ॥ ੧ ॥ ਸੁਧ ॥

॥ ਇਤਿ ॥

## ॥ ਸੁਧੁ ॥

ਸੁਧ ਕਰਨੀ ਇਨਾ ਬਚਨਾ ਦੀ। ਵਾ ਸੁਧ ਪਵਿੱਤ੍ਰ ਹੈਂ ਇਹ ਬਚਨ। ਵਾ ਸੁਧ ਨਾਮ ਭੁਲਾਵਣੇ ਨਹੀਂ। ਵਾ ਅਗੇ ਪਿਛੇ ਅਖਰ। ਧੁਸੁ। ਇਨਾ ਵਚਨਾ ਵਿਚ ਧੁਸ ਜਾਈਂ ਅਰਥਾਤ ਤਦਾਕਾਰ ਹੋ ਜਾਈਂ। ਵਾ ਪਾਪਾਂ ਕੋ ਧੁਸਾਉਣੇ ਵਾਲੇ ਹੈਂ। ਵਾ ਧੁਸ ਨਾਮ ਹੈ ਧੁੱਸੇ ਕਾ ਅਰਥਾਤ ਕਪੜੇ ਕਾ ਕਪੜੇ ਕੀ ਨਿਆਈਂ ਇਨਾਂ ਵਚਨਾ ਕੋ ਪਹਿਰ ਲਈਂ। ਵਾ ਸੁਧ ਕਰਕੇ ਪੜ੍ਹਨੇ ਅਸੁਧ ਨਾਪੜ੍ਹੀਂ।ਵਾ ਸੋ ਜੋ ਪ੍ਰਮਾਤਮਾ ਹੈ ਇਨਾ ਬਚਨਾ ਕਰਕੇ ਉਸਕੋ ਧਿਆਵਣਾ ਕਰ।ਵਾ ਸੌਂਧ ਨਾਮ ਹੈਂ ਮੰਦਰ ਕਾ। ਮੰਦਰ ਕੀ ਨਿਆਈਂ ਸੁਖ ਦੇਨੇ ਵਾਲੇ ਹੈਂ ਇਹੋ ਵਾ ਸੌਂਧ ਮੰਦਰ ਰੂਪ ਪ੍ਰਮੇਸ਼ਰ ਉਸ ਵਿੱਚ ਪ੍ਰਾਪਤ ਕਰਨੇ ਵਾਲੇ ਹੈਂ। ਵਾ ਧੌਂਸ, ਧੌਂਸ ਨਾਮ ਹੈ ਧਉਂਸੇ ਕਾ ਅਰਥਾਤ ਧਉਂਸੇ ਕੀ ਨਿਆਈ ਇਨਾਂ ਵਚਨਾਕੋ ਬਜਾਈਂ ਉਪਦੇਸ਼ ਦੇਵੀਂ ਔਰਾਂ ਕੋ ਵਾ ਜਸ ਰੂਪੀ ਤੇਰਾ ਸੰਸਾਰ ਵਿਚ ਧੌਂਸਾ ਵਜ ਜਾਵੇਗਾ। ਵਾ ਸੁਧ ਨਾਮ ਗਿਆਤ ਕਰਨੇ ਵਾਲੇ ਹੈਂ। ਵਾ ਸੁਧਰ ਜਾਵੇਂਗਾ। ਵਾ ਸਸੇ ਵਿਚੋਂ ਸ਼ਰਨ ਗ੍ਰਹਨ ਕਰ। ਧਧੇ ਵਿਚੋਂ ਧਰਮ ਗ੍ਰਹਨ ਕਰ। ਵਾ ਇਨਾਂ ਵਚਨਾਂ ਕੋ ਗ੍ਰਹਨ ਕਰੇਂਗਾ ਤਬ ਤੇਰੇ ਕੋ ਸ਼ਰਨ ਭੀ ਔਰ ਧਰਮ ਭੀ ਦੋਨੋ ਹੀ ਪ੍ਰਾਪਤ ਹੋਵੇਂਗੀਆਂ ਵਾ ਸਸੇ ਵਿਚੋਂ ਸਸ ਅਵਿਦਿਆ ਕੋ ਧਧੇ ਵਿਚੋਂ ਅਧੀ ਭੂਤਕ ਤ੍ਰਾਪਾਂਕੋਂ ਨਿਵਿਰਤ ਕਰ ਦੇਵੇਂਗਾ। ਅਰਥ ਬਹੁਤ ਸੇ ਇਸਤੇ ਨਹੀਂ ਕੀਏ ਮਹਾਤਮਾਂ ਜਨਾਕੋ ਪਸਿੰਦ ਆਵਨ ਕਿ ਨਾਂ ਆਵਨ। ਲਘੂ ਦੀਰਘ ਦੀਰਘ ਲਘੂ ਅਰਥ ਹੇਤ ਪਹਿਚਾਨ। ਰਹੋ ਵਿਚਾਰ।









# ਭਗਤਾਂ ਦੀ ਬਾਣੀ ਸਟੀਕ

**੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥**

ਰਾਗੁ ਆਸ ਬਾਣੀ ਭਗਤਾਂ ਕੀ ਕਬੀਰ ਜੀਉ ॥ ੧ ॥ ਨਾਮ ਦੇਉ ਜੀਉ ॥ ੨ ॥ ਰਵਿਦਾਸ ਜੀਉ ॥ ੩ ॥ ਆਸਾ ਸ੍ਰੀ ਕਬੀਰ ਜੀਉ। ਇਸ ਮੈਂ ਤਿੰਨ ਭਗਤਾਂ ਕੀ ਬਾਣੀ ਆਵੇਗੀ। ਇਸ ਸ਼ਬਦ ਮੇਂ ਤੀਨ ਪ੍ਰਸ਼ਨ ਕਹਿ ਕਰ ਉਤਰ ਕਹੇਂਗੇ।

ਏਕ ਸਮੇਂ ਕਬੀਰ ਜੀ ਕੇ ਸਤਿਗੁਰ ਦੇਵ ਜੀ ਸ੍ਰੀ ਰਾਮਾ ਨੰਦ ਜੀ ਇਕਾਂਤ ਅਸਥਾਨ ਇਸਥਤ ਹੋ ਰਹੇ ਸੇ। ਕਬੀਰ ਜੀ ਓਥੇ ਪਾਸ ਜਾਕੇ ਦੋਨੋਂ ਹਥ ਜੋੜਕੇ ਇਸ ਪ੍ਰਕਾਰ ਦੀ ਬੇਨਤੀ ਉਚਾਰਤੇ ਭਏ । ਸੋ ਅਗੇ ਕਹਿਤੇ ਹੈਂ ਅੰਨਵੇਂ ਅਖਰ ਚੁਕਣੇ। (ਗੁਰ ਦੇਵ ਕਰਹੁ ਦਇਆ ਮੋਹਿ ॥ ਚਰਨ ਲਾਗਿ ਹਮ ਬਿਨਵਤਾ ਪੂਛਤ)।

**ਗੁਰਚਰਨ ਲਾਗਿ ਹਮ ਬਿਨਵਤਾ ਪੂਛਤ ਕਹ ਜੀਉ ਪਾਇਆ ॥**

ਹੇ ਗੁਰੋ ਮੈਂ ਆਪ ਕੇ ਚਰਨ ਮੇਂ ਲਗ ਕਰ ਬੇਨਤੀ ਕਰਕੇ ਪੂਛਤਾ ਹੂੰ ਕਿ ਜੀਵ ਪਰਲੈ ਮੈਂ ਮਾਇਆ ਮੇਂ ਸੁਸਪਤੀ ਵਤ ਲੀਨ ਹੂਏ ੨ ਕੋ (ਕਹ) ਕਿਸ ਵਾਸਤੇ ਉਪਾਇਆ ਭਾਵ ਅਵਰ ਭਾਵ ਅਰਥਾਤ ਸਰੀਰ ਕਾ ਸੰਬੰਧ ਕਿਉਂ ਹੂਆ।

**ਕਵਨ ਕਾਜਿ ਜਗੁ ਉਪਜੈ ਬਿਨਸੈ ਕਹਹੁ ਮੋਹਿ ਸਮਝਾਇਆ ॥ ੧ ॥**

ਕਿਸ ਵਾਸਤੇ ਸੰਸਾਰ ਉਪਜਤਾ ਬਿਨਸਤਾ ਹੈ ਏਹ ਭੀ ਮੁਝੇ ਸਮਝਾ ਕਰ ਕਹੋ ॥ ੧ ॥

**ਦੇਵ ਕਰਹੁ ਦਇਆ ਮੋਹਿ ਮਾਰਗਿ ਲਾਵਹੁ ਜਿਤੁ ਭੈ ਬੰਧਨ ਤੂਟੈ ॥**

ਹੇ ਦੇਵ ਦਇਆ ਕਰੋ ਕੇ ਮੈਨੂੰ ਉਸ ਰਸਤੇ ਪਾਉ ਜਿਸ ਕਰ ਭੈ ਦਾਇਕ ਬੰਧਨ ਟੁਟ ਜਾਵੇ । (ਮਾਰਗਿ ਲਾਵਹੁ ਜਿਤ ਭੈ ਬੰਧਨ ਤੂਟੈ) ਮੇਰੇ ਕੋ ਐਸੇ ਮਾਰਗ ਮੇ ਲਾਵੋ ਜਿਸ ਮਾਰਗ ਮੇਂ ਲਗਣੇ ਤੇ ਭੈ ਦਾਇਕ ਜਨਮ ਮਰਨ ਕੇ ਬੰਧਨ ਤੁਟ ਜਾਵਨ ॥ ਸ੍ਰੀ ਰਾਮਾ ਨੰਦ ਜੀ ਅਗੇ ਤੇ ਬੋਲੇ ਕਹੁ ਤੇਰੇ ਬੰਧਨ ਤੋੜੀਏ ਤੂੰ ਕਿਆ ਕਹਿਤਾ ਹੈਂ। ਅਬ ਕਬੀਰ ਜੀ ਤਿੰਨ ਪ੍ਰਸ਼ਨ ਕਰਦੇ ਹੈਂ ॥ (ਕਹ ਜੀਉ—ਪਾਇਆ) ਹੇ ਦੀਨਾ ਨਾਥ ਇਕ ਤਾਂ ਮੇਰਾ ਇਹ ਪ੍ਰਸ਼ਨ ਹੈ ਇਸ ਜੀਵ ਕੋ ਮਾਤਾ ਕੀ ਸੰਗੀਨ ਕੋਠੀ ਮੇਂ ਕਿਉਂ ਪਾਇਆ ਇਸ ਪਾਸੋਂ ਕਿਆ ਗੁਨਾਹ ਹੂਆ ? ਦੂਜਾ ਇਹ ਪ੍ਰਸ਼ਨ ਹੈ ਇਸ ਜੀਵ ਕੋ ਈਸ਼ਵਰ ਨੇ ਸੰਸਾਰ ਮੇਂ ਉਪਾਇਆ ਕਿਉਂ ਅਰਥਾਤ ਕਿਸ ਵਾਸਤੇ ਉਤਪੰਨ ਕੀਆ ? (ਕਵਨ ਕਾਜ ਜਗੁ ਉਪਜੈ ਬਿਨਸੈ ਕਹਹੁ ਮੋਹਿ ਸਮਝਾਇਆ) ॥ ਤੀਜਾ ਮੇਰਾ ਇਹ ਪ੍ਰਸ਼ਨ ਹੈ। ਇਹ ਜਗਤ ਉਪਜਤਾ ਔਰ ਬਿਨਸਤਾ ਕਿਉਂ ਹੈ ਕਿਆ ਕਾਰਨ ਹੈ ? ਇਹ ਤਿੰਨੇ ਹੀ ਮੇਰੇ ਕੋ ਸਮਝਾ ਕੇ ਕਹੋ। ਏਰ ਜੋ ਤੀਜਾ ਪ੍ਰਸ਼ਨ ਕੀਆ ਹੈ ਇਸ ਕਾ ਪ੍ਰਿਥਮ ਉਤਰ ਦੇਤੇ ਹੈਂ:—

**ਜਨਮ ਮਰਨ ਦੁਖੁ ਫੇੜ ਕਰਮ ਸੁਖੁ ਜੀਅ ਜਨਮ ਤੇ ਛੂਟੈ ॥ ੧ ॥ ਰਹਾਉ ॥**

ਹੇ ਭਾਈ ਜਨਮ ਮਰਨ ਕਾ ਜੋ ਦੁਖ ਹੈ ਸੋ (ਫੇੜ ਕਰਮ) ਕੀਏ ਹੁਏ ਕਰਮੋਂ ਕਾ ਫਲ ਹੈ। ਅਰ ਸੁਖ ਜੀਵ ਕੋ ਤਬ ਹੋਇ ਜਬ ਜਨਮੋਂ ਸੇ ਛੂਟ ਜਾਇ ਵਾ ਸੁਖ ਤੋ ਜੀਵ ਪਾਸੋਂ ਜਨਮ ਕਾਲ ਤੇ ਹੀ ਛੂਟ ਗਏ ਹੈਂ । ਵਾ ਇਸ ਜਗਤ ਕੋ ਕੀਤੇ ਕਰਮਾਂ ਕੇ ਫੇੜ ਨਾਮ ਅਨੁਸਾਰ ਜਨਮ ਮਰਨ ਕਾ ਦੁਖ ਹੋ ਰਹਿਆ ਹੈ ॥ ਪ੍ਰਸ਼ਨ ॥ ਸੁਖ ਇਸ ਤੋਂ ਕਬ ਕਾਲ ਤੇ ਛੂਟਾ ਹੈ ॥ ਉਤ੍ਰ (ਸੁਖ ਜੀਆ ਜਨਮ ਤੇ ਛੁਟੇ ॥) ਜੀਆ ਨਾਲੋਂ ਸੁਖ ਤਾ ਜਨਮ ਕਾਲ ਤੇ ਹੀ ਛੁਟ ਗਿਆ ਹੈ। ਅਰਥਾਤ ਜਬ ਪੈਦਾ ਹੂਆ ॥ ਪ੍ਰਸ਼ਨ ॥ ਸੁਖ ਹੋਵੈ ਕੈਸ ॥ ਉਤਰ ॥ ਜਨਮ ਤੇ ਛੁਟ ਜਾਵੇ ਤਬ ਜੀਵ ਕੋ ਸੁਖ ਹੋਤਾ ਹੈ ॥ ਪ੍ਰਥਮ ਪ੍ਰਸ਼ਨ ਕਾ ਉਤ੍ਰ ਹੂਆ ॥

**॥ ਮਾਇਆ ਫਾਸ ਬੰਧ ਨਹੀਂ ਫਾਰੈ ਅਰੁਮਨ ਸੁੰਨਿ ਨ ਲੂਕੇ ॥**

ਜਬ ਤਕ ਮਨ ਅਫੁਰ ਬ੍ਰਹਮ ਸੇ ਨਹੀਂ ਲੁਕਤਾ ਔਰ ਮਾਇਆ ਕੀ ਫਾਸੀ ਰੂਪ ਬੰਧਨੋਂ ਕੋ ਨਹੀਂ ਫਾੜਤਾ ਅਰਥਾਤ ਦੂਰ ਨਹਾਂ ਕਰਤਾ। ਵਾ ਮਾਇਆ ਰੂਪੀ ਫਾਹੀ ਦਾ ਜੋ ਬੰਧਨ ਹੈ ਤਿਸ ਕੇ ਫਾੜਨੇ ਵਾਸਤੇ ਹੀ ਨਿਸਚੇ ਕਰਕੇ

ਇਸ ਕੋ ਉਤਪੰਨ ਕੀਆ ਥਾ ਅਰ ਬਹੁੜੋ ਇਸ ਨ: ਕਹੀਏ ਪੁਰਸ਼ ਕਾ ਮਨ ਸੁੰਨ ਅਫੁਰ ਮੇਂ ਲੁਕੇ ਅਭੇਦ ਹੋਵੇਗਾ ਇਸਤੇ ਉਤਪੰਨ ਕੀਆ ਹੈ।

## ਆਪਾ ਪਦੁ ਨਿਰਬਾਣੁ ਨ ਚੀਨਿਆ ਇਨ ਬਿਧ ਅਭਿਉ ਨ ਚੂਕੇ ॥੨॥

(ਨਿਰਬਾਣੁ) ਦੁਖ ਸੇ ਰਹਿਤ (ਆਪਾ ਪਦੁ) ਆਤਮਾ ਕੋ ਨਹੀਂ ਜਾਨਾ ਇਨ ਬਿਧਓਂ ਸੇ ਅਭੈ ਹੋਨਾ ਥਾ ਕਿੰਤੂ ਨਾ ਹੂਆ (ਚੂਕੇ) ਭੂਲ ਗਯਾ ਹੈ। ਅਰੁ ਇਸੀ ਤੇ ਮਨੁ ਅਫੁਰ ਬ੍ਰਹਮ ਕੇ ਸਾਥ ਅਭੇਦ ਨਾ ਹੁਆ ਇਸੀ ਤੇ ਸਰੀਰ ਮੇਂ ਜੀਓ ਪਾਯਾ ਹੈ ॥੨॥ ਵਾ ਨ: ਕਹੀਏ ਨਿਸਚੇ ਕਰਕੇ ਆਪਣਾ ਜੋ ਨਿਰਬੰਧ ਪਦ ਇਸ ਕੇ ਚੀਨਿਆ ਕਹੀਏ ਜਾਨਨੇ ਵਾਸਤੇ ਉਤਪੰਨ ਕੀਆ ॥ ਇਨ ਬਿਧਿ ਇਸ ਪ੍ਰਕਾਰ ਅਭੈ ਹੋਤਾ ਹੈ ਪ੍ਰੰਤੂ ਨਾ ਚੁਕੇ ਤਬ ਹੋਤਾ ਹੈ। ਇਹ ਦੂਤੀ ਪ੍ਰਸ਼ਨ ਕਾ ਉਤ੍ਰ ਆਇਆ। ਅਬ ਇਸ ਕੀ ਪ੍ਰਮਾਦਤਾਈਕਥਨਕਰਤੇ ਹੈਂ॥ਮਾਇਆ ਫਾਹੀ ਕਾ ਬੰਧਨ ਇਸਨੇ ਨਾ ਫਾਰਿਆ ਔਰ ਮਨ ਕਰਕੇ ਸੁੰਨ ਮੈਂਨਾ ਲੁਕਿਆ ਆਪਣਾ ਨਿਰਬੰਧ ਪਦ ਨਾਂ ਚੀਨਿਆਂ ਇਸ ਪ੍ਰਕਾਰ ਅਭੈ ਹੋਵਨਾ ਸੀ ਪ੍ਰੰਤੂ ਨਾਂ ਅਭੈ ਹੋਆ ਕਿਉਂ ਚੂਕੇ ਭੁਲ ਜੋ ਗਇਆ ਇਸਤੇ। ਵਾ ਪ੍ਰਥਮ ਪ੍ਰਸ਼ਨ ਕਾ ਉਤਰ ਦੇਤੇ ਹੈਂ। (ਮਾਇਆ ਫਾਸ ਬੰਧ ਨਹੀਂ ਫਾਰੈ ਅਰੁਮਨ ਸੁੰਨਿ ਨ ਲੂਕੇ ॥)ਮਾਇਆ ਫਾਸ ਕਾ ਬੰਧਨ ਨਹੀਂ ਫਾਰਿਆ ਇਸ ਤੇ ਸੰਗੀਨ ਮੈਂ ਪਾਇਆ ਔਰ ਮਨ ਇਸ ਕਾ ਸੁੰਨ ਮੇਂ ਨਾ ਲੁਕਿਆ ਇਸ ਤੇ ਸੰਗੀਨ ਮੇਂ ਪਾਇਆ ॥ (ਆਪਾ ਪਦੁ ਨਿਰਬਾਣੁ ਨ ਚੀਨਿਆ ।) ਆਪਣਾ ਨਿਰਬੰਧ ਪਦ ਨਹੀਂ ਚੀਨਿਆਂ ਇਸ ਤੇ ਸੰਗੀਨ ਕੋਠੀ ਮੇਂ ਪਾਇਆ। ਇਨ ਬਿਧ ਇਸ ਕਾ ਓਹੀ ਅਰਥ ਹੈ ॥੨॥ ਵਾ ਸੰਗੀਨ ਮੈਂ ਕਿਉਂ ਪਾਇਆ ਇਸ ਕਾ ਅਗੇ ਉਤਰ ਕਹਿਤੇ ਹੈਂ।

## ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ।

ਜੋ ਸ੍ਰਿਸ੍ਰਟੀ ਕਭੀ ਉਤਪੰਨ ਨਹੀਂ ਭਈ ਹੈ ਤਿਸਕੋ ਉਤਪੰਨ ਭਈ ਜਾਨਤਾ ਹੈ ਗੁਰੋਂ ਦੀ ਕਹੀ ਹੂਈ ਸਿਖ੍ਯਾ ਰਿਦੈ ਮੇਂ ਪ੍ਰਗਟ ਭਾਵ ਨਿਹਚੇ ਨਹੀਂ ਹੋਤੀ ਅ_ ਮਨ ਕੀ ਉਪਜੀ ਕੋ ਸ੍ਰੇਸ੍ਟ ਜਾਨਤਾ ਹੈ (ਭਾਉ ਅਭਾਉ) ਧਰਮ ਅਧਰਮ ਸੇ (ਬਿਹੂਣਾ) ਰਹਿਤ ਹੈ ਗੁਰ ਸਿਖ੍ਯਾ ਕੇ ਭਾਵ ਸੇ ਅਰੁ ਮਨਮਤ ਕੇ ਅਭਾਵ ਸੇ ਰਹਿਤ ਹੈ ਇਸੀ ਤੇ ਜੀਵ ਕੇ ਭੈ ਦਾਇਕ ਬੰਧਨ ਤੂਟਤੇ ਨਹੀਂ ਹੈ। ਵਾ ਕਹੀ ਜੋ ਸਿਖ੍ਯਾ ਬੇਦ ਸ਼ਾਸਤ੍ਰ ਮੈਂ ਗੁਰਾਂ ਕੀ ਸਿਖਿਆ ਕਹੀ ਮਹਾਤਮਾਂ ਕੀ ਸਿਖਿਆ ਕਹੀ ਓਹ ਤਾਂ ਰਿਦ ਮੇਂ ਉਤਪੰਨ ਨਹੀਂ ਹੋਤੀ ਮਨ ਮਤੜੀ ਕੋ ਉਪਜੀ ਜਾਣਦਾ ਹੈ ਭਾਵ ਕਰਨਾ ਥੀ ਸਿਖਿਆ ਮੇਂ ਅਭਾਵ ਕਰਨਾਂ ਥੀ ਮਨ ਮਤੜੀ ਮੇਂ ਇਹ ਦੋਨੋਂ ਹੀ ਤੇ ਬਿਹੂਣਾ ਹੈ ਇਸ ਤੇ ਸੰਗੀਨ ਮੇਂ ਪਾਇਆ । ਵਾ ਦੂਤੀ ਅਰਥ ਕਹੀ ਨਾਮ ਕਦੇ ਭੀ ਜੋ ਸ੍ਰਿਸ੍ਟੀ ਮਾਇਆ ਨਹੀਂ ਉਪਜੀ ਤਿੰਨ ਕਾਲ ਹੀ ਮਿਥਿਆ ਹੈ ਉਸਕੋ ਤਾਂ ਉਪਜੀ ਜਾਣਦਾ ਹੈ ਸਤ ਬੁਧੀ ਔਰ ਉਪਜੀ ਚੇਤਨਸਤਾ ਉਸਕੋ ਅਨ ਉਪਜੀ ਜਾਣਦਾ ਹੈ ਭਾਵ ਕਰਨਾ ਥੀ ਚੇਤਨ ਮੈਂ ਅਭਾਵ ਕਰਨਾ ਥੀ ਜੋ ਕਦੀ ਭੀ ਸ੍ਰਿਸਟੀ ਹੋਈ ਨਹੀਂ ਤਿਸ ਮੇਂ ਇਹ ਦੋਨੋਂ ਹੀ ਤੇ ਰਹਿਤ ਹੈ ਇਸ ਤੇ ਸੰਗੀਨ ਕੋਠੀ ਮੈਂ ਪਾਇਆ।

## ਉਦੈ ਅਸਤ ਕੀ ਮਨ ਬੁਧਿ ਨਾਸੀ ਤਉ ਸਦਾ ਸਹਜਿ ਲਿਵ ਲੀਣਾ ॥੩॥

ਜਬ ਸੂਰਜ ਚੜੇ ਸੇ ਉਤਰਨੇ ਤਕ ਕੇ ਜਾਵਤ ਪਦਾਰਥ ਹੈਨ ਤਿਨ ਕੀ ਮਨ ਸੇ ਜਬ ਭੋਗ ਬੁਧਿ ਨਸ਼ਟ ਹੋ ਗਈ ਵਾ ਉਦੈ ਅਸਤ ਜਨਮ ਮਰਨ ਕੀ ਬੁਧਿ ਨਾਸ ਹੋ ਗਈ ਤਬ ਸਦਾ ਨਿਤ ਬ੍ਰਹਮ ਮੇਂ ਲੀਨ ਹੋਤਾ ਹੈ। (ਉਦੈ ਅਸਤ ਕੀ ਮਨ ਬੁਧਿ) ਵਾ ਉਦਿਆ ਚਲ ਤੇ ਲੈਕੇ ਅਸਤਿਆ ਚਲ ਤਕ ਜੋ ਪਦਾਰਥ ਹੈਂ ਉਨਕੇ ਮੰਨਨ ਕਰਨੇ ਵਾਲੀ ਬੁਧੀ ਹੋ ਰਹੀ ਹੈ ਇਸਤੇ ਸੰਗੀਨ ਕੋਠੀ ਮੇਂ ਪਾਇਆ। ਉਦੈ ਅਸਤ ਹਰਖ ਸੋਗ ਰਾਗ ਦ੍ਵੈਸ਼ ਇਨਕੇ ਮੰਨਨ ਕਰਨੇ ਵਾਲੀ ਬੁਧੀ ਹੋ ਰਹੀ ਹੈ ਇਸ ਤੇ ਸੰਗੀਨ ਮੇਂ ਪਾਇਆ ਵਾ ਜੋ ਬੁਧੀ ਉਦੈ ਅਸਤ ਨਾਮ ਜਨਮ ਮਰਨ ਕੇ ਦੇਵਨੇ ਵਾਲੀ ਹੈ ਉਸਕੋ ਮੰਨਨ ਕਰ ਰਹਿਆ ਹੈ ਇਸਤੇ ਸੰਗੀਨ ਮੇਂ ਪਾਇਆ(ਨਾਸੀ ਤਉ ਸਦਾ ਸਹਜਿ ਲਿਵ ਲੀਣਾ)ਜਬ ਇਹ ਬੁਧੀ ਨਾਸੀ ਤਬ ਸਹਿਜ ਰੂਪਮੇਂ ਲਿਵ ਲਗਾਕੇ ਲੀਣ ਹੂਆ ॥ਅਭਦ॥੩॥ ਇਸ ਪਰ ਦ੍ਰਿਸ੍ਟਾਂਤ ਦੇਤੇ ਹੈਂ ਕਿਸ ਪ੍ਰਕਾਰ ਅਭੇਦ ਹੂਆ।

## ਜਿਉ ਪ੍ਰਤਿਬਿੰਬ ਬਿੰਬ ਕਉ ਮਿਲੀ ਹੈ ਉਦਕ ਕੁੰਭ ਬਿਗਰਾਨਾ ॥

(ਕੁੰਭ) ਘੜੇ ਮੈ (ਉਦਕ) ਜਲ ਹੈ ਸੋ ਜਬ ਬਿਗਰ ਗਯਾ ਘੜਾ ਫੁੱਟ ਕਰ ਭਾਵ ਡੁਲ੍ਹ ਗਿਆ। ਤਬ ਜੋ ਸੂਰਜ ਕਾ ਪ੍ਰਤੀਬਿੰਬ ਥਾ ਸੋ ਬਿੰਬ ਸੂਰਜ ਮੇਂ ਮਿਲ ਗਿਆ ਤੈਸੇ ਸਰੀਰ ਘਟੁ ਅੰਤਸ਼ ਕਰਣੁ ਜਲ ਵਾ ਅੰਤਸ਼ ਕਰਣੁ ਘਟੁ ਅਵਿੱਦਯਾ ਜਲ ਕਾ ਗਯਾਨ ਸੇ ਅਭਾਵ ਹੂਆ ਤਬ ਜੀਵ ਬ੍ਰਹਮ ਮੇ ਅਭੇਦ ਹੋਗਿਆ ਅਰ ਭੈ ਦਾਇਕ ਬੰਧਨ ਤੂਟ ਗਏ।ਵਾ ਜੈਸੇ ਕੁੰਭ ਵਿਚੋਂ

ਉਦਕ ਜਲ ਬਿਗਰਾਨਾ ਕਹੀਏ ਡੋਹਲ ਦੇਈਏ ਵਾ ਉਦਕ ਦੇ ਸਹਿਤ ਹੀ ਜਬ ਕੁੰਭ ਕੋ ਡੰਡਾ ਲੈਕੇ ਬਿਗਾਰਨਾ ਕਹੀਏ ਭੰਨ ਦੇਈਏ ਤਬ ਪ੍ਰਤਿਬਿੰਬ ਬਿੰਬ ਨਾਮ ਸੂਰਜ ਮੇ ਮਿਲ ਜਾਤਾ ਹੇ। ਇਸੀ ਪ੍ਰਕਾਰ ਜੇ ਤਾਂ ਵਿਦੇਹ ਮੋਖ ਮੈਂ ਅਰਥ ਕਰਾਂਗੇ ਤਬ ਤਾਂ ਉਦਕ ਸੂਖਮ ਸਰੀਰ ਕੇ ਸਹਿਤ ਹੀ ਕੁੰਭ ਅਸਥੂਲ ਸਰੀਰ ਗਜਾਨ ਡੰਡੇ ਕਰਕੇ। ਵਾ ਯਦੀ ਜੀਵਨ ਮੁਕਤੀ ਮੇਂ ਅਰਥ ਕਰਾਂਗੇ ਤਬ ਅੰਤਸ਼ ਕਰਨ ਰੂਪੀ ਘਟ ਵਿਚੋਂ ਸਕਾਮ ਕਰਮਾਂ ਰੂਪੀ ਵਾ ਮਲਨ ਵਾਸ਼ਨਾ ਰੂਪੀ ਉਦਕ ਗਜਾਨ ਡੰਡੇ ਕਰਕੇ ਭੰਨ ਦੀਆ। ਤਬ ਪ੍ਰਤਿਬਿੰਬ ਪ੍ਰਿਤਕ ਬੋਧ ਬਿੰਬ ਅਦ੍ਵੈ ਨੰਦ ਮੈਂ ਮਿਲਿਆ।

## ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ ਤਉ ਮਨੁ ਸੁੰਨਿ ਸਮਾਨਾਂ ॥ ੪ ॥ ੧ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਪੂਰਬੋਕਤ ਪ੍ਰਕਾਰ ਸੇ ਐਸਾ (ਗੁਣ) ਵਿਚਾਰਨੇ ਸੇ ਭ੍ਰਮ ਭਾਗ ਗਿਆ ਅਰ ਮਨ ਅਫੁਰ ਬ੍ਰਹਮ ਮੇਂ ਅ ਦ ਹੋਗਿਆ ਹੈ। ੪ ॥ ੧ ॥ ਵਾ ਕਬੀਰ ਜੀ ਕਥਨ ਕਰਤੇ ਹੈਂ ਜਬ ਐਸਾ ਗੁਣ ਨਾਮ ਗਜਾਨ ਵਾ ਸਤ ਸੰਤੋਖ ਆਦਿਕ ਗੁਨ ਹੁਏ ਤਬ ਭ੍ਰਮ ਭਾਗਾ ਤਾਂ ਸੁੰਨ ਅਫੁਰ ਮੈ ਮਨ ਸਮਾਨਾ॥ ੪ ॥ ੧ ॥

ਕਾਸ਼ੀ ਜੀ ਮੈਂ ਕਬੀਰ ਜੀ ਕੇ ਦਰਸ਼ਨ ਕੋ ਸੰਗਤ ਆਉਤੀ ਥੀ ਤਿਨਮੇਂ ਸੇ ਕਿਸੀ ਭਗਤਕੋ ਠਗੋਂ ਨੇ ਬੈਸਨਵੇ ਕਾ ਰੂਪ ਧਾਰਕੇ ਸੇਵਾ ਕੇ ਬਾਹਨੇ ਆਪਨੇ ਘਰ ਲੇ ਆਇਕਰ ਔਰ ਉਨ ਕੋ ਮਾਰ ਕਰ ਪਦਾਰਥ ਲੇਲੀਆ ਇਸ ਸਮਾਚਾਰ ਕੋ ਸੁਨ ਕਰ ਕਬੀਰ ਜੀ ਨੇ ਕਹਾ। ਵਾ ਕਬੀਰ ਜੀ ਕੇ ਸ਼ਿਸ਼ ਥੇ ਓਹ ਕਾਂਸ਼ੀ ਜੀ ਸੇ ਬਾਹਿਰ ਵਾਪਾਰ ਕਰਨੇ ਗਏ ਜਬ ਬਾਪਾਰ ਕਰਕੇ ਆਇ ਹੈਂ ਤਬ ਆਪਸ ਮੇਂ ਵਿਚਾਰ ਕੀਆ ਕੇ ਪਹਿਲੇ ਕਬੀਰ ਜੀ ਕਾ ਚਲਕੇ ਦਰਸ਼ਨ ਕਰੀਏ ਇਕਨੇ ਕਹਿਆ ਪਹਿਲੇ ਇਸ਼ਨਾਨ ਕਰ ਲਈਏ ਫੇਰ ਦਰਸ਼ਨ ਕਰਾਂਗੇ। ਜਬ ਗੰਗਾ ਜੀ ਮੇਂ ਇਸ਼ਨਾਨ ਕਰਨੇ ਚਲੇ ਹੈਂ ਅਗੇ ਪਖੰਡੀ ਸਾਧੂ ਉਪਰ ਸੇ ਸਾਧ ਭੇਸ ਸੁੰਦਰ ਧਾਰਿਆ ਹੂਆ ਸਮਾਧੀਆਂ ਲਾਈ ਬੈਠੇ ਹੈਂ। ਤਿਨ੍ਹਾਂਨੇ ਵਿਚਾਰਿਆ ਇਹ ਸਾਧੂ ਹੈਂ ਇਨਾਂ ਪਾਸ ਬਸਤ੍ਰ ਲਾਹਕੇ ਇਸ਼ਨਾਨ ਕਰ ਲਈਏ। ਜਬ ਇਸ਼ਨਾਨ ਕਰਕੇ ਆਏ ਪਿਛੋਂ ਸੇ ਉਨ੍ਹਾਂ ਪਖੰਡੀਆਂ ਨੇ ਜੋ ਅਛੀ ਬਸਤੂ ਸੀ ਸੋ ਨਿਕਾਲ ਕੇ ਆਸਨ ਤਲੇ ਦਬਾ ਲਈ ਫੇਰ ਨੇਤ੍ਰ ਮੀਟ ਲਏ। ਉਨ੍ਹਾਂ ਨੇ ਪੁਛਿਆ ਪਖੰਡੀ ਕਹਿਣੇ ਲਗੇ ਤੁਮ ਨੇ ਹਮਾਰੇ ਗਲ ਪੈਣਾ ਹੈ। ਓਹ ਕਬੀਰ ਜੀ ਕੇ ਪਾਸ ਨਿਮੋਝੂਣੇ ਹੋਇ ਆਏ। ਕਬੀਰ ਜੀ ਨ ਦੂਰੋਂ ਹੀ ਦੇਖਕੇ ਪੁਛਿਆ ਤੁਮ ਨੇ ਬਡੇ ਉਤਸ਼ਾਹ ਪੂਰਬਕ ਆਵਣਾ ਸੀ ਕਿਆ ਕਾਰਨ ਤਿਨ੍ਹਾਂ ਨੇ ਕਹਿਆ ਹੇ ਮਹਾਰਾਜ ਐਸੀ ਵਾਰਤਾ ਹਮਾਰੇ ਨਾਲ ਬਿਤੀਤ ਹੋਈ ਹੈ। ਕਬੀਰ ਜੀ ਨੇ ਸੁਨਕੇ ਕਹਿਆ ਅਜੇ ਭੀ ਅਛੀ ਵਾਰਤਾ ਹੈ ਤੁਮ ਉਨ ਸੇ ਛੁਟਿ ਆਏ ਉਸ ਵਕਤ ਕਬੀਰ ਜੀ ਉਨ੍ਹਾਂ ਪਖੰਡੀਆਂ ਕੀ ਬਾਹਰਲੀ ਕ੍ਰਿਆ ਜਾਹਰ ਕਰਦੇ ਹੈਂ ਅਨਵੇ ਪੰਗਤੀ ਉਠਾਵਨੀ। (ਐਸੇ ਸੰਤ ਨ ਮੋਕਉ ਭਾਵਹਿ) ਸਪਸ਼ਟ। ਕੈਸੇ ਸੰਤ, ਅਬ ਕਹਿਤੇ ਹੈਂ।

## ਆਸਾ ॥ ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥

ਸਾਢੇ ਤੀਨ ਤੀਨ ਗਜ ਕੀਆਂ ਧੋਤੀਆਂ ਰਖਤੇ ਹੈਂ ਔਰ ਤੀਨ ਅਗਰ ਕਾ (ਤਗ) ਜਨੇਉ ਪਹਰਤੇ ਹੈ। ਵਾ ਤੀਨ ਪ੍ਰਕਾਰ ਕਾ ਤਗ ਪਹਨਤੇ ਹੈਂ। ਵਾ ਸਾਢੇ ਤ੍ਰੈ ਤ੍ਰੈ ਗਜ ਧੋਤੀਆਂ ਹੈਂ ਤਿਹਰੇ ਤਿੰਨ ਲੜੀ ਕਾ ਤੱਗ ਜੰਞੂ ਪਾਇਆ ਹੂਆ ਹੈ ਵਾ ਤਿੰਨ ਤੱਗ ੧ ਜੰਞੂ ੨ ਕੰਠੀ ੩ ਅਨੰਤ ਇਹ ਪਾਏ ਹੁਏ ਹੈਂ। ਅਨੰਤ ਡੌਲੇ ਮੈਂ ਬਾਂਧੇ ਹੈਂ।

## ਗਲੀ ਜਿਨਾ ਜਪਮਾਲੀਆ ਲੋਟੇ ਹਥਿ ਨਬਗ ॥

ਜਿਨਕੇ ਗਲੋਂ ਮੇਂ ਜਪੁ ਕਰਨੇ ਕੀ ਮਾਲਾਂ ਪਾਈਆਂ ਹੋਈਆਂ ਹੈਂ ਨਿਬਗ ਖੂਬ ਮਾਂਜ ਕਰ ਹਾਥੋਂ ਮੇਂ ਸ੍ਵੇਤ ਲੋਟੇ ਹੈਂ। ਵਾ ਜਿਨ੍ਹਾਂ ਕੇ ਗਲਾਂ ਮੇਂ ਜਪਮਾਲੀਆਂ ਹੈਨ ਬਿਸ਼ੇਸ਼ ਕਰਕੇ ਹੱਥਾਂ ਮੇਂ ਬਗੇ ਚਿਲਕਾਏ ਹੁਏ ਲੋਟੇ ਹੈਂ।

## ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥ ੧ ॥

ਹੇ ਭਾਈ ਵਹੁ ਹਰਿ ਕੇ ਸੰਤ ਨਹੀਂ ਕਹੀਤੇ ਬਾਨਾਰਸੀ ਠਗ ਹੈਂ ॥ ੧ ॥

## ਐਸੇ ਸੰਤ ਨ ਮੋਕਉ ਭਾਵਹਿ ॥ ਡਾਲਾ ਸਿਉ ਪੇਡਾ ਗਟਕਾਵਹਿ ॥ ੧ ॥ ਰਹਾਉ ॥

ਐਸੇ ਪਾਖੰਡੀ ਸੰਤ ਮੁਝ ਕੋ ਅਛੇ ਨਹੀਂ ਲਗਤੇ ਜੋ ਡਾਲੋਂ ਕੇ ਸਾਥ ਪੇਡ ਹੀ ਕੋ ਗਟਕ ਜਾਂਇ ਅਰਥਾਤ ਪਦਾਰਥੋਂ ਸਹਤ ਜੀਵ ਕੋ ਮਾਰ ਡਾਲਤੇ ਹੈਂ। ਵਾ ਡਾਲਿਆਂ ਕੇ ਸਹਿਤ ਹੀ ਪੇਡ ਕੋ ਗਟਕਾਵਨੇ ਵਾਲੇ ਹੈਂ ਅਰਥਾਤ ਬੰਦੇ ਕੋ ਮਾਰਕੇ

ਲੂਟ ਲੈਣਾ ਪੇੜਾ ਸ਼ਰੀਰ ਡਾਲਾ ਮਾਇਆ। ਵਾ ਡਾਲ ਦਾਲ ਫੁਲਕੇ ਸਾਥ ਪੇਟ ਕੋ ਭਰਕੇ ਗਟਕਾਵਤੇ ਹੈਂ।

## ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ ॥

ਬਰਤਨ ਮਾਂਜ ਕਰਕੇ ਚੂਲ੍ਹੇ ਪਰ ਚਢਾਵਤੇ ਹੈਂ (ਕਾਠੀ) ਲਕੜੀ ਧੋਇ ਕਰ ਜਲਾਉਤੇ ਹੈਂ ਵਾ ਬਾਸਨ ਪਾਤ੍ਰ ਮਾਂਜਕੇ ਚੌਕੇ ਉਪਰ ਚੜ੍ਹਾਵਤੇ ਹੈਂ ਕਾਠੀ ਲਕੜੀਆਂ ਧੋਕੇ ਜਲਾਵਤੇ ਹੈਂ।

## ਬਸੁਧਾ ਖੋਦਿ ਕਰਹਿ ਦੁਇ ਚੂਲੇ ਸਾਰੇ ਮਾਣਸ ਖਾਵਹਿ ॥ ੨ ॥

ਪ੍ਰਿਥਵੀ ਖੋਦ ਕਰ ਸੁਧ ਭੂਮਕਾ ਪਰ ਦੋ ਚੂਲ੍ਹੇ ਬਨਾਉਤੇ ਹੈਂ ਭਾਵ ਜਿਸ ਪਰ ਰਸੋਈ ਕਰਤੇ ਹੈਂ ਉਸ ਮੇਂ ਸੇ ਕਿਸੀ ਕੋ ਅਗ ਨਹੀਂ ਦੇਤੇ ਕਿ ਰਸੋਈ ਅਸੁਧ ਹੋ ਜਾਤੀਹੈ ਦੂਸਰੇ ਚੂਲ੍ਹੇ ਮੇਂ ਲੋਕੋਂ ਕੇਦੇਣੇਵਾਸਤੇਅਗ ਰਖਤੇ ਹੈਂ ਪਰੰਤੂ ਖਤ੍ਰੀ ਬ੍ਰਾਹਮਨ ਸੂਦਰ ਬੈਸ਼ ਸਭ ਮਾਨੁਖੋਂ ਕੋ ਖਾਇ ਜਾਤੇ ਹੈਂ ਅਰਥਾਤ ਸਭ ਕੀ ਹਿੰਸਾ ਕਰਤੇ ਹੈਂ ॥ ੨ ॥ ਵਾ ਪ੍ਰਿਥਵੀ ਕੋ ਖੋਦਕੇ ਦੋ ਚੂਲ ਕੀਏ ਇਕ ਉਪਰ ਦਾਲ ਭਾਜੀ ਇਕ ਉਪਰ ਰੋਟੀ ਜਿਸ ਉਪਰ ਰੋਟੀ ਕਰਨੀ ਉਸ ਪਰ ਦਾਲ ਭਾਜੀ ਨਹੀਂ ਕਰਨੀ ਜਿਸ ਉਪਰ ਦਾਲ ਭਾਜੀ ਕਰਨੀ ਉਸ ਉਪਰ ਰੋਟੀ ਨਹੀਂ ਕਰਨੀ ਸਾਰੇ ਮਾਨਸ ਮਿਲਕੇ ਖਾਂਦੇ ਹੈਂ ਵਾ ਸਾਰੇ ਹੀ ਮਨੁਖ ਕੋ ਵਢਕੇ ਖਾ ਜਾਤੇ ਹੈਂ।

## ਓਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ ਕਹਾਵਹਿ ॥

ਵਹੁ ਪਾਪੀ ਸਦਾ ਅਪਰਾਧੋਂ ਕੇ ਭਰੇ ਫਿਰਤੇ ਹੈਂ ਮੁਖ ਸੇ ਅਪਨੇ ਕੋ ਅਪਰਸ ਕਹਿਲਾਉਤੇ ਹੈਂ ਕਿ ਹਮ ਕਿਸੀ ਕੋ ਛੂਤੇ ਨਹੀਂ ਹੈਂ। ਵਾ ਓਹੁ ਪਾਪੀ ਪਖੰਡੀ ਸਦਾ ਹੀ ਅਪਰਾਧਾਂ ਮੇਂ ਫਿਰਦੇ ਹੈਂ ਮੁਖ ਸੇ ਆਪਣੇ ਆਪ ਕੋ ਅਪਰਸ ਅਖਵਾਵਣਾ।

## ਸਦਾ ਸਦਾ ਫਿਰਹਿ ਅਭਿਮਾਨੀ ਸਗਲ ਕੁਟੰਬ ਡੁਬਾਵਹਿ ॥ ੩ ॥

ਨਿਤਪ੍ਰਤਿ ਪ੍ਰਤਿ ਅਭਿਮਾਨ ਕੇ ਭਰੇ ਹੂਏ ਫਿਰਤੇ ਹੈਂ ਔਰ ਅਪਨੇ ਸਾਰੇ ਕੁਟੰਬ ਕੋ ਅਪਨੇ ਸਾਥ ਡੁਬਾਉਤੇ ਹੈਂ। ਵਾ ਸਦੀਵ ਕਾਲ ਅਭਿਮਾਨ ਮੇਂ ਫਿਰਦੇ ਹੈਂ ਆਪਣਾ ਸਰਬ ਕੁਟੰਬ ਭੀ ਡੋਬ ਲਿਆ ਉਨ ਕੋ ਭੀ ਮੰਦ ਕਰਮ ਮੈਂ ਪ੍ਰਵਿਰਤ ਕੀਆ ਐਸੇ ਜੀਵ ਜਿਸ ਤਰਫ ਪ੍ਰਮੇਸ਼ੂਰ ਨੇ ਲਾਏ ਹੈਂ ਤਿਸੀ ਤਰਫ ਲਗੇ ਹੈਂ। ਪ੍ਰਸ਼ਨ—ਅਛੇ ਸੰਤ ਕੌਣ ਹੈਂ। ਉਤਰ—ਦੁਤੀ ਅਰਥ ਓਥੇ ਸੇ ਹੀ ਪੰਗਤੀ ਉਠਾਵਨੀ। (ਐਸੇ ਸੰਤਨ ਮੋ ਕਉ ਭਾਵਹਿ) ਐਸੇ ਸੰਤ ਜਨ ਮੇਰੇ ਕੋ ਨਹੀਂ ਭਾਵਤੇ ਕਿੰਤੂ ਭਾਵਤੇ ਹੈਂ ਵਾ ਸੰਤਨ ਕੈਸੇ ਸੰਤ ਅਬ ਕਹਿਤੇ ਹੈਂ। (ਗਜ ਸਾਢੇ ਤੈ ਤੈ ਧੋਤੀਆਂ ਤਿਹਰੇ ਪਾਇਨਿ ਤਗ) ਜਿਨ੍ਹਾਂ ਨੇ ਸਾਢੇ ਤ੍ਰੈ ਮਾਤ੍ਰਾਂ ਓਅੰਕਾਰ ਗਜ ਨਾਮ ਉਚਾਰਕੇ ਤੇ ਨਾਮ ਤਿੰਨੇ ਅਵਸਥਾਂ ਬਾਲਜ ਜੁਵਾ ਬ੍ਰਿਧ ਧੋਤੀਆਂ ਹੈਂ ਸਫਲੀਆਂ ਵਾ ਤ੍ਰੈ ਸਤ ਬਿਤ ਲੋਕ ਈਖਣਾ ਤੀਨ ਇਹ ਧੋ ਦਿਤੀਆਂ ਤਿਹਰੇ ਨਾਮ ਤਿੰਨਾਂ ਗੁਨਾਂ ਕੇ ਤਗ ਪਾਇਆ ਵਾ ਤਿਹਰੇ ਮਨ ਬਾਨੀ ਸ਼ਰੀਰ ਇਨ ਕੇ ਤਗ ਪਾਇਆ। ਤਿਨ ਮਾਤ੍ਰਾਂ (੧) ਅਕਾਰ (੨) ਉਕਾਰ (੩) ਮਕਾਰ ਸਾਥਥ ਮਾਤ੍ਰਾਂ ਅਰਧ ਬਿੰਦੂ ਅਧੀ (ਗਲੀ ਜਿਨਾਂ ਜਪ ਮਾਲੀਆਂ ਲੋਟੇ ਹਥ ਨਿਬਗ) ਗਲਾਂਹੀ ਜਿਨ ਕੀਆਂ ਮਾਲਾ ਲੈਕੇ ਜਪਨੇ ਯੋਗ ਹੈਂ ਉਨ ਕੇ ਹਥ ਨਿ ਬਿਸੇਸ਼ ਕਰਕੇ ਬਗਾਣੇ ਤਰਫੋਂ ਲੋਟੇ ਹੈਂ ਹਥ ਨਹੀਂ ਅਡਦੇ ਵਾ ਮਨਬੁਧੀ ਲਟ ਗਏ ਵਾ ਹਥਨਿ ਹਥ ਹੀ ਜਿਨਕੇ ਬਗ ਚਿਟੇ ਲੋਟੇ ਪਾਤ੍ਰ ਹੈਂ ਸੇਵਾ ਕਰਕੇ ਹਥ ਸਫਲੇ ਕੀਏ ਹੁਏ ਹੈਂ। (ਓਇ ਹਰਿ ਕੇ ਸੰਤ ਨ ਆਖੀਅਹਿ ਬਨਾਰਸਿ ਕੇ ਠਗ) ਓਹੁ ਹਰੀ ਕੇ ਸੰਤ ਨਹੀਂ ਆਖੀਦੇ ਕਿੰਤੂ ਆਖੀਦੇ ਹੈਂ। ਬਨਿਆਂ ਹੁਆ ਜੋ ਸੰਸਾਰ ਰਸ ਇਸ ਕੇ ਠਗਯਾ ਹੈ ਵਾ ਬਨਜਾ ਹੂਆ ਆਤਮ ਰਸ ਇਸ ਕੋ ਠਗਜਾ ਹੈ ਗ੍ਰਹਨ ਕਰਨਾਂ। (ਡਾਲਾ ਸਿਉ ਪੇਡਾ ਗਟਕਾਵਹਿ) ਪੇਡਾ ਅਗਜਾਨ ਉਸ ਕੇ ਸਹਿਤ ਹੀ ਡਾਲ ਰਾਗ ਦ੍ਵੈਸ਼ ਉਨ੍ਹਾਂ ਨੇ ਗਟਕਾ ਦੀਏ ਅਭਾਵ ਕੀਏ। (ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ) ਬਾਸਨਾ ਮਾਂਜਿ ਦਿਤੀਆਂ ਸਰਬ ਤੇ ਊਪਰ ਜੋ ਪ੍ਰਮੇਸ਼ੂਰ ਉਸ ਮੇਂ ਬ੍ਰਿਤੀ ਚਾੜ੍ਹਈ ਵਾ ਉਪਰਾਮ ਹੂਏ, ਮ੍ਰਿਜਾਦਾ ਲਈ ਸ਼ਰੀਰ ਰੂਪੀ ਕਾਠੀ ਕੋ ਤੀਰਥਾਂ ਮੈਂ ਧੋਂਦੇ ਹੈਂ। ਬ੍ਰਹਮ ਦ੍ਰਿਸ਼ਟੀ ਅਗਨੀ ਕਰਕੇ ਦੇਹ ਅਧਜਾਸ ਕੋ ਜਲਾ ਦੀਆ। (ਬਸੁਧਾ ਖੋਦਿ ਕਰਹਿ ਦੁਇ ਚੂਲੇ ਸਾਰੇ ਮਾਣ ਸਖਾਵਹਿ)। ਬਸੁਧਾ ਬੁਧੀ ਮੈਂ ਖੋਦ ਵਿਚਾਰਕੇ ਵਾ ਖੋਦ ਨਿੰਮ੍ਰਤਾ ਧਾਰਕੇ ਦੋ ਚੂਲ੍ਹੇ ਕੀਏ ਹੈਂ (੧) ਰਕਾਰ, (੨) ਮਕਾਰ, (੩) ਰਾਮ, (੪) ਹਹਾ, (੫) ਰਾਰਾ, (੬) ਹਰਿ (੭) ਰਾਰਾ (੮) ਰਾਰਾ, (੯) ਗੁਰ

ਵਾ ਦੇ ਵੈਰਾਗ ਵਿਵੇਕਚੂਲੇ ਦੇਇ ਦ੍ਵੈਤਕੋ ਗਿਆਨਚੁਲੇਪਾਇਆ ਵਾ ਰਾਗ ਦ੍ਵੈਸ਼ ਵਾ ਦ੍ਵੈਤ ਕੋ ਚਪੁਨਾਂਲੀਨਕੀਆ ਜੋ ਉਨਕੇ ਪਾਸ ਆਵਤਾਹੈਉਨਸਰਬ ਕੋ ਮਾਨ ਕਰਨਾ ਸਖਾਵਤੇ ਹੈਂ ਵਾ ਸਾਰੇਮਾਨਧਨਮਾਨ ਵਿਦਿਆਮਾਨਵਾਮਾਨਆਦਿਕਆਸੁਰੀਸੰਪਤਾਖਾਲਈ। (ਓਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ ਕਹਾਵਹਿ)। ਉਨ੍ਹਾਂ ਪੀਪਤੀ ਕੋ ਪਾਇਆ ਹੈ ਸਦੀਵ ਹੀ ਅਪਰਾਧ ਤ੍ਰਫੋਂ ਫਿਰ ਗਏ ਵਾ ਅਪਰ ਜੋ ਪ੍ਰਮੇਵਸਰ ਉਸਕੇ ਜਾਨਨੇ ਵਾਲੀ ਧੀ ਬੁਧੀ ਹੋਈ ਹੈ ਸੰਸਾਰ ਤ੍ਰਫੋਂ ਫਿਰ ਗਏ। ਅਪਰਸ ਜੋ ਪ੍ਰਮੇਸਵਰ ਉਸਕੋ ਆਪ ਮੁਖ ਸੇ ਕਹਿਤੇ ਹੈਂ ਔਰਾਂ ਪਾਸੋਂ ਕਹਾਵਤੇ ਹੈਂ। (ਸਦਾ ਸਦਾ ਫਿਰਹਿ ਅਭਿਮਾਨੀ ਸਗਲ ਕੁਟੰਬ ਡੁਬਾਵਹਿ)। ਸਦੀਵ ਕਾਲ ਅਭਿਮਾਨ ਤ੍ਰਫੋਂ ਫਿਰ ਗਏ ਵਾ ਸਦਾ ਨਿਤ ਰੂਪਕੋ ਅਭਿ ਰਿਦ ਮੇਂ ਮਨਨ ਕਰਨੇ ਮੇਂ ਸਦਾ ਫਿਰਦੇ ਹੈਂ। ਜਦੀ ਗ੍ਰਿਹਸਤੀ ਹੈ ਤਾਂ ਸਗਲ ਕੁਟੰਬ ਕੋ ਬ੍ਰਹਮ ਸਰੋਵਰ ਮੈਂ ਡੁਬਾਵਤਾ ਹੈ ਵਾ ਸੰਤ ਸਿਖੀ ਸੇਵਕੀ ਕੋ ਵਾ ਬਿਰਕਤ ਇੰਦ੍ਰੀਆਂ ਕੋ ਵਾ ਸਗਲ ਕੁਟੰਬ ਡੁਬਾਵਹਿ ਮਿਥਿਆ ਜਾਨਿਆਂ ਵਾ ਸਗਲ ਕੁਟੰਬ ਆਸੁਰੀ ਸੰਪਤਾ ਡੁਬਾਈ।

## ਜਿਤ ਕੋ ਲਾਇਆ ਤਿਤਹੀ ਲਾਗਾ ਤੈਸੇ ਕਰਮ ਕਮਾਵੈ ॥

ਇਨ ਜੀਵੋਂ ਕੇ ਕਿਆ ਬਸ ਹੈ ਜਿਸ ਓਰ ਹਰੀ ਨੇ ਕਿਸੀ ਕੋ ਲਗਾਇਆ ਹੈ ਵਹੁ ਕਰਮਾ ਅਨੁਸਾਰ ਉਸੀ ਤਰਫ ਲਗਾ ਹੈ ਜੈਸੇ ਪੂਰਬ ਸੰਸਕਾਰ ਹੈ ਅਬ ਜੀਵ ਤੈਸੇ ਕ੍ਰਮ ਕਮਾਉਤਾ ਹੈ। ਵਾ (ਜਿਤ ਕੋ ਲਾਇਆ) ਜਿਸ ਤ੍ਰਫ ਇੰਦ੍ਰੀਆਂ ਕੋ ਲਾਇਆ ਹੈ ਉਨ੍ਹਾਂ ਨੇ ਉਸੀ ਤ੍ਰਫ ਲਗੀਆਂ ਹੈਂ। ਏਸਰਵਣੋ ਮੇਰਿਓ ਸਾਚੇ ਸੁਨਣੈ ਨੋ ਪਠਾਏ।

## ਕਹੁ ਕਬੀਰ ਜਿਸੁ ਸਤਿਗੁਰ ਭੇਟੈ ਪੁਨਰਪਿ ਜਨਮਿ ਨ ਆਵੈ ॥੪॥੨॥

ਸ੍ਰੀ ਕਬੀਰ ਜੀ ਕਹਿਤ ਹੈਂ ਜਿਸਕੋ ਸਤਿਗੁਰੂ ਮਿਲਾਤੇ ਹੈਂ ਸੋ(ਪੁਨ ਰਪਿ)ਫਿਰ ਨਿਹਚੇ ਕਰਕੇ ਜਨਮੋ ਮੇਂ ਨਹੀਂ ਆਉਤਾ ਹੈ ॥੪॥੨॥ ਦੁਤੀਆਰਥ ਸੰਤੋਂ ਕੇ ਲਖਣ ਪਰਖਜ ਮੇਂ ਭੀ ਐਸੇ ਕਹਿਤੇ ਹੈਂ। ਐਸੇ (ਸੰਤਨ) ਸੰਤੋਂ ਕਾ ਸੰਬੂਹ ਮੁਝਕੋ ਭਾਉਤਾ ਹੈ ਜੋ (ਡਾਲਾ) ਪ੍ਰਪੰਚਕੋ (ਪੇਡਾ) ਮੂਲ ਅਵਿਦਿਆ ਸਹਿਤ (ਗਟਕਾਵਹਿ) ਖਾਇ ਜਾਤ ਹੈਂ ਅਰਥਾਤ ਪ੍ਰਪੰਚਕੋ ਮਿਥਿਆ ਦੇਖਤੇ ਹੈਂ ॥੧॥ ਰਹਾਉ ॥ ਸਾਡੇ ਤੀਨ ਮਾਤ੍ਰਾ ਕਾ ਜੋ ਓਅੰਕਾਰ ਹੈ ਸੋ (ਗਾਯ) ਉਚਾਰਨ ਕਰਤੇ ਹੈਂ (ਤੈ) ਤੀਨੋ ਇਛਾ (ਧੋਤੀਆਂ) ਧੋ ਡਾਲੀਆਂ ਹੈਂ ਅਰਥਾਤ ਲੋਕ ਈਖਣਾ ਪੁਤ੍ਰ ਈਖਣਾ, ਧਨ ਈਖਣਾ,ਦੂਰ ਕਰੀ ਹੈ ਤੀਨ ਮਨ,ਤਨ,ਬਾਣੀ ਕੋ ਰੋਕਾ ਹੈ ਏਹੀ ਜਨੇਊ ਪਹਨਾ ਹੈ (ਗਲੀ ਜਿਨਾ ਜਪ ਮਾਲੀਆਂ) ਜਿਨ੍ਹਾਂ ਕੀ ਬਾਤਾਂ ਹੀ ਜਪ ਮਾਲਾ ਰੂਪ ਹੈਂ ਭਾਵ ਸੇ ਪੁੰਨ ਜਨਕ ਹੈਂ ਔ ਹਾਥ ਆਦਿ ਇੰਦ੍ਰੇ ਸ੍ਰੈ ਸ੍ਰੈ ਬਿਸ਼ਜ ਮੇਂ (ਨਿਬਗ) ਵਿਸੇਸ ਚਲਨੇ ਸੇ (ਲੋਟੇ) ਮੁੜ ਆਏ ਹੈਂ ਸੋ ਹਰਿ ਕੇ ਸੰਤ ਕਹੇ ਜਾਤੇ ਹੈਂ ਜੋ ਬਨੇ ਹੂਏ ਬਿਖਯ ਰਸਕੇ ਠਗ ਹੈਂ ਅਰਥਾਤ ਨਿਰ ਬਿਸਿਆ ਹੈਂ ॥੨॥ (ਬਾਸਨ ਮਾਂਜ) ਤੀਨ ਬਾਸਨਾ ਹੈ ਸਰੀਰ ਕੀ ਬਾਸਨਾ ਲੋਕ ਬਾਸਨਾ, ਸ਼ਾਸਤ੍ਰ ਬਾਸਨਾ,ਵਾਸਨਾ ਕੇ ਰੂਪ ਦੇਹ ਵਾਸਨਾ ਇਹ ਹੈ ਕਿ ਦੇਹਿ ਕੋ ਸੁਗੰਧੀ ਆਦਿਕੋ ਸੇ ਸੁੰਦਰ ਰਖਣੇ ਕੀ ਭਾਵਨਾ ਲੋਕ ਵਾਸ਼ਨਾ ਇਹ ਕਿ ਸਭ ਲੋਕ ਮੇਰੇ ਕੋ ਹਛਾ ਕਹੇਂ। ਸਾਸ਼ਤ੍ਰ ਬਹੁਤ ਪੜਨੇ ਵਾ ਇਕਤ੍ਰ ਕਰਨੇ ਕੀ ਇਛਾ ਕਰਨੀ ਇਹ ਸ਼ਾਸਤ੍ਰ ਬਾਸਨਾਂ ਏਹ ਤੀਨ ਬਾਸਨਾ ਹੈਂ। ਸੋ ਇਨਕੋ ਮਾਂਜ ਰਖਤੇ ਹੈਂ ਅਰਥਾਤ ਸੁਧ ਕਰਕੇ ਉਪਰ ਭਾਵ ਏਕ ਪਰਮਾਤਮਾਂ ਮੇਂ ਬਿਰਤੀ ਚਰਾਇ ਕਿਆ ਲਗਾਏ ਰਖਤੇ ਹੈਂ ਔਰ (ਕਾਠ) ਇੰਦ੍ਰੀਓਂ ਕੋ ਵਾ ਦੇਹਕੋ (ਧੋਇ) ਭਗਤੀ ਸੇ ਸੁਧ ਕਰਤੇ ਹੈਂ ਔ ਭਗਤੀ ਅਭਿਮਾਨ ਕੋ ਜਲਾਇ ਦੇਤੇ ਹੈਂਅੰਤਸ਼ ਕਰਨ ਸੇ ਰਾਗਦ੍ਵੈਤ ਮ੍ਰਿਤਕਾਨਿਕਾਲ ਕਰਕੇ ਦੋ(ਚੂਲੇ)(੧)ਰਾਰਾ,(੨)ਮਮਾ, ਰਾਮ, ਨਾਮ, ਧਾਰਨ ਕਰਤੇ ਹੈਂ ਵਾ ਦ੍ਵੈਤ ਕੋ ਗਿਆਨ ਰੂਪ ਚੂਲੋ ਮੇਂ ਪਾਇ ਦੇਤੇ ਹੈਂ। (ਸਾਰੇ ਮਾਣਸ) ਧਨ ਮਾਨ, ਕੁਲ ਮਾਨ, ਬਿਦਿਆ ਮਾਨ, ਇਨ ਸਭ ਮਾਨੋਂ ਕੇ ਖਾਇ ਜਾਤੇ ਹੈਂ ॥੨॥ (ਓਇ, ਉਨ ਸੰਤੋਂ ਨੇ (ਪਾਪੀ) ਪਾਇਆ ਹੈ ਪੀਉ ਕੋ ਅਪਰ ਅਪਾਰ ਪ੍ਰਮੇਸ੍ਵਰ ਸਦਾ ਤਿਨਕੀ ਬੁਧੀ ਫਿਰਤੀ ਹੈ ਭਾਵ ਇਹ ਕਿ ਪਰਮੇਸ੍ਵਰ ਕੋ ਨਿਸਚਜ ਕਰਤੀ ਹੈ ਔਰ ਮੁਖ ਸੇ (ਅਪਰਸ) ਅਹੰਗੋਹੰ ਐਸਾ ਕਹਿਤੇ ਹੈਂ ਔਰ ਕਹਾਵਤੇ ਹੈਂ ਵਾ ਅਪਰਸ ਪਰਮਾਤਮਾਂ ਕੋ ਆਪ ਕਹਿਤੇ ਹੈਂ ਔਰੋਂ ਸੇ ਕਹਾਉਤੇ ਹੈਂ ਉਨਕੇ ਸੰਗ ਸੇ (ਸਦਾ ਸਦਾ) ਨਿਤ ਨਿਤ ਦੇਹ ਅਭਿਮਾਨ ਭਾਵ ਅਗਜਾਨੀ ਪੁਰਖ ਫਿਰਤੇ ਹੈਂ ਅਰਥਾਤ ਐਸੇਸੰਤੋਂਕਾਸੰਗ ਨਹੀਂਕਰਤੇ ਹੈਂ ਵਾਵੇ ਸੰਤ ਅਭਿਮਾਨੀਓਂਕੇਸੰਗ ਸੇ ਫਿਰ ਜਾਤੇ ਹੈਂ ਉਨਕਾਸੰਗ ਨਹੀਂ ਕਰਤੇਹੈਂ ਔਰ ਸਾਰੇ ਅਪਨੇ ਕੁਟੰਬ ਕੋਪਰਮਾਤਮਾਂਕੇ ਜਸਮੇਂ(ਡੁਬਾਵਹਿ)ਮਗਨ ਕਰਤੇ ਹੈਂ॥੩॥ਜਿਧਰ ਭਾਵਜਿਸ ਤਰਫ ਕੋ ਸੰਤੋਂਨੇ ਮਨਲਗਾਯਾਹੈਤਿਸੀਓਰਤਿਨਕਾਮਨਲਾਗਾਹੈਜੈਸੇ ਇੰਦ੍ਰੀਓਂ ਕੋ ਪ੍ਰੇਰਤੇ ਹੈਂ ਤੈਸੇ ਕਰਮ ਇੰਦ੍ਰਯ ਕਮਾਉਤੇ ਹੈਂ ਸ੍ਰੀ ਕਬੀਰ ਜੀ ਕਹਿਤੇ ਹੈਂ ਐਸੇ ਸਤਿਗੁਰ ਜਿਸਕੋ (ਭੇਟੇ) ਮਿਲੇ ਹੈਂ ਸੋ (ਪੁਨਰ) ਫਿਰ (ਅਪਿ) ਨਿਸਚੇ ਕਰਕੇ ਜਨਮ ਮੇਂ ਨਹੀਂ ਆਉਤਾ ਹੈ ॥੪॥੨॥

ਆਸਾ ॥ ਬਾਪਿ ਦਿਲਾਸਾ ਮੇਰੋ ਕੀਨਾ ॥
ਪਾਰ ਬ੍ਰਹਮ ਪਿਤਾ ਨੇ ਮੁਝੇ (ਦਿਲਾਸਾ) ਧੀਰਜੁ ਦੀਆ ਹੈ।
ਸੇਜ ਸੁਖਾਲੀ ਮੁਖਿ ਅੰਮ੍ਰਿਤੁ ਦੀਨਾ ॥
ਅੰਤਸ਼ਕਰਣ ਸਿਹਜਾ (ਸੁਖਾਲੀ) ਸੁਖ ਵਾਲੀ ਭਈ ਹੈ ਮੁਖ ਮੇਂ ਨਾਮੁ ਅੰਮ੍ਰਿਤ ਦੀਆ ਹੈ।
ਤਿਸੁ ਬਾਪਿ ਕਉ ਕਿਉ ਮਨਹੁ ਵਿਸਾਰੀ ॥
ਐਸੇ ਪਿਤਾ ਕੋ ਮਨ ਸੇ ਕਿਉਂ ਭੁਲਾਈਐ।
ਆਗੈ ਗਇਆ ਨ ਬਾਜੀ ਹਾਰੀ ॥੧॥
ਜਬ ਆਗੇ ਪ੍ਰਲੋਕ ਮੇਂ ਗਯਾ ਤਬ ਬਾਜ਼ੀ ਨਾ ਹਾਰੀਏਗੀ ॥੧॥
ਮੁਈ ਮੇਰੀ ਮਾਈ ਹਉ ਖਰਾ ਸੁਖਾਲਾ ॥
ਮੇਰੀ (ਮਾਈ) ਮਮਤਾ ਜਬ ਸੇ ਮਰ ਗਈ ਹੈ ਤਬ ਸੇ ਮੈਂ (ਖਰਾ) ਬਹੁਤ (ਸੁਖਾਲਾ) ਸੁਖੀ ਹੂਆ ਹੂੰ।
ਪਹਿਰਉ ਨਹੀ ਦਗਲੀ ਲਗੈ ਨ ਪਾਲਾ ॥੧॥ਰਹਾਉ॥
ਮੈਂ ਅਬ ਸਰੀਰ ਰੂਪੀ (ਦਗਲੀ) ਗੋਦੜੀ ਵਾ ਖਫਨੀ ਨਹੀਂ ਪਹਿਨਤਾ ਜੜ੍ਹਤਾ ਰੂਪ ਵਾ ਅਗਯਾਨ ਰੂਪ ਪਾਲਾ ਮੇਰ ਕੋ ਨਹੀਂ ਲਗਤਾ ਹੈ ॥੧॥
ਬਲਿ ਤਿਸੁ ਬਾਪੈ ਜਿਨਿ ਹਉ ਜਾਇਆ ॥
ਬਲਿਹਾਰ ਜਾਤਾ ਹੂੰ ਤਿਸ ਪਿਤਾ ਕੇ ਜਿਸਨੇ ਮੈਨੂੰ ਉਤਪੰਨ ਕੀਆ ਹੈ ਭਾਵ ਯਹ ਕਿ ਜੋ ਮਾਨੁਖ ਜਨਮ ਨ ਦੇਤਾ ਤੋ ਕੈਸੇ ਸੁਭਾ ਸੁਭ ਕਾ ਗਯਾਨ ਹੋਤਾ ਹੈ।
ਪੰਚਾ ਤੇ ਮੇਰਾ ਸੰਗੁ ਚੁਕਾਇਆ ॥
ਪਾਂਚ ਦੂਤ ਕਾਮਾਦਿਕੋਂ ਸੇ ਮੇਰਾ ਸੰਗ (ਚੁਕਾਇਆ) ਉਠਾਇਆ ਭਾਵ ਇਨ ਬਿਕਾਰੋਂ ਸੇ ਰਹਿਤ ਕੀਆ ਹੈ।
ਪੰਚ ਮਾਰਿ ਪਾਵਾਤਲਿ ਦੀਨੇ ॥
ਪੰਚ ਕਾਮਾਦਿ ਮਾਰ ਕਰ ਮੇਰੇ ਪੈਰੋਂ ਕੇ ਨੀਚੇ ਕਰ ਦੀਏ ਹੈਂ।
ਹਰਿ ਸਿਮਰਨਿ ਮੇਰਾ ਮਨੁ ਤਨੁ ਭੀਨੇ ॥੨॥
ਤਬ ਮੇਰੇ ਮਨ ਤਨ ਦੋਨੋਂ ਹੀ ਹਰਿ ਸਿਮਰਨ ਮੇਂ ਭੀਨੇ ਹੈ।
ਪਿਤਾ ਹਮਾਰੋ ਵਡ ਗੋਸਾਈ ॥
ਹਮਾਰਾ ਪਿਤਾ ਹਰਿ ਸਭ ਸੇ ਬੜਾ (ਗੋ) ਪ੍ਰਿਥ੍ਵੀ ਕਾ (ਸਾਈਂ) ਮਾਲਕੁ ਹੈ ॥
ਤਿਸੁ ਪਿਤਾ ਪਹਿ ਹਉ ਕਿਉ ਕਰਿ ਜਾਈ ॥
ਤਿਸ ਪਿਤਾ ਪਾਸ ਮੈਂ ਕਿਸ ਪ੍ਰਕਾਰ ਜਾਊਂ ਐਸੀ ਬੇਨਤੀ ਕਰਨੇ ਸੇ।
ਸਤਿਗੁਰੁ ਮਿਲੇ ਤਾ ਮਾਰਗੁ ਦਿਖਾਇਆ ॥
ਜਬ ਸਤਿਗੁਰੂ ਮਿਲੇ ਤਬ (ਮਾਰਗ) ਰਸਤਾ ਹਮ ਕੋ ਦਿਖਲਾਯਾ ਹੈ।
ਜਗਤ ਪਿਤਾ ਮੇਰੈ ਮਨਿ ਭਾਇਆ ॥੩॥
ਤਬ ਜਗਤ ਪਿਤਾ ਜਿਸਕਾ ਊਪਰ ਕਥਨ ਕੀਆ ਹੈ ਵਹੁ ਮੇਰੇ ਕੋ ਅ ੧ ਲਗਾ ਹੈ ਅਰਥਾਤ ਸਾਖਯਾਤ ਕਾਰ ਹੂਆ ।ਹੈ

## ਹਉ ਪੂਤੁ ਤੇਰਾ ਤੂ ਬਾਪੁ ਮੇਰਾ ॥

ਜਬ ਸਾਖਯਾਤ ਹੂਆ ਤਬ ਯਹ ਬੇਨਤੀ ਕਰੀ ਕਿ ਮੈਂ ਤੇਰਾ ਪੁਤ੍ਰ ਹੂੰ ਤੇ ਤੂੰ ਮੇਰਾ ਬਾਪ ਹੈ।

## ਏਕੈ ਠਾਹਰਿ ਦੁਹਾ ਬਸੇਰਾ ॥

ਏਕ ਹੀ ਅੰਤਸ਼ ਕਰਨ ਮੇਂ ਮੇਰਾ ਜੀਵ ਕਾ ਔਰ ਪਿਤਾ ਈਸ਼੍ਵਰ ਸਾਖੀ ਦੋਨੋਂ ਕਾ ਬਾਸਾ ਹੈ।

## ਕਹੁ ਕਬੀਰ ਜਨਿ ਏਕੋ ਬੂਝਿਆ ॥ ੪ ॥ ੩ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜਬ ਮੈਂ ਦਾਸ ਨੇ ਏਕ ਹੀ ਭਾਵ ਅਭੇਦ ਸਮਝਾ ਹੈ।

## ਗੁਰਪ੍ਰਸਾਦਿ ਮੈ ਸਭ ਕਿਛੁ ਸੂਝਿਆ ॥

ਤਬ ਗੁਰੋਂ ਕੀ ਕ੍ਰਿਪਾ ਕਰਕੇ ਸਭ ਕੁਝ ਮੈਨੂੰ ਪ੍ਰਤਖ ਹੂਆ ॥੪॥੩॥

ਕਿਸੀ ਸਮੇਂ ਲਛਮੀ ਕਾ ਔਰ ਬਿਸ਼ਨੂੰ ਭਗਵਾਨ ਕਾ ਰਹਸਯ ਸੇ ਸੰਬਾਦ ਹੂਆ ਲਛਮੀ ਨੇ ਕਹਾ ਮੇਰੇ ਭਗਤ ਬਡੇ ਹੈਂ ਭਗਵਾਨ ਨੇ ਕਹਾ ਮੇਰੇ ਭਗਤ ਬਡੇ ਹੈਂ ਤਬ ਪਰੀਖਿਆ ਕੇ ਵਾਸਤੇ ਭਗਵਾਨ ਸਾਧੂ ਬਨਕਰਲਛਮੀ ਕੇ ਭਗਤ ਕੇ ਘਰ ਗਏ ਔਰ ਯਹ ਕਹਿ ਕਰ ਉਸ ਮਕਾਨ ਮੇਂ ਰਹੇ ਕੇ ਜਹਾਂ ਰਹੇਂਗੇ ਚਾਰ ਮਾਸ ਹਮ ਨਹੀਂ ਉਠੇਂਗੇ ਸ਼ਾਹ ਨੇ ਸਤਿ ਬਚਨ ਕਹਾ ਔਰ ਚੁਬਾਰੇ ਮੇਂ ਆਸਨ ਦੀਆ ਪੀਛੇ ਸੇ ਲਛਮੀ ਭੀ ਉਸੀ ਸ਼ਾਹੂਕਾਰ ਕੇ ਘਰ ਏਕ ਮਹਾਰਾਨੀ ਕੇ ਸਰੂਪ ਮੇਂ ਗਈ।ਸ਼ਾਹੂ-ਕਾਰ ਨੇ ਉਤਾਰਾ ਇਤਨੇ ਮੇਂ ਜਲ ਪਾਨ ਕੀ ਇਛਿਆ ਸੇ ਜਲ ਮੰਗਾਇਕਰ ਛਕਾ ਔਰ ਉਸ ਪਾਤ੍ਰ ਕੋ ਫੈਂਕ ਦੀਆ ਸ਼ਾਹੂਕਾਰ ਨੇ ਕਹਾ ਮਹਾਰਾਨੀ ਸਾਹਿਬ ਯਹ ਤੋ ਸਵਰਨ ਕਾ ਪਾਤ੍ਰ ਹੈ ਦਾਸੀ ਨੇ ਕਹਾ ਰਾਨੀ ਸਾਹਿਬ ਨਿਤ ਯਹੀ ਉਛਿਸ੍ਟ ਪਾਤ੍ਰ ਫੈਂਕ ਦੀਆ ਕਰਤੀ ਹੈ ਸ਼ਾਹੂਕਾਰ ਨੇ ਸਮਝਾ ਕਿ ਯਦੀ ਇਨਕਾ ਰਹਿਨਾ ਕਛ ਦਿਨ ਮੇਰੇ ਘਰ ਹੋ ਜਾਏ ਤੋਂ ਮੈਂ ਧਨ ਕਰਕੇ ਪੂਰਨ ਹੋ ਜਾਊਂ ਯਹ ਸਮਝਕਰ ਪ੍ਰਾਰਥਨਾ ਕੀ ਆਪ ਯਹਾਂ ਹੀ ਰਹੇਂ। ਤਬ ਸ੍ਰੀ ਲਛਮੀ ਜੀ ਨੇ ਕਹਾ ਮਨ ਤੋ ਹਮਾਰਾ ਭੀ ਠਹਿਰਨੇ ਕਾ ਕਰਤਾ ਹੈ ਪਰੰਤੂ ਕੋਈ ਸਥਾਨ ਸ੍ਰੇਛ ਹੋਣਾ ਚਾਹੀਏ ਤਬ ਸ਼ਾਹ ਨੇ ਕਹਾ ਜੋ ਮਕਾਨ ਆਪ ਅਛਾ ਸਮਝੋ ਉਸ ਮੇਂ ਰਹੋਂ ਸਭ ਮਕਾਨ ਦੇਖੇ ਜਿਸਮੇਂ ਸੰਤਾਂ ਕਾ ਡੇਰਾ ਥਾ ਸੋ ਪਸੰਦ ਕੀਆ ਸ਼ਾਹੂਰਕਾਰ ਨੇ ਕਹਾ ਬਾਬਾ ਜੀ ਆਪ ਦੂਸਰੇ ਚਬਾਰੇ ਮੇਂ ਚਲੋ ਸਾਧੂ ਬੋਲੇ ਹਮਾਰਾ ਤੁਮਾਰਾ ਬਚਨ ਹੈ ਹਮ ਚਾਰ ਮਹੀਨੇ ਕੇ ਬਾਦ ਕਹੀਂ ਜਾਇੰਗੇ ਤੂੰ ਮਾਯਾ ਕਾ ਲੋਭ ਕਰ ਧਰਮ ਨਾ ਹਾਰ। ਸ਼ਾਹ ਨੇ ਸਾਧੂ ਕੋ ਧਕਾ ਦੇਕਰ ਨਿਕਾਲ ਦੀਆ ਔਰ ਸ੍ਰੀ ਲਛਮੀ ਜੀ ਕਾ ਵਹਾਂ ਆਸਨ ਕਰਾਯਾ ਤਬ ਸ੍ਰੀ ਵਿਸ਼ਨੂੰ ਜੀ ਨੇ ਕਹਾ ਅਬ ਮੇਰੇ ਭਗਤ ਕਬੀਰ ਜੀ ਕੇ ਪਾਸ ਤੂੰ ਭੀ ਜਾਹ ਤਬ ਗਈ ਔਰ ਕਹਾ ਕਿ ਬਹੁਤ ਜਲਦੀ ਏਕ ਤਾਨੀ ਮੇਰੀ ਬੁਨ ਦਿਓ। ਸ੍ਰੀ ਕਬੀਰ ਜੀ ਨੇ ਕਹਾ ਅਗਲਾ ਕਾਮ ਕਰਕੇ ਫੇਰ ਕਰ ਦੇਇੰਗੇ ਜਬ ਧਨ ਦਿਖਲਾਇਆ ਤਬ ਗੁਸਾਂਈ ਜੀ ਨੇ ਸੋਚਾ ਕਿ ਯਿਹ ਤੋ ਮਾਇਆ ਨਕਟੀ ਹੈ। ਤਿਸ ਪ੍ਰਥਾਇ ਯਹ ਸ਼ਬਦ ਸ੍ਰੀ ਮੁਖ ਸੇ ਕਹਾ ॥ ੪ ॥ ੩ ॥ ਵਾ ਆਸਾ॥ (ਇਕਤੁ ਪਤਰ) ਇਹ ਸ਼ਬਦ ਕਬੀਰ ਜੀ ਕਾ ਮਾਇਆ ਨਾਲ ਸੰਬਾਦ ਹੂਆ ਸੋ ਕੈਸੇ ਸੰਬਾਦ ਹੂਆ ਸੰਖੇਪ ਤੋ ਸਾਖੀ ਐਸੇ ਹੈ। ਏਕ ਸਮੇਂ ਲਛਮੀ ਵਿਸ਼ਨੂੰ ਭਗਵਾਨ ਜੀ ਕੇ ਚਰਨ ਕਵਲਾਂ ਕੋ ਝਸ ਰਹੀ ਸੀ ਝਸਦੀ ਹੋਈ ਕਾ ਸੀਸ ਉਪਰ ਸੇ ਬਸਤ੍ਰ ਗਿਰਾ ਸੀਸ ਨੰਗਾ ਹੂਆ ਸਿਰ ਕੇ ਰੋਮ ਖੁਸ ਰਹੇ ਹੈਂ ਔਰ ਮਸਤਕ ਘਸ ਰਿਹਾ ਹੈ ਸਿਰ ਕੀ ਤਰਫ ਦੇਖਕੇ ਭਗਵਾਨ ਕਹਿਨੇ ਲਗੇ ਹੇ ਲਛਮੀ ਤੇਰਾ ਮਸ-ਤਕ ਭੀ ਘਸ ਰਿਹਾ ਹੈ ਔਰ ਸਿਰ ਕੇ ਰੋਮ ਭੀ ਖੁਸ ਰਹੇ ਹੈਂ ਇਹ ਕਿਆ ਕਾਰਨ ਹੈ ਮਸਤਕ ਕੈਸੇ ਘਸ ਰਹਿਆ ਹੈ ਔਰ ਸਿਰ ਕੇ ਰੋਮ ਕੈਸੇ ਖੁਸ ਰਹੇ ਹੈਂ। ਮਾਇਆ ਬੋਲੀ ਹੇ ਮਹਾਰਾਜ ਮਸਤਕ ਤਾਂ ਇਸ ਕਰਕੇ ਘਸ ਰਹਿਆ ਹੈ ਆਪ ਕੇ ਜੋ ਪਿਆਰੇ ਹੈਂ ਸੰਤ ਉਨ੍ਹਾਂ ਅਗੇ ਜਾਕੇ ਮੈਂ ਸਿਰ ਘਸਾਉਂਦੀ ਹਾਂ ਮੇਰੇ ਕੋ ਗ੍ਰਹਨ ਨਹੀਂ ਕਰਦੇ ਇਸਤੇ ਸਿਰ ਘਸ ਰਹਿਆ ਹੈ ਔਰ ਜੋ ਸੂਮ ਹੈਂ ਉਹ ਮੇਰੇ ਕੋ ਪਕੜਦੇ ਹੈਂ ਮੈਂ ਉਨਕੇ ਹਥ ਨਹੀਂ ਆਵਤੀ ਦੌੜਤੀ ਹਾਂ ਕੋਈ ੨ ਰੋਮ ਉਨਕੇ ਹਥ ਆ ਜਾਤਾ ਹੈ ਕੋਈ ਨਹੀਂ ਆਵਤਾ ਟੁਟ ਜਾਤਾ ਹੈ ਇਸਤੇ ਰੋਮ ਖੁਸ ਰਹੇ ਹੈਂ ਭਗਵਾਨ ਕਹਿਨ ਲਗੇ ਹੇ ਲਛਮੀ ਫੇਰ ਇਸਤੇ ਮੇਰੇ ਭਗਤ ਤਕੜੇ ਹੂਏ ਲਛਮੀ ਨੇ ਕਹਿਆ ਨਹੀਂ ਤਕੜੇ ਤਾਂ ਮੇਰੇ ਹੀ ਭਗਤ ਹੈਂ ਭਗਵਾਨ ਨੇ ਕਹਿਆ ਤੇਰੇ ਭਗਤ ਕੈਸੇ ਤਕੜੇ ਹੂਏ। ਲਛਮੀ ਨੇ ਕਿਹਾ ਹੇ ਮਹਾਰਾਜ ਫੇਰ ਪਰੀਖਿਆ ਕਰਨੀ ਚਾਹੀਏ ਕਿਸਕੇ ਭਗਤ ਤਕੜੇ ਹੂਏ ਭਗਵਾਨ ਨੇ ਕਹਿਆ ਠੀਕ ਹੈ ਆਏ ਮ੍ਰਿਤੁ ਲੋਕ ਮੈਂ ਭਗਵਾਨ ਸਾਧੂ ਕਾ ਰੂਪ ਧਾਰਕੇ ਇਕ ਸ਼ਹਿਰ ਮੇਂ ਆਏ ਸ਼ਾਹੂਕਾਰ ਕੀ ਦੁਕਾਨ ਪਰ

ਆਕੇ ਜਲ ਮੰਗਿਆ ਸ਼ਾਹੂਕਾਰ ਨੇ ਹੱਥ ਜੋੜਕੇ ਕਹਿਆ ਆਪ ਏਥੇ ਹੀ ਨਿਵਾਸ ਕਰੋ ਭਗਵਾਨ ਨੇ ਕਹਿਆ ਨਿਵਾਸ ਕਿਥੇ ਕਰੀਏ ਕਿਤੇ ਅਸਲੀ ਅਸਥਾਨ ਨਹੀਂ ਸ਼ਾਹੂਕਾਰ ਨੇ ਕਹਿਆ ਮਹਾਰਾਜ ਮੇਰੇ ਬਹੁਤ ਚੁਬਾਰੇ ਹੈਂ ਭਗਵਾਨ ਨੇ ਕਹਿਆ ਪ੍ਰਥਮ ਹਮਾਰੇ ਸਾਥ ਇਹ ਕਰਾਰ ਕਰ ਲੈ ਜਬ ਤਕ ਹਮਾਰ ਮਰਜ਼ੀ ਹੋਵੇਗੀ ਤਬ ਤਕ ਹਮ ਰਹਾਂਗੇ ਆਪਣੀ ਖੁਸ਼ੀ ਤੇ ਜਾਵਾਂਗੇ ਤਿਸ ਸ਼ਾਹੂਕਾਰ ਨੇ ਕਹਿਆ ਹੇ ਮਹਾਰਾਜ ਜੈਸੇ ਆਪ ਕੋ ਭਾਵੇ ਤੈਸੇ ਵਰਤੋ ਭਗਵਾਨ ਚੁਬਾਰੇ ਵਿਚ ਜਾਕੇ ਨਿਵਾਸ ਕਰਤੇ ਭਏ ਦੇਰੀ ਸੇ ਪਿਛੋਂ ਲਛਮੀ ਰਥ ਵਿਚ ਬੈਠੀ ਆਈ ਭੂਖਨ ਪਹਿਰੇ ਹੂਏ ਛਨ ਛਨ ਕਰਤੀ ਆਈ ਉਸੀ ਸ਼ਾਹੂਕਾਰ ਦੇ ਦਰਵਾਜ਼ੇ ਅਗੇ ਆਕੇ ਰਥ ਖੜਾ ਕੀਆ ਜਲ ਮੰਗਿਆ ਮੇਰੇ ਕੋ ਬਹੁਤ ਤ੍ਰਿਖਾ ਲਗ ਰਹੀ ਹੈ ਸ਼ਾਹੂਕਾਰ ਨੇ ਗਲਾਸ ਮੇਂ ਜਲ ਪਾਕੇ ਲਿਆਂਦਾ ਲਖਸ਼ਮੀ ਨੇ ਕਹਿਆ ਇਸ ਗਲਾਸ ਮੇਂ ਹਮ ਜਲ ਨਹੀਂ ਪਾਨ ਕਰਤੀ ਹਾਂ ਲਖਸ਼ਮੀ ਨੇ ਚਾਂਦੀ ਕਾ ਗਲਾਸ ਨਿਕਾਲਿਆ ਕਿ ਇਸ ਵਿਚ ਜਲ ਲਿਆਵੋ ਸ਼ਾਹੂਕਾਰ ਨੇ ਤਥਾ ਹੀ ਕੀਆ ਲਖਸ਼ਮੀ ਨੇ ਜਲ ਪਾਨ ਕਰਕੇ ਗਲਾਸ ਕੋ ਜ਼ਮੀਨ ਮੈਂ ਗੇਰਾ ਸ਼ਾਹੂਕਾਰ ਨੇ ਪੁਛਿਆ ਇਹ ਕਿਆ ਕੀਆ ਲਖਸ਼ਮੀ ਨੇ ਕਹਿਆ ਜਿਸ ਗਲਾਸ ਮੈਂ ਹਮ ਨੇ ਇਕ ਵੇਰੀ ਜਲ ਪਾਨ ਕਰਿਆ ਹੇ ਉਸੀ ਮੈਂ ਪੁਨਾਂ ਵੇਰ ਨਹੀਂ ਪਾਨ ਕਰਤੇ ਹਾਂ ਸ਼ਾਹੂਕਾਰ ਨੇ ਵਿਚਾਰਿਆ ਇਸ ਨੇ ਦਿਨ ਰਾਤ੍ਰ ਮੈਂ ਕਈ ਵਾਰੀ ਜਲ ਪਾਨ ਕਰਨਾਂ ਹੇ ਵੋਹੁ ਗਲਾਸਾਂ ਕੀ ਹਮਾਰੇ ਕੋ ਉਪਲਬਦੀ ਹੋਵੇਗੀ ਇਸ ਤੇ ਇਸ ਕੋ ਇਥੇ ਹੀ ਰਖੀਏ ਸ਼ਾਹੂਕਾਰ ਨੇ ਹਥ ਜੋੜਕੇ ਲਖਸ਼ਮੀ ਕੋ ਕਹਿਆ ਆਪ ਏਥੇ ਹੀ ਨਿਵਾਸ ਕੀਜੀਏ ਆਪ ਕੀ ਸੇਵਾ ਟਹਿਲ ਕਰਾਂਗੇ ਲਖਸ਼ਮੀ ਨੇ ਕਹਿਆ ਕੋਈ ਅਛਾ ਚੌਬਾਰਾ ਹੋਵੇ ਤਬ ਤੋਂ ਨਿਵਾਸ ਕਰੀਏ ਸ਼ਾਹੂਕਾਰ ਨੇ ਕਹਿਆ ਚੌਬਾਰੇ ਮੇਰੇ ਬਹੁਤ ਹੈਂ ਆਪ ਚਲੋ ਉਨ੍ਹਾਂ ਵਿਚੋਂ ਪਸਿੰਦ ਕਰੋ ਜੇਹੜਾ ਚੰਗਾ ਲਗੇਗਾ ਉਹ ਚੋਬਾਰਾ ਖੋਹਲ ਦੇਵਾਂਗੇ ਮਾਇਆ ਨੇ ਕਹਿਆ ਤਥਾ ਅਸਤੁ ਜਬ ਗਏ ਚੌਬਾਰੇ ਮੇਂ ਸ਼ਾਹੂਕਾਰ ਚੌਬਾਰਿਆਂ ਕੇ ਕਿਵਾੜ ਖੋਹਲ ਖੋਹਲ ਕੇ ਦਿਖਾਈ ਜਾਵੇ ਲਖਸ਼ਮੀ ਦੇ ਕੋਈ ਭੀ ਪਸਿੰਦ ਨਾ ਆਵੇ ਜਿਸ ਚੌਬਾਰੇ ਮੇਂ ਭਗਵਾਨ ਰਹਿਤੇ ਥੇ ਜਬ ਸ਼ਾਹੂਕਾਰ ਨੇ ਉਹੁ ਚੌਬਾਰਾ ਖੋਲਾ ਤਬ ਲਖਸ਼ਮੀ ਨੇ ਕਹਿਆ ਇਹ ਚੌਬਾਰਾ ਕੁਛ ਕੁਛ ਮੇਰੇ ਪਸਿੰਦ ਆਇਆ ਹੈ ਪ੍ਰੰਤੂ ਜਿਸ ਚੌਬਾਰੇ ਮੈਂ ਮਰਦ ਹੋਵੇ ਉਸ ਵਿਚ ਮੈਂ ਨਿਵਾਸ ਨਹੀਂ ਕਰਦੀ ਸ਼ਾਹੂਕਾਰ ਨੇ ਕਹਿਆ ਭਗਵਾਨ ਕੋ ਅਬ ਆਪ ਕ੍ਰਿਪਾ ਕੀਜੀਏ ਪਧਾਰੀਏ ਭਗਵਾਨ ਨੇ ਕਹਿਆ ਹਮ ਨੇ ਪ੍ਰਿਥਮ ਹੀ ਤੇਰੇ ਨਾਲ ਕਰਾਰ ਕੀਆ ਥਾ ਖੁਸ਼ੀ ਆਈ ਜਾਂਵਾਂਗੇ ਅਬ ਤੂੰ ਕਿਆ ਕਹਿਆ ਹੈ। ਸ਼ਾਹੂਕਾਰ ਕਾ ਲੜਕਾ ਆਇਆ ਵਡਾ ਕ੍ਰੋਧਾਤ੍ਰ ਹੂਆ ਭਗਵਾਨ ਕੋ ਭੁਜਾ ਸੇ ਨੀਚੇ ਗੇਰਾ ਤਬ ਮਾਇਆ ਭੀ ਲੋਪ ਹੋ ਗਈ ਭਗਵਾਨ ਭੀ ਲੋਪ ਹੋ ਗਏ ਬਾਹਿਰ ਆਏ ਲਛਮੀ ਨੇ ਭਗਵਾਨ ਕੋ ਕਹਿਆ ਦੇਖਿਆ ਮੇਰੇ ਭਗਤਾਂ ਕਾ ਸਵਾਦ ਭਗਵਾਨ ਨੇ ਕਹਿਆ ਮੇਰੇ ਭਗਤਾਂ ਕਾ ਸਵਾਦ ਭੀ ਦੇਖਣਾ ਕਰ ਮਾਇਆ ਨੇ ਕਹਿਆ ਆਪਦੇ ਭਗਤ ਕਿਥੇ ਹੈਂ ਭਗਵਾਨ ਨੇ ਕਹਿਆ ਸ੍ਰੀ ਕਾਂਸ਼ੀ ਜੀਮੇਂ ਕਬੀਰ ਨਾਮ ਜੁਲਾਹ ਹੈਂ। ਮਾਇਆ ਨੇ ਕਿਆ ਕੀਆ ਸ਼ਾਹਣੀ ਕਾ ਰੂਪ ਧਾਰਿਆ ਗੋਲੀ ਦੇ ਸਿਰ ਉਪਰ ਸੂਤਰ ਚੁਕਾ ਦੀਆ ਕਬੀਰ ਜੀ ਪਾਸ ਤਾਣਾ ਉਣਾਉਣ ਦੇ ਵਾਸਤੇ ਗਈ ਕਬੀਰ ਜੀ ਕੋ ਜਾਕੇ ਕਹਿਆ ਇਹ ਮੇਰੀ ਤਾਣੀ ਉਣ ਦੇਹ ਕਬੀਰ ਜੀ ਅਗੇ ਔਰ ਕੀ ਤਾਣੀ ਉਣ ਰਹ ਸੇ। ਕਬੀਰ ਜੀ ਨੇ ਕਹਿਆ ਪਹਿਲੇ ਇਸਕੀ ਉਣ ਦੇਵਾਂ ਪਿਛੋ ਸੇ ਤੇਰੀ ਉਣਾਂਗਾ ਮਾਇਆ ਨੇ ਕਹਿਆ ਦਸ ਰੁਪੈ ਲੈ ਲਵੋ। ਵਾ ਬੀਸ, ਵਾ ਤੀਸ, ਵਾ ਚਾਲੀਸ, ਵਾ ਅਸੀ, ਇਸੀ ਪਰਕਾਰ ਹਜ਼ਾਰ ਤਕ ਗਈ। ਕਬੀਰ ਜੀ ਨੇ ਕਹਿਆ ਜਿਤਨੀ ਮੇਹਨਤ ਤੂੰ ਦੇਤੀ ਹੈਂ ਇਤਨਾ ਤਾਂ ਤੇਰਾ ਤਾਨਾ ਹੀ ਨਹੀਂ ਤੂੰ ਮਾਇਆ ਹੈਂ ਲਛਮੀ ਨੇ ਕਹਿਆ ਹਾਂ ਮੈਂ ਮਾਇਆ ਹਾਂ ਕਬੀਰ ਜੀ ਨੇ ਕਹਿਆ ਹੇ ਮਾਇਆ ਜੋ ਤੇਰੀ ਪੂਜਾ ਕਰਤੇ ਹੈਂ ਉਨ੍ਹਾਂ ਦੇ ਪਾਸ ਜਾ ਮੈਂ ਤੇਰੀ ਪੂਜਾ ਨਹੀਂ ਕਰਤਾ ਤੈਨੇ ਮੇਰੇ ਪਾਸੋਂ ਕਿਆ ਲੇਨਾ ਹੈ ਮਾਇਆ ਨੇ ਕਹਿਆ ਮੇਰੀ ਪੂਜਾ ਕਿਸ ਪਰਕਾਰ ਕਰਦੇ ਹੈਂ। ਤਿਸ ਪਰ ਕਬੀਰ ਜੀ ਕਹਿਤੇ ਹੈਂ। ਹੇ ਮਾਇਆ ਤੇਰੀ ਦੋ ਪਰਕਾਰ ਸੇ ਪੂਜਾ ਕਰਤੇ ਹੈਂ ਇਕ ਬਾਂਮ ਮਾਰਗੀਏ ਇਕ ਦਖਣੈਣ। ਦਖਣੈਨ ਮੇਂ ਸ੍ਰੇਸ਼ਟ ਪੂਜਾ ਕਰਦੇ ਹੈਂ। ਬਾਂਮਮਾਰਗੀਏ ਕਿਸ ਪਰਕਾਰ ਕਰਦੇ ਹੈਂ ਪ੍ਰਿਥਮ ਏਹ ਪ੍ਰਕਾਰ ਕਹਿਤੇ ਹੈਂ।

## ਇਕਤੁ ਪਤਰਿ ਭਰਿ ਉਰਕਟ ਕੁਰਕਟ ਇਕਤੁ ਪਤਰਿ ਭਰਿ ਪਾਨੀ ॥

ਲਛਮੀ ਕੇ ਪੂਜਕਾਂ ਦਾ ਪ੍ਰਕਾਰ ਕਹਿਤੇ ਹੈਂ ਮਾਇਆ ਕੀ ਪੂਜਾ ਕੇ ਵਕਤ ਇਕ ਪਾਤ੍ਰ ਮੇਂ (ਉਰਕਟ) ਫੂਲ ਔ (ਕੁਰਕਟ) ਫਲ ਭਰ ਲੇਤੇ ਹੈਂ ਏਕ ਪਾਤ੍ਰ ਮੇਂ ਜਲ ਭਰ ਲੇਤੇ ਹੈਂ। ਵਾ ਇਕਤ ਨਾਮ ਇਕ ਪਤਰ ਨਾਮ ਮਾਤ੍ਰ ਭਰ ਲੇਤੇ ਹੈਂ

ਕੁਰਕਟ ਨਾਮ ਮੁਰਗੇ ਆਦਿਕਾਂ ਕੇ ਉਰ ਨਾਮ ਹਿਰਦੇ ਗਲ ਕਟਕੇ ਇਕਤ ਨਾਮ ਇਕ ਪਤਰ ਨਾਮ ਪਾਤ੍ਰ ਭਰ ਲੇਤੇ ਹੈਂ ਪਾਨੀ ਨਾਮ ਸ਼ਰਾਬ ਕਰਕੇ ।

## ਆਸਿ ਪਾਸਿ ਪੰਜ ਜੋਗੀਆਂ ਬੈਠੇ ਬੀਚਿ ਨਕਟ ਦੇਰਾਨੀ ॥੧॥

ਇਧਰ ਉਧਰ ਪਾਂਚ ਭਾਵ ਬਹੁਤੇ ਜੋਗੀ ਬੈਠੇ ਹੈਂ ਬੀਚ ਮੈਂ ਤੂੰ ਨਕਟ ਦੇਈ ਰਾਨੀ ਬੈਠੀ ਹੈ ॥੧॥ ਆਸੇ ਪਾਸੇ ਪੰਚ ਸਤ ਜੋਗੀਆ ਕਹੀਏ ਜੁੜਕੇ ਬੈਠੇ ਵਾ ਪੰਚ ਗਦੀਆਂ ਲਗਾਵਤੇ ਹੈਂ । ਦੇਨਕ ਕਟੀ ਜਾਵੇ ਗਜਾਨ ਤੇ ਬਿਨਾਂ ਰਾਨੀ ਮਾਇਆ ਬੀਚ ਮੈਂ ਤੇਰੀ ਮੂਰਤੀ ਦੇ ਲੇਤੇ ਹੈਂ ਵਾ ਦਖ ਨੈਣ ਪ੍ਰਕਾਰ ਸੇ ਕਹਿਤੇ ਹੈਂ ਵਾ ਇਕ ਪਾਤ੍ਰ ਕੋ ਉਰਕਟ ਨਾਮ ਫਲਾਂ ਔਰ ਕੁਰਕਟ ਨਾਮ ਫਲਾਂ ਕਰਕੇ ਭਰ ਲੇਤੇ ਹੈਂ ਇਕ ਪਾਤ੍ਰ ਕੋ ਪਾਨੀ ਨਾਮ ਪੈ ਦੁਧ ਨਾਲ ਭਰ ਲੇਤੇ ਹੈਂ ਆਸੇ ਪਾਸੇ ਪੰਚ ਸਤ ਜੋਗੀਆ ਨਾਮ ਜੁੜਕੇ ਬੈਠੇ ਨਾਕਟੀ ਜਾਵੇ ਗਜਾਨ ਬਿਨਾਂ ਰਾਨੀ ਮਾਇਆ ਵਿਚ ਮੈਂ ਤੇਰੀ ਮੂਰਤੀ ਦੇਤੇ ਹੈਂ ਵਾ ਮਾਇਆ ਨੇ ਕਹਿਆ ਹੇ ਕਬੀਰ ਜੀ ਤੂੰ ਮੇਰਾ ਪ੍ਰਤਾਪ ਜਾਣਤਾ ਹੈਂ ਵਾ ਨਹੀਂ ਕਬੀਰ ਜੀ ਨੇ ਕਹਿਆ ਹੇ ਮਾਇਆ ਤੇਰਾ ਪ੍ਰਤਾਪ ਜਾਣਤਾ ਹੂੰ ਤੂੰ ਵਡੀ ਪ੍ਰਬਲ ਹੈਂ ਕਿਉਂ ਅਬ ਕਹਿਤੇ ਹੈਂ । (ਇਕਤੁ ਪਤਰਿ ਭਰਿਉਰਕਟਕੁਰਕਟਇਕਤੁ ਪਤਰਿ ਭਰਿ ਪਾਨੀ) ਜੋ ਮਹਾਤਮਾਂ ਪਖੰਡੀ ਇਕਤਾਂ ਪੇਟ ਦਾ ਪਤਰ ਨਾਮ ਪਾਸਾ ਉਰਕਟ ਕੁਰਕਟ ਨਾਮ ਫਲਾਂ ਫੁਲਾਂ ਸੇ ਭਰ ਲੇਤੇ ਹੈਂ ਔਰ ਇਕ ਪੇਟ ਦਾ ਪਤਰ ਨਾਮ ਪਾਸਾ ਪਾਨੀ ਨਾਲ ਭਰ ਲੇਤੇ ਹੈਂ । (ਆਸ ਪਾਸਿ ਪੰਚ ਜੋਗੀਆ ਬੈਠੇ ਬੀਚਿ ਨਕਟ ਦੇਰਾਨੀ ॥) ਤੇਰੀ ਪ੍ਰਬਲਤਾ ਕਰਕੇ ਉਨਕੇ ਭੀ ਅੰਤਸ਼ਕਰਨ ਕੇ ਆਸੇ ਪਾਸੇ ਪੰਚ ਕਾਮਾਦਿਕ ਜੋਗੀਆ ਨਾਮ ਜੁੜ ਬੈਠੇ ਹੈਂ ਨਾ ਕਟੀ ਜਾਵੇ ਗਜਾਨ ਤੇ ਬਿਨਾਂ ਹੇ ਰਾਨੀ ਮਾਇਆ ਬੀਚ ਮੈਂ ਰਿਦੇ ਕੇ ਤੇਰਾ ਧਜਾਨ ਧਰਤੇ ਹੈਂ ਜੈਸੇ ਗੁਰੂ ਸਮਾਧੀ ਲਾਈ ਬੈਠੇ ਥੇ ਚੇਲਾ ਪਾਸ ਬੈਠਾ ਥੀ ਇਕ ਸ਼ਾਹੂਕਾਰ ਆਕੇ ਪਾਂਚ ਰੁਪਏ ਅਗੇ ਧਰ ਗਿਆ ਚੇਲੇ ਨੇ ਵਿਚਾਰਿਆ ਇਨ੍ਹਾਂ ਨੇ ਕਿਆ ਦੇਖਿਆ ਹੈ ਇਕ ਰੁਪਇਆ ਵਿਚੋਂ ਵਰਤ ਲੇਤੇ ਹਾਂ ਚੁਕ ਲਇਆ ਸ਼ਾਹੂਕਾਰ ਚਲਾ ਗਿਆ ਥੀ ਪਿਛੋਂ ਸੇ ਗੁਰੂ ਨੇ ਨੇਤ੍ਰ ਖੋਲਕੇ ਪੁਛਿਆ ਪਾਂਚ ਰੁਪਏ ਆਏ ਥੇ ਇਕ ਨਹੀਂ ਚੇਲੇ ਨੇ ਕਹਿਆ ਚਾਰ ਹੀ ਆਏ ਰਹੇ ਗੁਰੂ ਨੇ ਕਹਿਆ ਖੜਕਾ ਪਾਂਚ ਕਾ ਸੁਨਿਆਂ ਸੀ ।

## ਨਕਟੀ ਕੋ ਠਨਗਨੁ ਬਾਡਾ ਡੂੰ ॥

ਨਕਟੀ ਜੋ ਗਜਾਨ ਸੇ ਬਿਨਾਂ ਕਿਸੀ ਕਰ ਨਕਟੀ ਗਈ ਹੈ ਸੋ ਕਹਾਂ ਹੈ ਨਕਟੀ ਅਰਥਾਤ ਮਾਯਾ ਤੇਰਾ (ਠਨਗਨੁ) ਰੌਲਾ (ਡੂੰ) ਦੋਨੋਂ ਲੋਕੋਂ ਮੇਂ (ਬਾ) ਬਜ ਰਹਾ ਹੈ (ਡਾ) ਡੌਰੂ ਕੀ ਤਰ੍ਹਾਂ ਵਾ ਦ੍ਵੈਤ ਵਾਲਿਓਂ ਮੇਂ ਬਜ ਰਹਾ ਹੈ ਵਾ ਵਡਾ ਡਾਢਾ ਵਾ ਗਜਾਨ ਤੇ ਬਿਨਾਂ ਕਟੀ ਜਾਵੇ ਹੇ ਮਾਇਆ ਤੇਰਾ ਪ੍ਰਤਾਪ ਰੂਪੀ ਠਨ ਗਨ ਠਨ ਗਨ ਕਰਕੇ ਬਾਡਾ ਨਾਮ ਵਾਜਾ ਡੂੰ ਨਾਮ ਦੋਨੋਂ ਹੀ ਲੋਕਾਂ ਵਿਚ ਵਜ ਰਹਿਆ ਹੈ ਵਾ ਠਨ ਗਨ ਨਾਮ ਹੀ ਵਾਜੇ ਕਾ ਹੈ ਵਾ ਤੇਰਾ ਮੋਹ ਰੂਪੀ ਠਨ ਗਨ ਕਹੀਏ ਠੋਲਾ ਬਾਡਾ ਨਾਮ ਵਡਾ ਡੂੰ ਨਾਮ ਦ੍ਵੈਤ ਵਾਲਿਆਂ ਕੇ ਸਿਰ ਮੈਂ ਲਗ ਰਹਿਆ ਹੈ ।

## ਕਿਨਹਿ ਬਿਬੇਕੀ ਕਾਟੀ ਤੂੰ ॥੧॥ਰਹਾਉ॥

ਕਿਸੀ ਬਿਬੇਕੀ ਪੁਰਸ਼ ਨੇ ਤੂੰ ਕਟੀ ਹੈਂ ॥੧॥ ਵਾ ਹੇ ਮਾਇਆ ਤੂੰ ਭੀ ਹੰਕਾਰ ਨਾ ਕਰੀਂ ਤੇਰੇ ਕੋ ਭੀ ਕਿਸੇ ਬਿਬੇਕੀ ਵਿਚਾਰਵਾਨ ਮਹਾਤਮਾਂ ਨੇ ਕਟਿਆ ਹੈ ਮਿਥਿਆ ਹੈ ।

## ਸਗਲ ਮਾਹਿ ਨਕਟੀ ਕਾ ਵਾਸਾ ਸਗਲ ਮਾਹਿ ਅਉਹੇਰੀ ॥

ਹੇ ਭਾਈ ਨਕਟੀ ਕਾ ਸਭ ਮੇਂ ਬਾਸਾ ਹੈ ਔਰ ਸਗਲ ਕੋ ਮਾਰ ਕਰ ਪੁਨਾ ਅਉਰੋਂ ਕੇ ਮਾਰਨੇ ਕੋ ਦੇਖਤੀ ਰਹਿਤੀ ਹੈ । ਵਾ ਸਰਬ ਕੇ ਵਿਚ ਨਕਟੀ ਮਾਇਆ ਕਾ ਵਾਸਾ ਹੈ ਸਰਬ ਕੋ ਮਾਰਕੇ ਅਉ ਬਹੁੜੇ ਪੁਨਾਂ ਫੇਰ ਪਿਛੇ ਕੋ ਹੇਰੀ ਨਾਮ ਦੇਖਦੀ ਹੈ ਕਿ ਕੋਈ ਰਹਿ ਨਾਂ ਗਿਆ ਹੋਵੈ ਵਾ ਹੇੜੀ ਕੀ ਨਿਆਈਂ ਤਕਦੀ ਹੈ ।

## ਸਗਲਿਆ ਕੀ ਹਉ ਬਹਿਨ ਭਾਨਜੀ ਜਿਨਹਿ ਬਰੀ ਤਿਸੁ ਚੇਰੀ ॥ ੨ ॥

ਮਾਯਾ ਨੇ ਕਹਾ ਸਗਲੋਂ ਕੀ ਮੈਂ ਬਹਿਨ ਭਾਨਜੀ ਹੋਂ ਅਰਥਾਤ ਪਰਾਈ ਰਹਿਤੀ ਹੂੰ ਜਿਸ ਨੇ ਬਰੀ ਹੂੰ ਤਿਸਕੀ ਤੁਮੈਂ ਚੇਰੀ ਦਾਸੀ ਹੋ ਰਹਿਤੀ ਹੂੰ ਤਾਂ ਤੇ ਤੁਮ ਮੇਰੇ ਕੋ ਬਰੋ ॥ ੨ ॥ ਵਾ ਮਾਇਆ ਕਥਨ ਕਰਦੀ ਹੈ ਹੇ ਕਬੀਰ ਮੈਂ ਸਰਬ ਕੀ ਬਹਿਨ ਔਰ ਭਾਨਜੀ ਹੂੰ ਤਾਤ ਪੂਜ ਕਿਆ ਜੋ ਬਹਿਨ ਸਕੀ ਔਰ ਭਾਨਜੀ ਸਕੀ ਹੋਤੀ ਹੈ ਉਸ ਤਰਫ ਕੋਈ ਖੋਟੀ

ਦ੍ਰਿਸ਼ਟੀ ਕਰਕੇ ਨਹੀਂ ਦੇਖਦਾ ਇਸ ਪ੍ਰਕਾਰ ਮਾਇਆ ਕਹਿੰਦੀ ਹੈ ਹੇ ਕਬੀਰ ਸੰਸਾਰੀ ਜੀਵ ਤਾਂ ਮੇਰੀ ਤਰਫ ਕੋਈ ਭੀ ਖੋਟੀ ਦ੍ਰਿਸ਼ਟੀ ਕਰਕੇ ਨਹੀਂ ਦੇਖਦਾ ਜਿਸ ਨੇ ਮੇਰੇ ਕੋ ਵਰਿਆ ਹੈ ਅਰਥਾਤ ਖਰਚਿਆ ਹੈ ਤਿਸ ਕੀ ਮੈਂ ਚੇਰੀ ਹੋਕੇ ਰਹਿਤੀ ਹਾਂ ਕਬੀਰ ਜੀ ਨੇ ਕਹਿਆ ਫੇਰ ਤੂੰ ਏਥੇ ਕਿਸ ਵਾਸਤੇ ਆਈ ਹੈਂ ਮਾਇਆ ਨੇ ਕਹਿਆ ਤੇਰੇ ਮੋਹਿਤ ਕਰਨੇ ਵਾਸਤੇ ਆਈ ਹੂੰ ਕਬੀਰ ਜੀ ਨੇ ਕਹਿਆ ਮੇਰੇ ਕੋ ਤੂੰ ਕੈਸੇ ਮੋਹਿਤ ਕਰ ਸਕਤੀ ਹੈਂ ਮੈਂ ਭੀ ਇਸਤ੍ਰੀ ਇਸਤ੍ਰੀ ਨੂੰ ਇਸਤ੍ਰੀ ਨਹੀਂ ਮੋਹਿਤ ਕਰ ਸਕਤੀ। ਮਾਇਆ ਨੇ ਕਹਿਆ ਤੇਰਾ ਪਤੀ ਕੌਣ ਹੈ ਅਬ ਕਬੀਰ ਜੀ ਕਹਿਤੇ ਹੈਂ।

## ਹਮਰੋ ਭਰਤਾ ਬਡੋ ਬਿਬੇਕੀ ਆਪੇ ਸੰਤੁ ਕਹਾਵੈ ॥

ਤਬ ਸ੍ਰੀ ਗੁਸਾਂਈ ਜੀ ਨੇ ਕਹਾ ਮੈਂ ਤੋ ਆਪ ਹੀ ਇਸਤ੍ਰੀ ਹਾਂ ਹਮਾਰਾ ਸ੍ਵਾਮੀ ਤੋ ਬਡਾ ਬਿਬੇਕੀ ਹੈ ਅਰ ਆਪ ਹੀ ਸੰਤ ਰੂਪ ਕਹਾਉਤਾ ਹੈ। ਵਾ ਹੇ ਮਾਇਆ ਹਮਾਰਾ ਭਰਤਾ ਪਤੀ ਗੁਰੂ ਰਾਮਾ ਨੰਦ ਬਡਾ ਬਿਬੇਕੀ ਹੈ ਆਪ ਹੀ ਸੰਤ ਕਹਾਉਂਦਾ ਹੈ।

## ਓਹੁ ਹਮਾਰੈ ਮਾਥੈ ਕਾਇਮੁ ਅਉਰੁ ਹਮਰੈ ਨਿਕਟਿ ਨ ਆਵੈ ॥ ੩ ॥

ਤਬ ਮਾਇਆ ਨੇ ਕਹਾ ਮੈਨੂੰ ਸੌਕਨ ਬਨਾਇ ਕਰ ਰਖੋ ਸ੍ਰੀ ਕਬੀਰ ਜੀ ਕਹਾ ਜਬ ਤਕ ਉਹ ਭਰਾਤਾ ਹਮਾਰੇ ਮਾਥੇ ਪਰ ਇਸਥਿਤ ਹੈ ਤਬ ਤਕ ਔਰ ਦੂਸਰੀ ਸੌਕਨ ਹਮਾਰੇ ਪਾਸ ਨਹੀਂ ਆਉਤੀ ॥ ੩ ॥ ਵਾ ਓਹੁ ਗੁਰੂ ਰਾਮਾ ਨੰਦ ਹਮਾਰੇ ਮਸਤਕ ਉਪਰ ਕਾਇਮ ਹੈ ਔਰ ਤੈਂ ਵਰਗੀਆਂ ਹਮਾਰੇ ਨਜਦੀਕ ਨਹੀਂ ਆਵਤੀਆਂ। ਮਾਇਆ ਨੇ ਕਹਿਆ ਮੇਰਾ ਵਡ ਪ੍ਰਤਾਪ ਹੈ। ਕੈਸੇ।

## ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ ॥

ਤਬ ਮਾਯਾ ਨੇ ਕਹਾ ਗੁਸਾਈ ਜੀ ਮੇਰਾ ਤੋ ਸਰਬਤ੍ਰ ਪਸਾਰਾ ਹੈ ਅਬ ਕਹਾਂ ਕਹਾਂ ਸੇ ਮੁਝ ਕੋ ਕਾਟੇਂਗੇ। ਨਾਕ ਔਰ ਕਾਨਹੁ ਸੇ ਔਰ ਸਰਬ ਜਗਾ ਸੇ ਕਾਟ ਕੂਟ ਕਰ ਡਾਰੀ। ਵਾ ਹੇ ਕਬੀਰ ਮੈਂ ਨੇ ਨਾਕਹੁ ਨਾਮ ਸ੍ਵਰਗ ਵਿਚੋਂ ਕਟਿਅ ਇੰਦਰ ਕੋ ਅਹਿਲਿਆ ਪਿਛਾੜੀ ਵਾ ਸ੍ਵਰਗ ਵਿਚੋਂ ਕਟਿਆ ਨਹਖ ਰਾਜਾ ਕੋ। ਪ੍ਰਸਿਧ ਸਾਖੀ ਕਾਨਨ ਬਨ ਵਿਚੋਂ ਕਟਿਆ ਸ੍ਰਿੰਗੀ ਰਿਖੀ ਜਿਨ ਕੋ ਇਸਤ੍ਰੀ ਕੀ ਤਾਜਾਤ ਹੀ ਨਹੀਂ ਸੀ ਦਸਮ ਪਾਤਸ਼ਾਹ ਮੈਂ ਲਿਖਾਹੈ ਸਤ ਧੀਆਂਛੇ ਪੁਤ੍ਰ ਇਹ ਤੇਰਾਂ ਵੇਸਵਾ ਪੇਟੋ ਕੀਏ ਵਾ ਰਾਜੇ ਲੜਕੀ ਸੇ ਕੂਟਿ ਨਾਮ ਪ੍ਰਬਤ ਵਿਚੋਂ ਕਟਿ ਡਾਰਿਆ ਸੌਰਭਰਿਸੀ ਕੋ ਪ੍ਰਸਿਧ ਸਾਖੀ। ਵਾ ਕਬੀਰ ਜੀ ਨ ਕਹਿਆ ਹੇ ਮਾਯਾ ਤੂੰ ਭੀ ਹੰਕਾਰ ਨਾ ਕਰੀਂ ਤੇਰੇ ਕੋ ਭੀ ਮਹਾਤਮਾਂ ਨੇ ਕਟਿਆ ਹੈ ਕੈਸੇ (ਨਾਕਹੁ) ਨਕ ਘਰਾਨ ਕਰਕੇ ਦੁਰਗੰਧੀ ਨਹੀਂ ਲੇਤੇ (ਕਾਨਹੁ) ਕੰਨਾਂ ਸੇ ਹੇ ਮਾਇਆ ਤੇਰੀ ਵਾਰਤਾ ਨਹੀਂ ਸੁਨਤੇ (ਕੂਟਿ) (ਕਾਟਿ) ਤੁਚਾ ਸੇ ਕਟਿਆ ਖੋਟਾ ਸਪਰਸ ਨਹੀਂ ਕਰਤੇ। ਨਾਮ ਨੇਤ੍ਰਾਂ ਸੇ ਮੰਦ ਦ੍ਰਿਸ਼ਟ ਕਰਕੇ ਨਹੀਂ ਦੇਖਦੇ (ਡਾਰੀ) ਰਸਨਾ ਸੇ ਖੋਟ ਰਸ ਡਾਰੇ ਪੰਜ ਗਜਾਨ ਇੰਦ੍ਰੇ ਆਸੇ ਹੀ ਪਰੀ ਤਜਾਗ। ਓਹ ਹੈਂ ਕੈਸੇ ਮਹਾਤਮਾਂ ਅਬ ਆਦ ਸੇ ਹੀ ਫੇਰ ਲਵੋ। (ਇਕਤੁ ਪਤਰਿ ਭਰਿ ਉਰਕਟ ਕੁਰਕਟ ਇਕਤੁ ਪਤਰਿ ਭਰ ਪਾਨੀ ॥) ਇਕ ਜੋ ਅੰਤਸ਼ਕਰਨ ਰੂਪੀ ਪਤਰ ਕਹੀਏ ਪਾਤ੍ਰ ਭਰਿਆ ਹੈ ਉਰ ਨਾਮ ਵਡੇ ਸਾਧਨਾਂ ਕਰਕੇ ਕੁਰਜੋ ਕੂੜ ਕਟੂ ਕਉੜਾ ਜਾਣਕੇ ਕਟ ਦੀਆ ਓਹੀ ਇਕ ਅੰਤਸ਼ਕਰਨ ਰੂਪੀ ਪਾਤ੍ਰ ਭਰਿਆ ਹੈ ਨਾਮ ਰੂਪੀ ਪਾਣੀ ਕਰਕੇ ਨਾਮ ਕੋ ਪਾਨੀ ਨਿਰੂਪਨ ਕੀਆ ਹੈ। (ਰਾਮ ਉਦਕ ਤਨ ਜਲਤ ਬੁਝਾਇਆ ॥) (ਆਸਿ ਪਾਸਿ ਪੰਚ ਜੋਗੀ ਆ ਬੈਠੇ) ਆਸਾ ਕੋ ਪਾਸੇ ਕਰ ਦੀਆ ਪੰਚ ਨਾਮ ਪ੍ਰਮੇਸ਼੍ਵਰ ਉਸਮੇਂ ਜੁੜਕੇ ਬੈਠੇ ਹੈਂ। (ਬੀਚ ਨਕਟਦੇ ਰਾਨੀ) ਬੀਚੋਂ ਭੇਦਕੇ ਕਟਨ ਮੈਂ ਨਹੀਂ ਦੇਰੀ ਆਨੀ। (ਨਕਟੀ ਕੋ ਠਨਗਨ ਬਾਡਾ ਡੂੰ) ਨਕਟੀ ਨਾਮ ਹੈਂ ਚੇਤਨ ਕਾ ਠਨਗਨ ਨਾਮ ਪ੍ਰਕਾਸ਼ ਬਾਡਾ ਨਾਮ ਬੜਾ ਡੂੰ ਨਾਮ ਦੇ ਕਾਰਨ ਕਾਰਜ ਮੈਂ ਹੋ ਰਹਿਆ ਹੈ। (ਕਿਨਹਿ ਬਿਬੇਕੀ ਕਾਟੀ ਤੂੰ) ਕਿਸੇ ਬਿਬੇਕੀ ਨੇਹੀ ਤੂੰ ਨਾਮ ਤ੍ਰਿਗਤਾ ਹੰਗਤਾ ਮਮਤਾ ਕਟੀ ਹੈਂ। ਪੁਨਾ ਓਹ ਉਪਦੇਸ਼ ਦੋ ਪ੍ਰਕਾਰ ਕਾ ਦੇਤੇ ਹੈਂ ਇਕ ਵਿਧੀ ਪਖ ਤੇ ਏਕ ਨਿਖੇਧੀ ਪਖ ਵਿਧੀ ਪਖ ਨਾਮ ਉਸਕਾ ਹੈ ਜੋ ਵਾਣ ਤ੍ਰਿਨ ਰਤੜਾ ਨਾਰਾਇਣਾ ਤੇ ਨਿਸ਼ੇਧੀ ਪਖ ਨਾਮ ਉਸਕਾ ਹੈ ਜੋ ਬ੍ਰਹਮ ਹੀ ਸਤੇ ਹੈ ਹੋਰ ਸਭ ਮਿਥਿਆ ਹੈ। (ਸਗਲ ਮਾਹਿ ਨਕਟੀ ਕਾ ਵਾਸਾ) ਸਰਬ ਮੈਂ ਨਕਟੀ ਨਾਮ ਚੇਤਨ ਕਾ ਵਾਸਾ ਹੈ ਇਹ ਤਾਂ ਵਿਧੀ ਪਖ ਹੈ। (ਸਗਲ ਮਾਹਿ ਅਉਹੇਰੀ) ਸਗਲ ਕੋ ਮਾਰਕੇ ਅਰਥਾਤ ਮਿਥਿਆ ਜਾਨਕੇ ਅਉ ਬਹੁੜੇ ਬ੍ਰਹਮ ਕੋ ਹੀ ਹੇਰਿਆ ਹੈ। ਇਹ ਨਿਸ਼ੇਧੀ ਪਖ ਹੈ (ਸਗਲਿਆਂ ਹਉ

ਬਹਿਨ ਭਾਨਜੀ) ਸਗਲੇ ਬਰਨਾਂ ਆਸ਼੍ਰਮਾਂ ਕੀ ਹਉ ਨਾਮ ਹੰਗਤਾ ਮਮਤਾ ਮੈਂ ਬਹਿਨਾਮ ਬਹਿਤੇ ਨਹੀਂ ਕਿਉਂ ਭਾਨਜੀ ਨਾਮ ਭੰਨ ਦਿਤੀ ਹੰਗਤਾ ਅਥਵਾ ਜੀ ਵਿਖੇ ਗਜਾਨ ਰੂਪੀ ਭਾਨੂ ਚੜ੍ਹਿਆ ਹੈ। (ਜਿਨਹਿ ਬਰੀ ਤਿਨ ਚੇਰੀ॥) ਇਸ ਪ੍ਰਕਾਰ ਜਿਸਕੀ ਬੁਧੀ ਬਰੀ ਨਾਮ ਸ੍ਰੇਸ਼ਟ ਹੋਈ ਹੈ ਤਿਸਕੀ ਹੇ ਮਾਇਆ ਤੂੰ ਚੇਰੀ ਹੋਹੁ। (ਹਮਰੋ ਭਰਤਾ ਬਡੋ ਬਿਬੇਕੀ ਆਪੇ ਸੰਤੁ ਕਹਾਵੈ) ਹਮ ਨਾਮ ਤਮਾਮ ਕੋਰੋ ਨਾਮ ਤਾਂਈ ਭਰਤਾ ਨਾਮ ਭਰਨੇ ਵਾਲਾ ਹੈ। ਇਕ ਨਿਤ ਅਵਤਾਰ ਹੋਤਾ ਹੈ ਤੇ ਇਕ ਨਮਿਤਕ ਅਵਤਾਰ ਹੋਤਾ ਹੈ। ਸੰਤ ਨਿਤ ਅਵਤਾਰ ਹੈਂ। ਤੇ ਰਾਮਾ ਕ੍ਰਿਸ਼ਨ ਆਦਿਕ ਨਮਿਤਕ ਅਵਤਾਰ ਹੈਂ ਇਸਤੇ ਨਿਤ ਅਵਤਾਰ ਆਪੇ ਹੀ ਸੰਤ ਅਖਵਾਂਵਦਾ ਹੈ ਵਾ ਸ਼ਾਂਤੀ ਰੂਪ। ਬਡੋ ਬਿਬਕੀ ਇਸਤੇ ਆਖਿਆ ਪ੍ਰਮਾਤਮ ਦੇਵ ਕੋ ਆਪਣੇ ਸਰੂਪ ਕਾ ਸਦਾ ਗਜਾਨ ਹੈ (ਓਹੁ ਹਮਾਰੈ ਮਾਥੈ ਕਾਇਮ ਅਉਰ ਹਮਾਰੈ ਨਿਕਟਿ ਨ ਆਵੈ) ਓਹ ਪ੍ਰਮਾਤਮਾਂ ਹਮਾਰੇ ਨਾਮ ਤਮਾਮ ਕੇ ਮਸਤਕ ਉਪਰ ਕਾਇਮ ਹੈ ਔਰ ਦੁਖ ਦੇਣੇ ਕੋ ਹਮ ਰੇ ਨਾਮ ਤਮਾਮ ਕੇ ਨਿਕਟ ਕੋਈ ਨਹੀਂ ਆਵਤਾ ਅਰਥਾਤ ਪ੍ਰਮਿਸ਼੍ਵਰ ਬਗੈਰ ਦੁਖ ਕੌਣ ਦੇ ਸਕਤਾ ਹੈ। ਇਤਨਾ ਸੁਣਕੇ ਮਾਇਆ ਕ੍ਰੋਧਾਤੁ ਹੋਈ ਕਬੀਰ ਜੀ ਨੇ ਮਾਇਆ ਕੋ ਪਕੜ ਲਿਆ ਕਮਾਲੇ ਕੋ ਕਹਿਆ ਲਿਆ ਅੰਦਰ ਸੇ ਛੁਰਾ ਕਮਾਲਾ ਛੁਰਾ ਲਿਆਇਆ ਤਬ ਨਾਕ ਕੰਨ ਕਪਕੇ ਕਟ ਕੁਟ ਡਾਰੀ ਕਹਿਆ ਚਲੀ ਜਾਹ ਜਿਸ ਤਰਫੋਂ ਆਈ ਹੈਂ ਭਗਵਾਨ ਉਡੀਕਦਾ ਹੋਵੇਗਾ। ਤੂੰ ਸੰਤਾਂ ਕੀ ਬੈਰਨ ਹੈਂ ਤੇਰਾ ਸੰਗ ਕਰਨੇ ਸੇ ਸੰਤਾਂ ਕੋ ਕਲੰਕ ਲਗ ਜਾਤਾ ਹੈ ਤਿੰਨ ਲੋਕਾਂ ਕੀ ਪਿਆਰੀ ਹੈ ਸੰਕੋਚ ਅਰਥ ਇਤੀ।

## ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ ॥੪॥੪॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਸੰਤੋਂ ਕੀ ਬੈਰਨ ਤੂੰ ਤੀਨ ਲੋਕ ਬਾਸੀ ਤ੍ਰਿਗੁਣੀ ਸ੍ਰਿਸ਼ਟੀ ਕੀ ਪਿਆਰੀ ਹੈ ਸੰਤ ਜਨ ਤ੍ਰਿਗੁਣਾ ਤੀਤ ਹੈ ਤਿਨ੍ਹੋ ਨੇ ਤੇਰੇ ਕੇ ਵਿਖੇ ਸਬੰਧੀ ਸੁਗੰਧੀਓਂ ਕੇ ਗ੍ਰਹਣ ਕਰਨੇ ਸੇ ਨਾਕ ਸੇ ਕਾਟ ਦੀਆ ਹੈ ਬਿਖਜ ਸਬੰਧੀ ਸ਼ਬਦ ਕੇ ਨ ਸੁਨਨੇ ਕਰ ਕਾਨੋਂ ਸੇ ਭੀ ਕਾਟ ਦੀਆ ਹੈ (ਕਟ) ਤ੍ਵਚਾ ਇੰਦ੍ਰਜ ਸੇ ਭੀ ਤੇਰਾ ਸਪਰਸ਼ ਨਹੀਂ ਕਰਤੇ ਹੈ ਉਸ ਸੇ ਭੀ ਕਾਟੀ ਹੈ (ਕੁਟ) ਚਖ੍ਯੂ ਇੰਦ੍ਰਜ ਸੇ ਭੀ ਤੁਝੇ ਕਾਟਾ ਹੈ ਤੇਰੀ ਓਰ ਦੇਖਤੇ ਨਹੀਂ ਹੈ ਰਸਨਾ ਸੇ ਭੀ ਤੂੰ ਡਾਰੀ ਭਾਵ ਤਿਆਗੀ ਹੈ ਤੇਰੇ ਜਸ ਕੋ ਪਢਤੇ ਸੁਨਤੇ ਨਹੀਂ ਹੈ ਵਾ ਜਦਿਜਪ ਤੂੰ (ਨਾਕ) ਸ੍ਵਰਗ ਦੇਵਤੋਂ ਕੋ ਕਾਟ ਗਿਰਾਉਤੀ ਹੈ (ਕਾਨ) ਜੰਗਲਬਾਸੀ ਏਕਾਂਤੀ ਤਪਸ੍ਵੀਓਂ ਕੋ ਭੀ ਕਾਟ ਗਿਰਾਉਤੀ ਹੈ ਔਰ (ਕੁਟ) ਪਰਬਤ ਵਾਸੀਓਂ ਕੋ ਭੀ ਕੂਟ ਕਰ ਗਿਰਾਇ ਦੇਤੀ ਹੈ ਐਸੀ ਸਮਰਥ ਤੀਨ ਲੋਕ ਕੀ ਪਿਆਰੀ ਭੀ ਹੈ ਪਰੰਤੂ ਸੰਤ ਜਨ ਤੁਝੇ ਅਪਨੀ ਬੈਰਨ ਸਮਝਤੇ ਹੈਂ ਵਾ ਪਰਤੱਖਜ ਜਬ ਕਬੀਰ ਜੀ ਕੇ ਬਚਨ ਨਾਂ ਮੰਨੇ ਤਬ ਨਾਕ ਸੇ ਕਾਟ ਡਾਰੀ ਔਰ ਕਾਨੋਂ ਸੇ ਭੀ ਕਾਟ ਦੀ ਔਰ ਨਾਕ ਕਾਨ ਕਾਟਨੇ ਪਰ ਫਿਰ ਔਰ ਸੋਟੇ ਸੇ ਕੂਟ ਕਰ ਘਸੀਟ ਕਰ ਫੈਂਕ ਦੀਆ ਤਬ ਸ੍ਰੀ ਭਗਵਾਨ ਨੇ ਕਹਾ ਮੇਰੇ ਨਿਰਬਿਖਈ ਭਗਤ ਦੇਖੇ ਤੇਰੇ ਭਗਤ ਨੇ ਮੁਝੇ ਪਹਿਚਾਨੇ ਬਿਨਾਂ ਲਾਲਚ ਬਸਦਕੇ ਦਿਲਾਏ ਥੇ ਮੇਰੇ ਜੁਲਾਹੇ ਭਗਤ ਨੇ ਤੁਝਹਿ ਪਹਿਚਾਨ ਕਰ ਤੇਰਾ ਨਿਰਾਦਰ ਕੀਆ। ਤਬ ਲਛਮੀ ਨ ਚਰਨ ਪਕੜੇ ਔਰ ਹਰਿ ਭਗਤੋਂ ਕੀ ਮਹਿਮਾਂ ਸਮਝ ਕਰ ਪ੍ਰਸੰਨ ਭਈ ॥੪॥੪॥ ਅਬ ਵੈਰਾਗਮਈ ਉਪਦੇਸ਼ ਕਰਤੇ ਹੈਂ।

## ਆਸਾ ॥ ਜੋਗੀ ਜਤੀ ਤਪੀ ਸੰਨਿਆਸੀ ਬਹੁ ਤੀਰਥ ਭ੍ਰਮਨਾ ॥

ਜੋਗੀ ਹੋਇ ਜਤੀ ਹੋਇ ਤਪੀ ਹੋ ਸੰਨਿਆਸੀ ਹੋਇ ਬਹੁ ਤੀਰਥੋਂ ਮੇਂ ਭ੍ਰਮਨ ਕਰਨ ਹਾਰਾ ਹੋਇ।

## ਲੁੰਜਤਿ ਮੁੰਜਤਿ ਮੋਨਿ ਜਟਾ ਧਰ ਅੰਤਿ ਤਊ ਮਰਨਾ ॥

(ਲੁੰਜਤਿ) ਸਰੇਵੜਾ ਹੋਇ (ਮੁੰਜਿਤ) ਬ੍ਰਹਮਚਾਰੀ ਵਾ (ਮੁੰਜਤਿ) ਮੂੰਜਕੀ ਤੜਾਗੀ ਧਾਰਨ ਕਰਨਹਾਰਾ ਬੈਰਾਗੀ ਹੋ (ਮੋਨੀ) ਬਾਣੀ ਕਾ ਸੰਜਮੀ ਹੋਇ ਸੀਸ ਪਰ ਜਟਾਂ ਧਾਰਨ ਕਰਨਹਾਰਾ ਹੋਇ ਤਉ ਭੀ ਅੰਤ ਕੋ ਮਰਣਾ ਹੈ।

## ਤਾਂਤੇ ਸੇਵੀਅਲੇ ਰਾਮਨਾ ॥

ਤਾਂਤੇ ਰਾਮ ਜੋ ਪੂਨਾ ਪੁਰਖ ਹੈ ਤਿਸਕਾ ਸੇਵਨ ਕਰੋ।

## ਰਸਨਾ ਰਾਮ ਨਾਮ ਹਿਤੁ ਜਾਕੈ ਕਹਾ ਕਰੈ ਜਮਨਾ ॥੧॥ਰਹਾਉ॥

ਕਿਉਂਕਿ ਰਸਨਾ ਕਰ ਰਾਮ ਨਾਮ ਕੇ ਉਚਾਰਨੇ ਕਾ ਜਿਸਕੇ ਹਿਰਦੇ ਮੇਂ ਪ੍ਰੇਮ ਹੈ ਤਿਸਕੋ ਜਮ ਕਿਆ ਕਰ ਸਕਤ ਹੈਂ ਅਰਥਾਤ ਕੁਛ ਨਹੀਂ ਕਰ ਸਕਤਾ।

**ਆਗਮ ਨਿਗਮ ਜੋਤਿਕ ਜਾਨਹਿ ਬਹੁ ਬਹੁ ਬਿਆਕਰਨਾ ॥**

ਆਗਮ ਸ਼ਾਸਤ੍ਰ (ਨਿਗਮ) ਬੇਦ ਔਰ ਜੋਤਿਸ਼ਕਾ ਭੀ ਵਡਾ ਭਾਰੀ ਪੰਡਤ ਹੋ ਔ ਬਹੁਤ ਭਾਵ ਨਵੇਂ ਹੀ ਬਿਆਕਰਨੋਂ ਕੋ ਪੜ੍ਹਾ ਹੋਇ।

**ਤੰਤ੍ਰ ਮੰਤ੍ਰ ਸਭ ਅਉਖਧ ਜਾਨਹਿ ਅੰਤਿ ਤਊ ਮਰਨਾ ॥੨॥**

ਤੰਤ੍ਰ ਮੰਤ੍ਰ ਔਖਧੀਓਂ ਕੋ ਭੀ ਜਾਨਤਾ ਹੋਇ ਤਉ ਭੀ ਅੰਤ ਕੋ ਮਰਨਾ ਹੈ ॥੨॥

**ਰਾਜ ਭੋਗ ਅਰੁ ਛਤ੍ਰ ਸਿੰਘਾਸਨ ਬਹੁ ਸੁੰਦਰਿ ਰਮਨਾ ॥**

ਰਾਜ ਭੋਗ ਪ੍ਰਾਪਤ ਹੋਇ ਛਤ੍ਰ ਸਿੰਘਾਸਨ ਬਹੁਤ (ਰਮਨਾ) ਰਮਣੀਕ ਸੁੰਦਰ ਇਸਤ੍ਰੀਆਂ ਭੀ ਹੋਇ ॥

**ਪਾਨ ਕਪੂਰ ਸੁਬਾਸਕ ਚੰਦਨ ਅੰਤਿ ਤਊ ਮਰਨਾ ॥੩॥**

ਪਾਨ ਕਪੂਰ ਚੰਦਨ ਭੀ (ਸੁਬਾਸਕ) ਅਤਰ ਸੁਗੰਧੀ ਹੋਇ ਤਉ ਭੀ ਅੰਤ ਕੋ ਮਰਨਾ ਹੈ ॥੩॥

**ਬੇਦ ਪੁਰਾਨ ਸਿੰਮ੍ਰਿਤ ਸਭ ਖੋਜੇ ਕਹੂ ਨ ਊਬਰਨਾ ॥**

ਹਮ ਨੇ ਸਿੰਮ੍ਰਿਤੀਆਂ ਔ ਬੇਦ ਔ ਪੁਰਾਨ ਸਭ ਖੋਜੇ ਹੈਂ ਪਰੰਤੂ ਬਿਨਾਂ ਨਾਮ ਸੇ ਕਾਲ ਸੇ (ਊਬਰਨਾ) ਬਚਨਾ (ਕਹੂ) ਕਿਤੇ ਨਹੀਂ ਲਿਖਾ ਹੈ ॥

**ਕਹੁ ਕਬੀਰ ਇਉ ਰਾਮਹਿ ਜੰਪਉ ਮੇਟਿ ਜਨਮ ਮਰਨਾ ॥੪॥੫॥**

ਸ੍ਰੀ ਕਬੀਰ ਜੀ ਕਹਿਤੇ ਹੈਂ ਰਾਮ ਕੋ ਜਪੋ ਇਉ ਜਨਮਨਾ ਮਰਨਾ ਮੇਟ ਦੇਹੋ। ਆਸਾ ਫੀਲ ਰਬਾਬੀ ਇਤਿ। ਵੰਝਿਆ ਕੇ ਪੁਤ੍ਰ ਕੇ ਬਿਵਾਹ ਕਾ ਇਹ ਸਾਰਾ ਸ਼ਬਦ ਆ ਜਾਤ ਬਾਦ ਹੈ ਅਰਥਾਤ ਜੈਸੇ ਇਹ ਸਭ ਮਿਥਿਆ ਪਰਤੀਤ ਹੋਤਾ ਹੈ ਕਿ ਅਸੰਭਵ ਹੈ ਕਦਾਪਿ ਨਹੀਂ ਹੋਗਾ ਔਰ ਸਭ ਸਮਾਨ ਬਨਾ ਹੈ ਤਿਸੀ ਪ੍ਰਕਾਰ ਪ੍ਰਪੰਚ ਮਿਥਿਆ ਹੈ ਵਾਸਤਵ ਬ੍ਰਹਮ ਹੀ ਬ੍ਰਹਮ ਹੈ ਨ ਕੁਛ ਹੂਆ ਹੈ ਨ ਹੋਗਾ ਇਹ ਏਕ ਕਲਪਨਾ ਮਾਤ੍ਰ ਹੈ। ਸਿਧਾਂਤ ਅਰਥ ਤੋ ਇਸਕਾ ਇਹ ਹੈ ਪਰੰਤੂ ਬੁਧਵਾਨੋਂ ਨੇ ਔਰ ਭੀ ਅਰਥ ਕਲਪਨਾ ਕੀਆ ਹੈ ਉਥਾਨਕਾ ਇਹ ਕਬੀਰ ਜੀ ਕੇ ਤਾਂਏ ਕੇ ਪੁਤ੍ਰ ਕਾ ਬਿਆਹ ਥਾ ਲੋਕ ਬਾਰਾਤ ਮੇਂ ਚਲਨੇ ਵਾਸਤੇ ਕਹਿਨੇ ਲਗੇ ਤਬ ਕਬੀਰ ਜੀ ਨੇ ਕਹਾ ਕਿ ਹਮ ਤੋ ਬਹੁਤ ਬੜੀ ੨ ਬਾਰਾਤੋਂ ਮੇਂ ਗਏ ਹੈਂ। ਇਸ ਅਰਥ ਮੇ ਬੰਸ ਕੋ ਪੂਤ ਬਿਆਹਨ ਚਲਿਓ ਇਹਾ ਸੇ ਅਰਥ ਕਰਨਾ ਵਾ ਉਪਦੇਸ਼ ਵਾਕ ਜਾਨਣਾ।

**ਫੀਲੁ ਰਬਾਬੀ ਬਲਦੁ ਪਖਾਵਜੁ ਕਊਆ ਤਾਲ ਬਜਾਵੈ ॥**

ਮਨ ਜੋ (ਫੀਲੁ) ਹਸਤੀ ਵਤ ਥਾ ਸੋ (ਰਬਾਬੀ) ਰਬ ਕੀ ਆਬ ਵਾਲਾ ਹੋਗਯਾ ਅਰਥਾਤ ਤਰਾਵਤ ਵਾਲਾ ਹੋਗਿਆ ਹੈ (ਬਲਦੁ) ਆਲਸਭੀ ਪ੍ਰਮੇਸ਼੍ਵਰ ਕੇ (ਪਖਾਵਜੁ) ਪਖਜ ਮੇਂ ਆ ਬਜਾ ਹੈ ਕਿਆ ਪ੍ਰਗਟ ਹੈ ਕ੍ਰੋਧ ਯੁਕਤ ਮਨ ਰੂਪ ਕਊਆ ਖਜਮਾ ਵਾਲਾ ਹੋ ਕਰ ਪ੍ਰਮੇਸ਼੍ਵਰ ਨਾਮੋ ਚਾਰਨ ਰੂਪ ਤਾਲ ਬਜਾਉਤਾ ਹੈ।

**ਪਹਿਰਿ ਚੋਲਨਾ ਗਦਹਾ ਨਾਚੈ ਭੈਸਾ ਭਗਤਿ ਕਰਾਵੈ ॥ ੧ ॥**

ਕਾਮ ਯੁਕਤ ਮਨ ਰੂਪ ਜੋ ਗਧਾ ਥਾ ਸੋ ਲੱਜਾ ਰੂਪ ਚੋਲਨੇ ਪਹਿਰ ਕਰਕੇ ਪ੍ਰਮੇਸ਼੍ਵਰ ਕੇ ਨਿਰਨੇ ਰੂਪ ਨਿਰਤ ਕਰਤਾ ਹੈ (ਭੈਸਾ) ਲੋਭ ਯੁਕਤ ਭਗਤੀ ਕਰਤਾ ਹੈ ਔਰੋਂ ਸੇ ਭੀ ਕਰਾਵਤਾ ਹੈ ਅਰਥਾਤ ਅਬ ਮਨ ਕੋ ਭਗਤੀ ਕਾ ਲੋਭ ਹੋ ਗਿਆ ਹੈ ॥ ੧ ॥

**ਰਾਜਾ ਰਾਮ ਕਕਰੀਆਬਰੇ ਪਕਾਏ ॥**

ਜੋ ਬਿਕਾਰ ਕਾ ਮਾਦਿ ਅਕਕੀਆਂ ਕਕੜੀਆਂ ਕੇ ਸਮ ਦੁਖ ਰੂਪ ਹੈਸਨ ਸੋ ਗੁਰ ਕ੍ਰਿਪਾ ਸੇ ਰਾਜਾ ਰਾਮ ਕੇ ਉਪਦੇਸ਼ ਲੈਨੇ ਸੇ ਆਂਬੇ ਸਮ ਸੁਖ ਰੂਪ ਹੋ ਜਾਤੇ ਭਏ ਹੈਂ।

## ਕਿਨੈ ਬੂਝਨ ਹਾਰੈ ਖਾਏ ॥ ੧ ਰਹਾਉ ॥

ਕਿਸੇ ਬੂਝਨੇ ਹਾਰੇ ਇਹ ਆਂਬ ਖਾਏ ਹੈਂ ਭਾਵ ਕਿਸੇ ਉਤਮ ਅਧਿਕਾਰੀ ਨੇ ਇਹ ਗੁਨ ਧਾਰਨ ਕਰੇ ਹੈਂ

## ਬੈਠਿ ਸਿੰਘੁ ਘਰਿ ਪਾਨ ਲਗਾਵੈ ਘੀਸ ਗਲਉਰੇ ਲਿਆਵੈ ॥

ਬੈਠ ਕਰਕੇ ਸਿੰਘ ਸੁਧ ਹੰਕਾਰ (ਘਰਿ) ਅੰਤਸ਼ ਕਰਣ ਮੇਂ ਬੇਦ ਵਾਕ ਸਿੰਮ੍ਰਿਤ ਵਾਕ ਮਹਾਤਮਾਉਂ ਕੇ ਵਾਕ ਅਪਨਾ ਅਨਭਵ ਰੂਪ ਚੂਨਾ ਕੱਥਾ ਸੁਪਾਰੀ ਮਿਲਾ ਕਰ ਪਾਨ ਲਗਾਉਤਾ ਹੈ ਔਰ ਬੁਧੀ ਘੀਸ ਜਹਾਂ ਤਹਾਂ ਸੇ ਖੋਜ ਕਰ ਭਗਵੰਤ ਕੇ ਗੁਣ ਰੂਪ (ਗਲਉਰੇ) ਲਡੂ ਲਿਆਉਤੀ ਹੈ।

## ਘਰਿ ਘਰਿ ਮੁਸਰੀ ਮੰਗਲੁ ਗਾਵਹਿ ਕਛੂਆ ਸੰਖੁ ਬਜਾਵੈ ॥ ੨ ॥

ਘਰ ਘਰ ਮੇਂ ਅਰਥਾਤ ਅਪਨੇ ਅਪਨੇ ਗੋਲਕੋਂ ਮੇਂ ਇੰਦ੍ਰੀਆਂ ਜੋ ਚੂਹੀ ਹੈਂ ਸੋ ਪ੍ਰਮੇਸ਼੍ਵਰ ਕਾ ਜਸ ਗਾਉਤੀ ਹੈਂ (ਕਛੂਆ) ਚਿਤ ਸੰਖ ਬਜਾਵੈ ਹੈ ਕਿਆ ਪ੍ਰਮੇਸ਼੍ਵਰ ਕਾ ਚਿੰਤਨ ਕਰਤਾ ਹੈ ਅਸੰਖ ਪ੍ਰਮੇਸ਼੍ਵਰ ਕੋ ਚਿਤ ਕਛੂ ਚਿੰਤਨ ਕਰਤਾ ਹੈ ॥ ੨ ॥

## ਬੰਸ ਕੋ ਪੂਤੁ ਬੀਆਹਨਿ ਚਲਿਆ ਸੁਇਨੇ ਮੰਡਪ ਛਾਏ ॥

ਬ੍ਰਹਮ ਬੰਸ ਕਾ ਜੋ ਜੀਵ ਸੋ ਪਵਿਤ੍ਰ ਹੋ ਕਰ ਜੋ (ਬੀਆ) ਦੂਸਰਾ ਭਾਉ ਥਾ ਤਿਸ ਕੋ ਹਨ ਕਰਕੇ ਚਲਾ ਹੈ ਸੁੰਨ ਜੋ ਅਫੁਰ ਮੰਡਪ ਅਸਥਾਨ ਬ੍ਰਹਮ ਹੈ ਤਿਸ ਮੇਂ (ਛਾਇ) ਸਥਿਰ ਹੂਆ ਹੈ।

## ਰੂਪ ਕੰਨਿਆ ਸੁੰਦਰਿ ਬੇਧੀ ਸਸੈ ਸਿੰਘ ਗੁਨ ਗਾਏ ॥ ੩ ॥

ਸੁੰਦਰ ਰੂਪ ਵਾਲ ਮੋਖਜ ਕੰਨਿਆਂ (ਬੇਧੀ) ਮਿਲੀ ਹੈ (ਸਸੈ) ਗਰੀਬ (ਸਿੰਘ) ਰਾਜੇ ਸਭ ਤਿਸ ਕੇ ਗੁਣ ਗਾਉਤੇ ਹੈਂ ਵਾ ਜਬ ਪ੍ਰਮੇਸ਼੍ਵਰ ਕੇ ਗੁਣ ਗਾਏ ਹੈਂ ਤਬ ਜੀ ਸਸੇ ਤੇ ਸਿੰਘ ਹੋਗਿਆ ਹੈ ਅਰਥਾਤ ਬ੍ਰਹਮ ਰੂਪ ਹੋ ਗਿਆ ਹੈ ॥ ੩ ॥

## ਕਹਤ ਕਬੀਰ ਸੁਨਹੁ ਰੇ ਸੰਤਹੁ ਕੀਟੀ ਪਰਬਤੁ ਖਾਇਆ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਸੁਨੋ ਕੀਟੀ ਬ੍ਰਹਮਾ ਕਾਰ ਬਿਰਤੀ ਨੇ ਅਗਿਆਨ ਪਰਬਤੁ ਕੋ ਖਾਇ ਲਿਆ ਹੈ।

## ਕਛੂਆ ਕਹੈ ਅੰਗਾਰ ਭਿਲੋਰਉ ਲੂਕੀ ਸਬਦੁ ਸੁਨਾਇਆ ॥ ੪ ॥ ੬ ॥

ਔਰ ਕਛੂਆ ਜੋ ਚਿਤ ਹੈ ਸੋ ਕਹਿਤਾ ਹੈ ਕਿ ਰਾਮ ਨਾਮ ਅੰਗਿਆਰਾਂ ਕੋ ਮੈਂ ਚਾਹਤਾ ਹੂੰ ਅਰਥਾਤ ਗਿਆਨ ਕੋ ਪਾਇ ਕਰ ਮਹਾਤਮਾਂ ਜੀਵੋਂ ਕੇ ਕਲਿਆਨ ਨਿਮਿਤ ਉਪਾਸਨਾ ਕਰਤੇ ਹੈਂ ਸੋ ਇਹ ਸਿਧਾਂਤ ਕੀ ਬਾਤ ਹੈ (ਲੂਕੀ) ਛਪੀ ਹੂਈ ਥੀ ਹੇ ਸਿਖ ਸੋ ਉਪਦੇਸ਼ ਮੈਨੇ ਸੁਨਾਇਆ ਹੈ ॥ ੪ ॥੬। ਇਸ ਸ਼ਬਦ ਕਾ ਪਹਿਲਾ ਅਰਥ ਮੂਲ ਮੇਂ ਲਿਖਿਆ ਗਿਆ ਹੈ ਦੂਤੀ ਐਸੇ ਹੈ। ਇਕ ਕੁਵੰਸ ਹੋਤੀ ਹੈ ਇਕ ਉਤਮ ਵੰਸ ਹੋਤੀ ਹੈ ਉਤਮ ਵੰਸ ਕੌਨ ਮਹਾਤਮਾਂ ਹੈ ਸੋ ਕਥਨ ਕਰਤੇ ਹੈਂ ਅੰਨਵੇ ਪੰਗਤੀ ਉਠਾਵਨੀ। (ਬੰਸ ਕੋ ਪੂਤੁ ਬੀਆਹਨ ਚਲਿਆ ਸੁਇਨੇ ਮੰਡਪ ਛਾਏ ॥) ਉਤਮ ਵੰਸ ਮਹਾਤਮਾਂ ਉਨਕਾ ਪੂਤ ਜਗਿਆਸੀ ਬੀਆ ਦ੍ਵੈਤ ਕੋ ਹਨਨੇ ਕੋ ਚਲਿਆ ਕਿਥੇ ਚਲਿਆ ਜਿਸ ਸਾਧ ਸੰਗਤ ਰੂਪੀ ਮੰਡਪ ਮੈ ਸੁੰਨ ਅਫੁਰ ਪ੍ਰਮੇਸ਼੍ਵਰ ਛਾ ਇਸਥਤ ਹੋ ਗਿਆ ਹੈ ਉਥੇ ਗਿਆ। ਪ੍ਰਸ਼ਨ ਕੈਸੇ ਗਇਆ। ਉਤਰ ਰਹਾਉ ਸੇ ਪੰਗਤੀ। (ਰਾਜਾ ਰਾਮ ਕਕਰੀਆ ਬਰੇ ਪਕਾਏ ॥) ਜਬ ਰਾਜਾ ਰਾਮ ਨੇ ਕਕਰੀਆ ਨਾਮ ਕ੍ਰਿਪਾ ਕਰੀ ਤਬ ਸਾਧ ਸੰਗਤ ਕੀ ਪ੍ਰਾਪਤੀ ਹੋਈ ਤਾਂ ਓਥੇ ਸਤਿਗੁਰਾਂ ਨੇ ਕਕਰੀ ਨਾਮ ਕ੍ਰਿਪਾ ਕਰੀ ਤਾਂ ਕਕਰੀ ਨਾਮ ਅਕ ਦੀਆਂ ਖੱਖੜੀਆਂ ਵਤ ਜੋ ਇੰਦ੍ਰੀਆਂ ਕਉੜੀਆਂ ਹੋ ਰਹੀਆਂ ਥੀਆਂ ਸੋ ਆਬਰ ਨਾਮ ਅੰਬਾਂਵਤ ਪਕਾਈਆਂ ਅਰਥਾਤ ਦਮਨ ਕਰੀਆਂ। ਇਸਤੇ ਅਬ ਕਥਨ ਕਰਤੇ ਹੈਂ। ਕਿ ਗੁਰਾਂ ਦੁਆਰੇ ਹੀ ਵਾਰਤਾ ਹੋਤੀ ਹੈ ਆਦਿ ਸੇ ਲਵੋ। (ਫੀਲ) ਜਬ ਤਕ ਗੁਰਾਂ ਕੀ ਕ੍ਰਿਪਾ ਹੋਈ ਨਹੀਂ ਸੀ ਤਬ ਤਕ ਇਸ ਕਾ ਮਨ ਫੀਲ ਵਤ ਅਸਥੂਲ ਹੋ ਰਹਿਆ ਸੀ ਜਬ ਗੁਰਾਂ ਕੀ ਕ੍ਰਿਪਾ ਹੋਈ ਤਬ (ਰਬਾਬੀ) ਰਬ ਕੀ ਆਬੀ ਨਾਮ ਤਰਾਵਟ ਮੈਂ ਮਨ ਆਇਆ (ਬਲਦ) ਜਬ ਤਕ ਗੁਰਾਂ ਕੀ ਕ੍ਰਿਪਾ ਹੋਈ ਨਹੀਂ ਸੀ ਤਬ ਤਕ ਮਨ ਬਲਦ ਨਾਮ ਆਲਸੀ ਹੋ ਰਹਿਆ ਸੀ(ਪਖਾਵਜ) ਜਬ ਗੁਰ ਕ੍ਰਿਪਾ ਭਈ ਤਬ ਪ੍ਰਮੇਸ਼੍ਵਰ ਕੇ ਪਖ ਮੇਂ ਆਵਾਜ਼ ਆਇਆ ਵਾ ਪੇਖਨ ਮੈਂ ਆਇਆ। (ਕਊਆ) ਜਬ ਤਕ ਗੁਰ ਕ੍ਰਿਪਾ ਹੋਈ ਨਹੀਂ ਸੀ ਤਬ ਤਕ ਮਨ ਕਊਆ ਕਹੀਏ ਕ੍ਰੋਧਵਸ਼ਿਸ੍ਰ ਹੋਰਹਿਆ

ਸੀ। (ਤਾਲ ਬਜਾਵੈ) ਜਬ ਗੁਰ ਕ੍ਰਿਪਾ ਭਈ ਤਬ ਜਸ ਰੂਪੀ ਤਾਲ ਬਜਾਏ (ਪਹਿਰ ਚੋਲਨਾ ਗਦਹਾ ਨਾਚੈ) ਜਬ ਤਕ ਗੁਰਾਂ ਕ੍ਰਿਪਾ ਨਹੀਂ ਸੀ ਤਬ ਤਕ ਇਸ ਕਾ ਮਨ ਗਦਹਾ ਨਾਮ ਕਾਮ ਬਸ਼ਿਸ਼ਟ ਹੂਆ ਕੁਲੱਜਿਆ ਰੂਪੀ ਚੋਲਨਾ ਪਹਿਰਕੇ ਸੰਸਾਰ ਤਰਫ ਨਚ ਰਹਿਆ ਸੀ ਜਬ ਗੁਰ ਕ੍ਰਿਪਾ ਭਈ ਤਬ ਲੱਜਿਆ ਰੂਪੀ ਚੋਲਨਾ ਪਹਿਰਕੇ ਨਾਚੈ ਨਿਰਨਾ ਕਰਨੇ ਲਗਾ। (ਭੈਸਾ) ਜਬ ਤਕ ਗੁਰ ਕ੍ਰਿਪਾ ਹੋਈ ਨਹੀਂ ਸੀ ਤਬ ਤਕ ਮਨ ਭੈਸਾ ਨਾਮ ਲੋਭ ਬਸਿਸ਼ਟ ਹੋ ਰਹਿਆ ਸੀ (ਭਗਤਿ ਕਰਾਵੈ) ਜਬ ਗੁਰ ਕ੍ਰਿਪਾ ਭਈ ਤਬ ਭਗਤੀ ਕਰਨੇ ਮੈਂ ਆਇਆ। (ਕਿਨੈ ਬੂਝਨਹਾਰੈ ਖਾਏ) ਕਿਸ ਬੂਝਨਹਾਰੇ ਗਜਾਤ ਰੇਜ ਨੇ ਇਹ ਪੂਰਬੋਕਤ ਉਪਦੇਸ਼ ਖਾਏ ਧਾਰਿਆ ਹੈ ॥ ੧ ॥ ਰਹਾਉ ॥ (ਬੈਠਿ ਸਿੰਘ ਘਰਿ ਪਾਨ ਲਗਾਵੈ) ਜਬ ਤਕ ਗੁਰ ਕ੍ਰਿਪਾ ਭਈ ਨਹੀਂ ਸੀ ਤਬ ਤਕ ਸਿੰਘ ਨਾਮ ਮਲਨ ਹੰਕਾਰ ਬਸ਼ਿਸ਼ਟ ਹੂਆ ਦੇਹੁਹੰ ਰੂਪੀ ਪਾਨਾਂ ਕੋ ਲਗਾ ਰਹਿਆ ਸੀ ਜਬ ਗੁਰ ਕ੍ਰਿਪਾ ਭਈ ਤਬ ਅੰਤਸ ਕਰਨ ਰੂਪੀ ਘਰ ਮੈਂ ਬੈਠ ਇਸਥਤ ਹੂਆ ਸਿੰਘ ਸੁਧ ਹੰਕਾਰ ਬਸਿਸਟ ਮਨ ਅਹੰਬ੍ਰਹਮਾਸਮੀ ਰੂਪੀ ਪਾਨ ਲਗਾਉਤਾ ਭਇਆ। (ਘੀਸ ਗਲਉਰੇ ਲਿਆਵੈ) ਜਬ ਤਕ ਗੁਰ ਕ੍ਰਿਪਾ ਹੋਈ ਨਹੀਂ ਸੀ ਤਬ ਤਕ ਘੀਸ ਨਾਮ ਬੁਧੀ ਔਰ ਹੀ ਸੰਸਾਰਕ ਗਲਾਂ ਕੋ ਲਿਆ ਰਹੀ ਸੀ ਜਬ ਗੁਰ ਕ੍ਰਿਪਾ ਭਈ ਤਬ ਘੀਸ ਬੁਧੀ ਔਰ ਹੀ ਪ੍ਰਮੇਸ਼ੂਰ ਤਰਫ ਕੀਆਂ ਗਲਾਂ ਕੋ ਲਿਆਉਤੀ ਭਈ। (ਘਰਿ ਘਰਿ ਮੁਸਰੀ ਮੰਗਲੁ ਗਾਵਹਿ) ਜਬ ਤਕ ਗੁਰਾਂ ਕੀ ਕ੍ਰਿਪਾ ਹੋਈ ਨਹੀਂ ਸੀ ਤਬ ਤਕ ਘਰ ਘਰ ਨਾਮ ਗੋਲਕਾਂ ਗੋਲਕਾਂ ਮੈਂ ਜੋ ਮੁਸਰੀ ਇੰਦ੍ਰੀਆਂ ਸੋ ਸੰਸਾਰਕ ਮੰਗਲਾਂਕੋ ਗੈਨਕਰ ਰਹੀਆਂ ਸੀਆਂ ਜਬਗੁਰਕ੍ਰਿਪਾਭਈਤਬਓਹੀ ਇੰਦ੍ਰੀਆਂ ਪ੍ਰਮੇਸ਼ੂਰ ਕੇ ਮੰਗਲ ਗੈਨ ਕਰਨੇ ਲਗੀਆਂ। (ਕਛੂਆ ਸੰਖ ਬਜਾਵੈ) ਜਬ ਤਕ ਗੁਰ ਕ੍ਰਿਪਾ ਹੋਈ ਨਹੀਂ ਸੀ ਤਬ ਤਕ ਕਛੂਆ ਨਾਮ ਚਿਤ ਸੰਸਾਰਕ ਸੰਖ ਨਾਮ ਗਿਨਤੀਆਂ ਕੋ ਬਜਾ ਰਹਿਆ ਸੀ ਅਰਥਾਤ ਸੰਸਾਰਕ ਗਿਨਤੀਆਂ ਕਰ ਰਹਿਆ ਸੀ ਜਬ ਗੁਰ ਕ੍ਰਿਪਾ ਭਈ ਤਬ ਕਛੂ ਚਿਤ ਅਸੰਖ ਰੂਪ ਜੋ ਪ੍ਰਮੇਸ਼ੂਰ ਤਿਸ ਕੋ ਬਜਾਵੈ ਉਚਾਰਤਾ ਭਇਆ। (ਰੂਪ ਕੰਨਿਜਾਂ ਸੁੰਦਰ ਬੇਧੀ) ਸੁੰਦਰ ਰੂਪ ਵਾਲੀ ਬ੍ਰਹਮ ਵਿਦਿਆ ਰੂਪੀ ਕੰਨਜਾਂ ਤਿਸ ਨਾਲ ਬੇਧੀ ਨਾਮ ਮਿਲਾਪ ਹੂਆ। ਪ੍ਰਸ਼ਨ– ਕਬ ਮਿਲਾਪ ਹੂਆ ਉਤਰ–(ਸਸੈ ਸਿੰਘ ਗੁਨ ਗਾਏ) ਜਬ ਗੁਰ ਕ੍ਰਿਪਾ ਸੇ ਸਸੈ ਜੀਵ ਨੇ ਸਿੰਘ ਰੂਪ ਕੇ ਗੁਨ ਗੈਨ ਕੀਏ। (ਕੀਟੀ ਪਰਬਤ ਖਾਇਆ) ਤਬ ਕੀਟੀ ਜੋ ਬ੍ਰਹਮਾ ਕਾਰ ਬ੍ਰਿਤੀ ਤਿਸ ਨੇ ਅਗਜਾਨ ਰੂਪੀ ਪ੍ਰਬਤ ਕੋ ਖਾ ਲਿਆ ਅਭਾਵ ਕੀਆ। (ਕਛੂਆ ਕਹੈ) ਜਬ ਤਕ ਗੁਰ ਕ੍ਰਿਪਾ ਹੋਈ ਨਹੀਂ ਸੀ ਤਬ ਤਕ ਮਨ ਕਛੂਆ ਨਾਮ ਮੋਹੁ ਬਸ਼ਿਸ਼ਟ ਕਹੀਂਦਾ ਸੀ। (ਅੰਗਾਰ ਭਿਲੋਰਉ) ਜਬ ਗੁਰ ਕ੍ਰਿਪਾ ਭਈ ਤਬ ਸਤਿਨਾਮ ਰੂਪੀ ਅੰਗਾਰਾਂ ਕੋ ਭਿਲੋਰਉ ਨਾਮ ਚਹੁਤਾ ਭਇਆ। (ਲੂਕੀ ਸਬਦ ਸੁਨਾਇਆ) ਲੂਕੀ ਨਾਮ ਹੇ ਲੋਕੋ ਤੁਮਾਰੇ ਪ੍ਰਤੀ ਇਹ ਪੁਰਬੋਕਤ ਸਬਦ ਨਾਮ ਉਪਦੇਸ਼ ਸੁਨਾਇਆ ਹੈ ਕੇ ਤੁਮ ਭੀ ਗੁਰ ਸ਼ਰਨ ਕੋ ਗ੍ਰਹਨ ਕਰੋ। ਵਾ ਦੂਤੀ ਅਰਥ। (ਬੰਸ ਕੋ ਪੂਤ ਬੀਆਹਨ ਚਲਿਆ) ਪ੍ਰਸ਼ਨ ਕੀਆ ਕੇ ਆਤਮ ਗਜਾਨ ਕੀ ਪ੍ਰਾਪਤੀ ਮੈਂ ਮੁਖ ਸਾਧਨ ਕੌਨ ਹੈ। ਉ:ਅੰਨਵੈ।(ਕਊਆ ਤਾਲਬਜਾਵੈ ॥)ਕੂਨਾਮ ਹੈ ਪ੍ਰਿਥਮੀਕਾ ਪ੍ਰਿਥਮੀ ਵਿਚੋਂ ਆਈਬੁਧੀ ਬੁਧੀ ਕੋ ਜਿਸਨੇ ਅਬਿਸੇਸ ਕਰਕੇ ਓਅੰਕਾਰ ਰੂਪੀ ਤਾਲਾਂ ਕੋ ਬਜਾਕੇ ਸੁਧ ਕੀਆ ਹੈ। ਪ੍ਰਸ਼ਨ ਉਸਕੋ ਫਲ ਕਿਆ ਹੂਆ ਉਤ੍ਰ (ਫੀਲਰ। ਬ। ਅਬੀ) ਪਦਾਰਥਾਂ ਮੈਂ ਜੋ ਮਨ ਫੀਲਰ ਨਾਮ ਫੈਲ ਰਹਿਆ ਸੀ ਸੋ ਬ ਬਿਸੇਸ ਕਰਕੇ ਅਬੀ ਇਸੀ ਕਾਲ ਦਮਨ ਕੀਆ ਤਾਂ। (ਬਲਦ ਪਖਾਵਜ) ਸਤਾਸਫੁਰਤੀ ਰੂਪੀ ਬਲ ਨਾਮ ਬਲੀ ਕੇ ਜੋਧ ਨਾਮ ਦੇਨੇ ਵਾਲ ਕੌਨ ਪ੍ਰਮੇਸ਼ੂਰ ਤਿਸਕੇ ਪਖ ਨਾਮ ਪੇਖਨ ਮੈਂ ਆਇਆ ਵਾ ਪਖ ਮੈਂ ਆਇਆ। ਪ੍ਰਸ਼ਨ॥ ਸਰੀਰ ਰੂਪੀ ਚੋਲਾ ਓਹ ਪਹਿਰਤਾ ਹੈ ਵਾ ਨਹੀਂ। ਉਤ੍ਰ। (ਪਹਿਰ ਚੋਲਨਾ) ਸਰੀਰ ਰੂਪੀ ਚੋਲਾ ਪਹਿਰਨ ਹੀ ਪਹਿਰਤਾ। ਪ੍ਰਸ਼ਨ। ਬਿਸ਼ਿਆਂ ਰੂਪੀ ਬਿਖ ਕੋ ਓਹ ਅਚਤਾ ਹੈ ਵਾ ਨਹੀਂ। ਉਤ੍ਰ (ਨਾਚੈ) ਨਹੀਂ ਆਚੈ। ਪ੍ਰਸ਼ਨ ਅਗੇ ਔਰ ਕੋ ਉਪਦੇਸ਼ ਕਰਤਾ ਹੈ ਵਾ ਨਹੀਂ। ਉਤ੍ਰ। (ਭੈਸਾ ਭਗਤਿ ਕਰਾਵੈ) ਭੈ ਕੇ ਸੰਜੁਗਤ ਭਗਤੀ ਆਪ ਕਰਤਾ ਹੈ ਤੇ ਔਰ ਤੇ ਕਰਾਵੈ। ਪ੍ਰਸ਼ਨ ਉਸਨੇ ਨਿਸਚੇ ਕਿਆ ਕੀਆ ਹੈ। ਉਤ੍ਰ। (ਰਾਜਾ ਰਾਮ ਕਕਰੀਆ ਬਰੇ ਪਕਾਏ) ਰਾਜਾ ਰਾਮ ਜੋ ਪ੍ਰਮਾਤਮਾਂ ਕਃ ਨਾਮ ਸੁਖ ਸਰੂਪ ਤੇ ਸੰਸਾਰ ਕੇ ਉਤਪੰਨ ਕਰੀਆ ਨਾਮ ਕਰਨੇ ਵਾਲਾ ਮੋ ਆਪਣਾ ਆਪ ਜਾਣਿਆ ਹੈ ਵਾ ਇਹ ਜਾਨਿਆਂ ਹੈ ਕੇ ਕਰੀਆ ਨਾਮ ਮਲਾਹ ਭੀ ਮੈਂ ਹੂੰ। ਪ੍ਰਸ਼ਨ। ਇਹ ਬਾਰਤਾ ਹੋਈ ਕਬ। ਉਤ੍ਰ। (ਬਰੇ ਪਕਾਏ) ਜਦੋਂ ਬਰੇ ਨਾਮ ਬਡੇ ਸਾਧਨ ਪਕਾਏ ਨਾਮ ਪਰਪੱਕ ਕੀਏ ਵਾ ਕਾਮਾਦਕਾਂ ਕੋ ਪਕਾਏ ਨਾਮ ਪਚਾਏ ਬਰੇ ਬਿਭੂ ਜਾਨਿਆ। ਪ੍ਰਸ਼ਨ। ਉਨਕੇ ਉਪਦੇਸ਼ ਕੋ ਕਿਸੀ ਨੇ ਧਾਰਿਆ ਹੈ ਵਾ ਨਹੀਂ। ਉਤ੍ਰ। (ਕਿਨੈ ਬੂਝਨ ਹਾਰੇ ਖਾਏ) ਕਿਸੀ ਬੂਝਨਹਾਰੇ ਨੇ ਉਨਕੇ ਉਪਦੇਸ਼ ਕੋ ਖਾਏ ਨਾਮ ਧਾਰਿਆ ਹੈ (ਬੈਠ ਸਿੰਘ ਘਰ) ਸਿੰਘ ਰੂਪੀ ਘਰ ਮੈਂ ਬੈਠੇ ਹੈ। (ਪਾਨ ਲਗਾਵੈ) ਲਾਗੂ ਜੋ ਸੇ ਸੋ ਪਾਨ ਨਾਮ ਚਰਨਾਂ ਮੈਂ ਲਗ ਆਏ। ਪ੍ਰਸ਼ਨ ਕੀਆ ਕਿ ਓਹ ਸੰਸਾਰ ਮੇਂ ਖਚਤ ਹੋਤੇ

ਹੋਵਨਗੇ। ਉਤ੍ਰ (ਘੀਸ ਗਲਉਰੇ ਲਿਆਵੈ) ਉਨਕਾ ਸੰਸਾਰ ਮੇਂ ਖਰਚ ਹੋਨਾ ਐਸੇ ਜਾਨੋਂ ਜੈਸੇ ਕੋਈ ਆਖੇ ਕੇ ਘੀਸ ਅਪਨੇ ਬਚਿਆਂ ਕੋ ਟੋਲਨ ਵਾਸਤੇ ਉਰੇ ਨਾਮ ਅਕਾਸ਼ ਵਿਚੋਂ ਗਲ ਨਾਮ ਚੰਦ੍ਰਮਾਂ ਕੋ ਪਕੜਕੇ ਲਿਆਵੇ। ਇਹ ਅਸੰਭਵ ਹੈ। (ਘਰ ਘਰਿ ਮੁਸਰੀ) ਸੰਸਾਰ ਘਰ ਕਾ ਉਨ੍ਹਾਂ ਨੇ ਅਪਨੇ ਆਪਕੋ ਘਰ ਨਾਮ ਆਸਰਾ ਜਾਨਿਆਂ ਹੈ ਮੁਸਰੀ ਨਾਮ ਗਨੇਸ਼ ਜੀ ਵਾ ਬਲਭਦਰ ਜੀ ਉਨਕੋ ਭੀ ਆਪਨਾ ਆਪ ਹੀ ਜਾਨਿਆ ਹੈ (ਮੰਗਲ ਗਾਵਹਿ) ਇਹ ਜਾਨਿਆਂ ਹੈ ਕੇ ਬੇਦ ਸ਼ਾਸਤ੍ਰ ਸਭ ਹਮਾਰੇ ਹੀ ਮੰਗਲਾਚਾਰ ਗੈਨ ਕਰ ਰਹੇ ਹੈਂ। (ਕਛੂਆ ਸੰਖ ਬਜਾਵੈ) ਪ੍ਰਿਥਮੀ ਜਿਸਨੇ ਕਛੀ ਹੈ ਅਰਥਾਤ ਮਿਨੀ ਹੈ ਬਾਵਨ ਨੇ ਤੇ ਸੰਖ ਕੇ ਬਜਾਵਨ ਵਾਲੇ ਕ੍ਰਿਸ਼ਨ ਜੀ ਸਭ ਕੋ ਅਪਨਾ ਆਪ ਜਾਨਿਆ ਹੈ। (ਰੂਪ ਕੰਨਿਆ ਸੁੰਦਰ ਬੇਧੀ) ਰੂਪ ਭੂਤ ਰੂਪ ਸਰੂਪ ਜੋ ਸੁੰਦਰ ਕੰਨਿਆਂ ਕੌਨ ਮੋਖ ਤਿਸਕੇ ਸਾਥ ਬੇਧੀ ਨਾਮ ਮਿਲਾਪ ਹੂਆ। ਪ੍ਰਸ਼ਨ ਇਹ ਬਾਰਤਾ ਹੋਈ ਕਬ। ਉਤ੍ਰ। (ਸਸੇ ਸਿੰਘ ਗੁਨ ਗਾਏ) ਜਿਸ ਵਕਤ ਸਸੈ ਨਾਮ ਜੀਵ ਕੇ ਸਿੰਘ ਮੈਂ ਗੁਨ ਗੈਨ ਕੀਏ ਤੇ ਸਿੰਘ ਕੇ ਸਸੈ ਮੈਂ ਗੁਨ ਗੈਨ ਕੀਏ। ਅਰਥਾਤ ਓਤ ਪੋਤ। ਪ੍ਰਸ਼ਨ। ਅਗਜਾਨ ਬਹੁਤ ਕਾਲਕਾ ਹੋਤਾ ਹੈ ਤੇ ਗਜਾਨ ਥੋੜੇ ਕਾਲਕਾ ਹੋਤਾ ਹੈ ਇਸਤੇ ਅਗਜਾਨ ਗਜਾਨ ਕੋ ਦਬਾ ਲੇਤਾ ਹੋਵੇਗਾ ਉਤਰ-(ਕੀਟੀ ਪਰਬਤਿ ਖਾਇਆ) ਕਦੇ ਕੀੜੀ ਨੇ ਭੀ ਪਰਬਤ ਕੋ ਖਾਯਾ ਹੈ ਕੀੜੀ ਵਤ ਅਗਯਾਨ ਤੇ ਪਰਬਤ ਵਤ ਗਯਾਨ (ਕਛੂਆ ਕਹੈ ਅੰਗਾਰ ਭਿ ਲੋਰਉ) ਅੰਗ ਨਾਮ ਐ ਪਿਆਰੇ ਅਰ ਨਾਮ ਬਹੜੇ ਜਦੀ ਕਛਕ ਤੇਰੀ ਬੁਧੀ ਮੇਂ ਨਯੂਨਤਾ ਹੈ ਤਾ ਇਹ ਪੂਰਬ ਬਾਰਤਾ ਕੋ ਭਿਲੋਰਉ ਨਾਮ ਬਿਚਾਰ ਦੇਖ ਲੂਕੀ ਨਾਮ ਰੁਝ ਸ਼ਬਦ ਸੁਨਾਇਆ ਹੈ ॥ ੧ ॥ ਵਾ (ਬੰਸ ਕੋ ਪੂਤ ਬੀਆਹਨਿ ਚਲਿਆ) ਪ੍ਰਸ਼ਨ ਕੀਆ ਕਿ ਜੋ ਬੰਸ ਕੌਨ ਸੰਤ ਉਨਕਾ ਪੂਤ ਜਗਯਸੂ ਬੀਆ ਕੋ ਹਨ ਕੇ ਅਭੇਦ ਮੇਂ ਚਲਿਆ ਅਰਥਾਤ ਅਭੇਦ ਹੂਆ ਹੈ। ਉਸਕੀ ਪ੍ਰਸੰਨਤਾ ਲਈ ਉਸਕਾ ਕੋਈ ਜਸ ਦੇਵੀ ਦੇਵਤਾ ਗੈਨ ਕਰਤਾ ਹੈ। ਵਾ ਨਹੀਂ। ਉਤਰ-ਬ੍ਰਹਮ ਗਿਆਨੀ ਕੋ ਖੋਜਹਿ ਮਹੇਸੁਰ (ਸੋਇਨੇ ਮੰਡਪ ਛਪਾਏ) ਮੰਡਪ ਜੋ ਅਕਾਸ ਸੁੰਨਤਿਸਮੇ ਦੇਵਤੇ ਛਾਂ ਕਰਕੇ ਅਰਥਾਤ ਇਸਥਤ ਹੋਕਰ ਬ੍ਰਹਮ ਗਿਆਨੀ ਕੇ ਜਸ ਕੋ ਗੈਨ ਕਰਤੇ ਹੈਂ। ਪ੍ਰਸ਼ਨ:ਉਨਕੇ ਨਾਮ ਪ੍ਰਗਟ ਕਰੋ ਕੌਨ ਕੌਨ ਗੈਨ ਕਰਤੇ ਹੈਂ। ਉਤਰ:(ਫੀਲ ਰਬਾਬੀ ਬਲਦ ਪਖਾਵਜ ਕਊਆ ਤਾਲ ਬਜਾਵੈ) ਫੀਲ ਬਾਹਿਨ ਹੈ ਇੰਦ੍ਰਕਾ ਇਸਤੇ ਫੀਲ ਵਿਚੋਂ ਆਇਆ ਇੰਦ੍ਰ ਇੰਦ੍ਰ ਰਬਾਬੀ ਹੋਕੇ ਜਸ ਗੈਨ ਕਰਤਾ ਹੈ ਤੇ ਬਲਦ ਬਾਹਿਨ ਹੈ ਸ਼ਿਵਜੀ ਕਾ ਇਸਤੇ ਬਲਦ ਵਿਚੋਂ ਆਇਆ ਸ਼ਿਵਜੀ ਸ਼ਿਵਜੀ ਪਖਾਵਜੀ ਹੋਕੇ ਗੈਨ ਕਰਤਾ ਹੈ। ਕਊਆ ਕੌਨ ਕਾਗ ਭਸੁੰਡ ਜੀ ਓਹੁ ਝਾਲਾਂ ਕੋ ਪਕੜਕੇ ਬਜਾਵਤੇ ਹੈਂ। ਵਾ ਰਬ ਨਾਮ ਸੂਰਜ ਕਾ ਹੈ ਤੇ ਆਬ ਨਾਮ ਜਲ ਕਾ ਹੈਈ ਇਸ ਪ੍ਰਕਾਰ ਜਲ ਗੈਨ ਕਰਤਾ ਹੈ। ਵਾ ਜਲ ਵਿਚੋਂ ਵਰਨ ਆਇਆ ਵਰਨ ਗੈਨ ਕਰਤੇ ਹੈਂ। ਤੇ ਪਖਾਵਜ ਕੌਨ ਤਾਨਸੈਨ ਫਾਫ ਸੈਨ ਏਹ ਦੋ ਰਾਗੀ ਹੈਂ। ਕਊਆ ਬਾਹਿਨ ਹੈ ਅਲੰਬਕਾ ਦੇਵੀ ਕਾ ਵਾ ਚੰਡਕਾ ਇਸਤੇ ਕਊਆ ਵਿਚੋਂ ਅਲੰਬਕਾ ਵਾ ਚੰਡਕਾ ਲੈਨੀਆਂ। ਤੇ ਤਾਲਾਂ ਕੇ ਬਜਾਵਨੇ ਵਾਲਾ ਨਾਰਦ। (ਪਹਿਰ ਚੋਲਨਾ ਗਦਹਾ ਨਾਚੈ) ਚੋਲਨਾ ਪਹਿਰਕੇ ਗਦਹਾ ਕੌਨ ਸੀਤਲਾ ਦੇਵੀ ਨਚਤੀ ਹੈ ਵਾ ਪਹਿਰ ਚੋਲਨਾ ਕੌਨ ਗੁਆਲੇ ਗੋਪੀਆਂ ਤਥਾ ਕ੍ਰਿਸ਼ਨ ਜੀ। ਭੈਸਾ ਬਾਹਿਨ ਹੈ ਧਰਮ ਰਾਜ ਕਾ ਇਸਤੇ ਭੈਸੇ ਵਿਚੋਂ ਧਰਮਰਾਜ ਭਗਤ ਕਰਾਵੈ ਰਾਜਿੰਦਰ ਹਸਤੀ। (ਰਾਜਾ ਰਾਮ) ਰਾਮ ਚੰਦ੍ਰ ਵਾ ਪ੍ਰਸਰਾਮ (ਕਕਰੀਆ) ਨਾਮ ਵਰਫ ਵਰਫ ਵਿਚੋਂ ਹਿਮਾਲਾ ਪਾਰਬਤੀ ਬੜੇ ਪਕਾਕੇ ਲਿਆਵਤੀ ਹੈ। ਵਾ ਬਰੇ ਨਾਮ ਬੜੇ ਸਾਧਨਾਂ ਕੇ ਗ੍ਰਹਨ ਕਰਨੇ ਹਾਰ ਕੌਨ ਸਨਕਾਦਕ। (ਕਿਨੈ ਬੂਝਨਹਾਰੈ ਖਾਇ) ਕਿਨੈ ਬੂਝਨਹਾਰ ਕੌਨ ਬਿਆਸ ਬਸਿਸਟ ਆਦਿਕ ਖਾਇ ਕੌਨ ਨਲਨੀਲ। (ਬੈਠ ਸਿੰਘ ਘਰ ਪਾਨ ਲਗਾਵੈ) ਬੈਠ ਕੌਨ ਗੋਰਖ ਵਾ ਮਛਿੰਦ੍ਰ। ਭਾਵ ਸਮਾਧੀ ਮੇਂ ਬੈਠਨ ਵਾਲੇ ਸਿੰਘ ਕੌਨ ਨਰ ਸਿੰਘ ਘਰ ਮੈਂ ਪਾਨ ਲਗਾਵਨ ਵਾਲੇ ਕੌਨ ਜੁਲਾਹੇ ਵਾ ਦੇਵਤੇ (ਘੀਸ ਗਲਉਰੇ ਲਿਆਵੈ) ਘੀਸ ਹੈ ਬਾਹਿਨ ਕੁਮੇਰਕਾ ਵਾ ਪ੍ਰਥੂ ਰਾਜਾ (ਗਲਉਰੇ ਲਿਆਵੈ) ਚੰਦ੍ਰਮਾਂ (ਘਰਿ ਘਰਿ ਮੁਸਰੀ ਮੰਗਲ ਗਾਵਹਿ) ਸੰਸਾਰ ਰੂਪੀ ਘਰ ਕੇ ਘਰ ਨਾਮ ਘੜਨਹਾਰ ਕੌਨ ਬ੍ਰਹਮਾਂ ਵਾ ਬਿਸ਼ਕਰਮਾ। ਮੁਸਰੀ ਬਾਹਿਨ ਹੈ ਗਨੇਸ਼ ਜੀ ਕਾ ਇਸਤੇ ਮੁਸਰੀ ਵਿਚੋਂ ਆਇਆ ਗਨੇਸ਼। ਮੰਗਲ ਕੌਨ ਮੰਗਲ ਦੇਵਤਾ ॥ (ਕਛੂਆ ਸੰਖ ਬਜਾਵੈ) ਕਛੂ ਅਵਤਾਰ ਸੰਖ ਬਜਾਵੈ ਕੌਨ ਬਿਸ਼ਨੂ ਜੀ। (ਰੂਪ ਕੰਨਿਆ ਸੁੰਦਰ ਬੇਧੀ) ਸੁੰਦ੍ਰ ਸਰੂਪ ਵਾਲੀ ਕੰਨਿਆਂ ਕੌਨ ਤਾਰਾ ਆਦਿਕ ਵਾ ਰੂਪ ਕੌਨ ਲਛਮੀ ਜਸਮੈ ਬੇਧੀ ਨਾਮ ਮਿਲ ਰਹੀਆਂ ਹੈ। (ਸਸੈ ਸਿੰਘ ਗੁਨ ਗਾਏ) ਸਸਾ ਬਾਹਿਨ ਹੈ ਲਾਲ ਬੇਗ ਕਾ ਲਾਲ ਬੇਗ ਗੁਰੂ ਹੈ ਚੂੜਿਆਂ ਕਾ ਸਿੰਘ ਬਾਹਿਨ ਹੈ ਅਸ਼ਟਭੁਜੀ ਦੇਵੀ ਕਾ ਇਸਤੇ ਸਿੰਘ ਵਿਚੋਂ ਅਸ਼ਟਭੁਜੀ ਦੇਵੀ ਆਈ। (ਗੁਨ ਗਾਏ) ਕੌਨ ਹਾਹਾ ਹੂਹੂ ਦੋਗੰਧਰਬ ਹੈ। (ਕੀਟੀ ਪਰਬਤਿ

ਖਾਇਆ) ਕੀਟੀ ਬਾਹਿਨ ਹੈ ਸਨਿਸਚਰਕਾ। ਪਰਬਤ ਖਾਇਆ ਕੌਨ ਭੀਮਸੈਨ। (ਕਛੂਆ ਕਹੈ ਅੰਗਾਰ ਭਿਲੋਰਉ) ਕਛੂ ਕੌਨ ਜੋ ਪ੍ਰਿਥਮੀ ਕੋ ਥੰਮੀ ਖੜਾ ਹੈ ਓਹ ਕਛੂ ਅੰਗਾਰ ਨਾਮ ਹੈ ਸ਼ਾਸਤ੍ਰਾਂ ਕਾ ਸ਼ਾਸਤ੍ਰਾਂ ਕੇ ਜੋ ਭਿਲੋਰਉ ਨਾਮ ਬਿਚਾਰਨੇ ਵਾਲੇ ਕੌਨ ਪਤੰਜਲ ਆਦਕ ਅਰਥਾਤ ਕਰਤਾ। (ਲੂਕੀ ਸਬਦ ਸੁਨਾਇਆ) ਲੂਕੀ ਨਾਮ ਅਗਨ ਦੇਵਤਾ ਸਬਦ ਕੌਣ ਚਾਰੇ ਬੇਦ ਇਤਿ ਅਰਥ ਚਾਰ। ਆਸਾ। ਏਕ ਜੋਗੀ ਆਇਆ ਤਿਸਨੇ ਸ੍ਰੀ ਕਬੀਰ ਜੀ ਸੇ ਕਹਾ ਕਿ ਆਪ ਜੋਗੀਓਂ ਕਾ ਭੇਖ ਲੇਓ। ਤਿਸਕੇ ਪ੍ਰਤਿ ਅੰਤਰੀਵ ਜੋਗ ਕਾ ਉਪਦੇਸ਼ ਕਰਤੇ ਹੈਂ।

**ਆਸਾ॥ ਬਟੂਆ ਏਕ ਬਹਤਰਿ ਆਧਾਰੀ ਏਕੋ ਜਿਸਹਿ ਦੁਆਰਾ॥**

ਇਕ ਰਾਮ ਨਾਮ ਰੂਪੀ (ਬਟੂਆ) ਤਨ ਕੋ ਲਗਾਵਨੇ ਵਾਲੀ ਭਸਮ ਕਾ ਗੋਲਾ ਹੈ ਜਿਸਮੇਂ ਰਖੀਤਾ ਹੈ ਸੋ ਬਹਤਰ ਕੋਠੜੀਆਂ ਵਾਲੀ ਦੇਹ(ਆਧਾਰੀ,ਝੋਲੀ ਹੈ ਜਿਸ ਦੇਹ ਝੋਲੀ ਕਾ ਏਕ ਦੁਆਰਾ ਪ੍ਰਧਾਨ ਹੈ ਭਾਵ ਮੁਖ ਸੇ ਨਾਮ ਉਚਾਰਾ ਜਾਤਾ ਹੈ

**ਨਵੈ ਖੰਡ ਕੀ ਪ੍ਰਿਥਮੀ ਮਾਗੈ ਸੋ ਜੋਗੀ ਜਗਿ ਸਾਰਾ॥ ੧॥**

ਨਵਖੰਡ ਪ੍ਰਿਥਮੀ ਕੇ ਮਾਲਕ ਪ੍ਰਮੇਸ਼ੁਰ ਕੋ ਮਾਂਗੇ ਸੋ ਜੋਗੀ ਜਗਤ ਮੇਂ (ਸਾਰਾ) ਸ੍ਰੇਸ਼ਟ ਹੈ ਵਾ ਪੂਰਨ ਹੈ॥੧॥

**ਐਸਾ ਜੋਗੀ ਨਉ ਨਿਧਿ ਪਾਵੈ॥**

ਐਸਾ ਜੋ ਜੋਗੀ ਹੈ ਸੋ ਨਉਨਿਧਿਓਂ ਕੋ ਪਾਉਤਾ ਹੈ।

**ਤਲਕਾ ਬ੍ਰਹਮੁ ਲੈ ਗਗਨਿ ਚਰਾਵੈ॥ ੧॥ ਰਹਾਉ॥**

ਤਲਕਾ ਬ੍ਰਹਮ ਜੀਵ ਕੋ (ਗਗਨ) ਊਪਰ ਕੇ ਬ੍ਰਹਮ ਮੇਂ ਬਿਚਰਾਵੈ ਅਰਥਾਤ ਜੀਵ ਕੋ ਬ੍ਰਹਮ ਰੂਪ ਕਰ ਚਿੰਤਨ ਕਰ।

**ਖਿੰਥਾ ਗਿਆਨ ਧਿਆਨ ਕਰਿ ਸੂਈ ਸਬਦ ਤਾਗਾ ਮਥ ਘਾਲੈ॥**

ਗਿਆਨ ਰੂਪ (ਖਿੰਥਾ) ਗੋਦੜੀ ਕਰੈ ਧਿਆਨ ਕੀ ਸੂਈ ਕਰੈ (ਸਬਦੁ) ਗੁਰਉਪਦੇਸ਼ ਕਾ ਤਾਗਾ (ਮਥ ਘਾਲੈ) ਬਿਚਾਰ ਸ ਬਟ ਕਰਕੇ ਪਾਵੈ॥

**ਪੰਚ ਤਤੁ ਕੀ ਕਰਿ ਮਿਰਗਾਨੀ ਗੁਰਕੈ ਮਾਰਗਿ ਚਾਲੈ॥ ੨॥**

ਪੰਚ ਤਤ ਕੀ ਜੋ ਰਹਿਤ ਹੈ ਤਿਸਕੋ ਮ੍ਰਿਗਸ਼ਾਲਾ ਕਰੈ ਗੁਰ ਉਪਦੇਸ਼ ਕੇ ਰਸਤੇ ਚਲੇ॥ ੨॥

**ਦਇਆ ਫਾਹੁਰੀ ਕਾਇਆ ਕਰਿ ਧੂਈ ਦ੍ਰਿਸਟਿ ਕੀ ਅਗਨਿ ਜਲਾਵੈ॥**

ਦਇਆ ਰੂਪ ਫਾਹੁਰੀ ਧਾਰਨ ਕਰੈ ਲਿੰਗ ਸਰੀਰ ਭਾਵ ਬੁਧੀ ਰੂਪੀ ਧੂਈ ਕਰੈ ਤਿਸਮੈਂ ਬ੍ਰਹਮ ਦ੍ਰਿਸ਼ਟਿ ਰੂਪ ਅਗਨ ਕੋ ਲਗਾਵੈ।

**ਤਿਸਕਾ ਭਾਉ ਲਏ ਰਿਦ ਅੰਤਰਿ ਚਹੁ ਜੁਗ ਤਾੜੀ ਲਾਵੈ॥ ੩॥**

ਔਰ ਤਿਸ ਧੂਣੀ ਕਾ ਸਿਧਾਂਤ ਹਿਰਦੇ ਮੈਂ ਧਾਰਨ ਕਰਲੈ ਚਾਰੇ ਜੁਗੋਂ ਮੈਂ ਪੂਰਨ ਪ੍ਰਮਾਤਮਾ ਕੋ ਦੇਖਨਾ ਇਹ (ਤਾੜੀ) ਸਮਾਧ ਲਗਾਵੈ॥ ੩॥

**ਸਭ ਜੋਗਤਣ ਰਾਮ ਨਾਮੁ ਹੈ ਜਿਸਕਾ ਪਿੰਡ ਪਰਾਨਾ॥**

ਸਬ ਜੋਗ ਕਾ ਸਾਰ ਰਾਮ ਕਾ ਨਾਮ ਹੈ ਜਿਸ ਰਾਮ ਕਾ(ਪਿੰਡੁ)ਸਰੀਰ ਮੇਂ ਪ੍ਰਾਣੋਂ ਕਾ ਸਮਦਾਇ ਧਾਰਨ ਕੀਆ ਹੂਆ ਹੈ

**ਕਹੁ ਕਬੀਰ ਜੇ ਕਿਰਪਾ ਧਾਰੈ ਦੇਇ ਸਚਾ ਨੀਸਾਨਾ॥੪॥੭॥**

ਸ੍ਰੀ ਕਬੀਰ ਜੀ ਕਹਿਤੇ ਹੈ ਜੇ ਰਾਮ ਕ੍ਰਿਪਾ ਧਾਰਨ ਕਰੈ ਤੋ ਨਾਮ ਰੂਪੀ ਸਚਾ (ਨੀਸਾਨਾ) ਪਰਵਾਨਾ ਦੇਤਾ ਹੈ॥ ੪॥੭॥

ਆਸਾ॥ ਕਾਜ਼ੀ ਨੇ ਗੁਸਾਂਈ ਕਬੀਰ ਜੀ ਸੇ ਕਹਾ ਆਪ ਸ਼ਰਾ ਅਨੁਸਾਰ ਚਲਾ ਕਰੋ ਔਰ ਰੋਜ਼ਾ ਨਿਮਾਜ਼ ਕੁਰਾਨ ਪੜਾ ਕਰੋ ਤਿਸ ਪ੍ਰਤਿ ਕਹਿਤੇ ਹੈ।

**ਆਸਾ ॥ ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ ॥**

ਹੇ ਕਾਜ਼ੀ ਇਹ ਕਹੋ ਹਿੰਦੂ ਔਰ ਮੁਸਲਮਾਨ ਕਹਾਂ ਸੇ ਆਏ ਹੈਂ ? ਔਰ ਸ਼ਰਾ ਕੇ ਰਸਤੇ ਪਰ ਕਿਸ ਨੇ ਸ੍ਰਿਸ਼ਟੀ ਚਲਾਈ ਹੈ। ਭਾਵ ਇਹ ਕਿ ਮੁਸਲਮਾਨੋਂ ਕਾ ਮਤ ਨਵੀਨ ਹੈ।

**ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ ॥ ੧ ॥**

ਪਹਿਲੇ ਅਪਨੇ ਮਨ ਮੇਂ (ਸੋਚਿ) ਬਿਚਾਰ ਕਰ ਪੁਨਾ (ਕਵਾਦੇ) ਉਤਰ ਦੇਹ ਕਿ ਕਿਸ ਨੇ ਬਹਿਸ਼ਤ ਕੀ ਜਗਾ ਪਾਈ ਹੈ ਔਰ ਕਿਸ ਨੇ ਦੋਜ਼ਕ ਕੀ ਜਗਾ ਪਾਈ ਹੈ ॥ ੧ ॥

**ਕਾਜੀ ਤੈ ਕਵਨ ਕਤੇਬ ਬਖਾਨੀ ॥**

ਹੇ ਕਾਜ਼ੀ ਤੈਨੇ ਕੌਨ ਕਿਤਾਬ ਕਾ ਮਤ ਲੇ ਕਰ ਸ਼ਰਾ ਹਮ ਸੇ ਕਹੀ ਹੈ।

**ਪੜ੍ਹਤ ਗੁਨਤ ਐਸੇ ਸਭ ਮਾਰੇ ਕਿਨਹੂੰ ਖਬਰਿ ਨ ਜਾਨੀ ॥ ੧ ॥ ਰਹਾਉ ॥**

ਜੋ ਸ਼ਰੈ ਕੀ ਕਤਾਬੋਂ ਕੋ ਪੜ੍ਹਤੇ ਬਿਚਾਰਤੇ ਥੇ ਸੋ ਐਸੇ ਸਭ ਸ਼ਰੈ ਨੇ ਮਾਰ ਲੀਏ ਖ਼ੁਦਾਇ ਕੀ ਖਬਰ ਕਿਸੀ ਨੇ ਨਹੀਂ ਜਾਨੀ ਹੈ।

**ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ ॥**

ਇਸਤ੍ਰੀ ਕੇ ਪ੍ਰੇਮ ਕਰ ਸੁੰਨਤ ਕਰੀਤੀ ਹੈ ਕਿਜੋਂਕਿ ਇਬਰਾਹੀਮ ਨੇ ਅਪਨੀ ਪ੍ਰਥਮ ਇਸਤ੍ਰੀ ਸੇ ਨਿਯਮ ਕੀਆ ਥਾ ਕਿ ਮੈਂ ਦੂਸਰੀ ਇਸਤ੍ਰੀ ਕੇ ਸਾਥ ਜੋ ਜੋ ਅੰਗ ਸਪਰਸ ਕਰੋਂ ਤਉ ਤੂੰ ਮੇਰਾ ਸੋ ਸੋ ਅੰਗ ਕਾਟ ਲੇਵੀਂ। ਸੋ ਸਮਝ ਪਾ ਕਰ ਕਿਸੀ ਐਸੇ ਰੋਗ ਮੇਂ ਗ੍ਰਸਾ ਗਜਾ ਕਿ ਵੈਦੋਂ ਨੇ ਨਵੀਨ ਇਸਤ੍ਰੀ ਕਾ ਮੇਲ ਕਰਨਾ ਕਹਾ। ਜਬ ਇਬਰਾਹੀਮ ਨੇ ਉਸ ਪ੍ਰਥਮ ਨਿਯਮ ਸੇ ਬਿਰੁਧ ਕੀਆ ਤਬ ਪ੍ਰਥਮ ਇਸਤ੍ਰੀ ਨੇ ਯੇਹ ਸੁੰਨਤ ਕੀ। ਸੋਈ ਸ਼ਰਾ ਪ੍ਰਚਲਤ ਹੋ ਗਈ। ਇਸੀ ਕੋ ਸੁੰਨਤ ਕਹਿਨੇ ਲਗੇ। ਸੋ ਮੈਂ ਇਸ ਸ਼ਰਾ ਕੋ ਨਹੀਂ ਮਾਨੋਂਗਾ। ਵਾ (ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉ ਗਾ ਭਾਈ) ਹੇ ਭਾਈ ਸਕਤ ਇਸਤ੍ਰੀ ਮੈਂ ਸਨੇਹ ਕਰਕੇ ਸੁੰਨਤ ਕੀਤੀ ਹੈ ਮੈਂ ਇਸ ਬਾਤ ਕੋ ਨਹੀਂ ਬਦਉ ਨਾਮ ਮਿਥਦਾ। ਕੈਸੇ ਸੰਛੇਪ ਤੇ ਸਾਖੀ ਐਸੇ ਹੈ:—

ਮੁਸਲਮਾਨਾਂ ਕਾ ਇਬਰਾਹੀਮ ਨਾਮ ਕਰਕੇ ਵਡਾ ਪੈਕੰਬਰ ਹੂਆ ਹੈ ਉਸਕੇ ਇਕ ਤਾਂ ਅਗੇ ਘਰ ਮੈਂ ਇਸਤ੍ਰੀ ਵਿਵਾਹੀ ਹੋਈ ਸੀ ਦੂਤੀ ਔਰ ਨਵੀਨ ਵਿਵਾਹੀ। ਜੋ ਨਈ ਵਿਵਾਹੀ ਥੀ ਉਸਨੇ ਇਬਰਾਹੀਮ ਨਾਲ ਇਹ ਕਰਾਰ ਕੀਆ ਕੇ ਮੈਂ ਤੇਰੇ ਪਾਸ ਤਬ ਰਹਾਂਗੀ ਜਦ ਮੇਰੇ ਕੋ ਛੋਡਕ ਔਰ ਇਸਤ੍ਰੀ ਨਾਲ ਸੰਬੰਧ ਨਹੀਂ ਕਰੇਂਗਾ। ਜਦੀ ਅੰਨ ਇਸਤ੍ਰੀ ਨਾਲ ਮਿਲੇਂਗਾ ਤਾਂ ਤੇਰਾ ਸੀਸ ਵੱਢ ਲਵਾਂਗੀ। ਇਬਰਾਹੀਮ ਨੇ ਕਹਿਆ ਨਹੀਂ ਕਰਾਂਗਾ। ਇਸ ਪ੍ਰਕਾਰ ਜੋ ਪਹਿਲੀ ਇਸਤ੍ਰੀ ਵਿਵਾਹੀ ਹੋਈ ਥੀ ਓਹ ਬਹੁਤ ਤੰਗ ਹੋਈ ਆਪਣੇ ਪੇਕੀਂ ਚਲੀ ਗਈ। ਇਕ ਇਬਰਾਹੀਮ ਕਾ ਮੁਰੀਦ ਸੀ। ਮੁਰੀਦ ਕਾ ਅਗੇ ਪੁਤ੍ਰ ਸੀ, ਉਸ ਮੁਰੀਦ ਕੇ ਪੁਤ੍ਰ ਕੀ ਜੋ ਇਸਤ੍ਰੀ ਉਸ ਇਸਤ੍ਰੀ ਕੋ ਮੁਰੀਦ ਕੇ ਪੁਤ੍ਰ ਨੇ ਪਰੀ ਤਿਆਗ ਕਰ ਦੀਆ ਸੀ। ਮੁਰੀਦ ਨੇ ਇਬਰਾਹੀਮ ਪਾਸ ਆਕੇ ਬੇਨਤੀ ਕੀਤੀ ਕੇ ਮੇਰੇ ਪੁਤ੍ਰ ਕੋ ਆਪ ਸਮਝਾਵੋ ਉਸਨੇ ਇਸਤ੍ਰੀ ਛੋਡ ਦਿਤੀ ਹੈ। ਇਬਰਾਹੀਮ ਨੇ ਮੁਰੀਦ ਕੋ ਕਹਿਆ ਕਿ ਪੁਤ੍ਰ ਕੋ ਮੇਰੇ ਪਾਸ ਲਿਆ। ਜਾਕੇ ਮੁਰੀਦ ਅਪਨੇ ਪੁਤ੍ਰ ਕੋ ਇਬਰਾਹੀਮ ਪਾਸ ਬੁਲਾਕੇ ਲਿਆਇਆ। ਇਬਰਾਹੀਮ ਮੁਰੀਦ ਕੇ ਪੁਤ੍ਰ ਕੋ ਅਪਨੇ ਪਾਸ ਬੈਠਾਕੇ ਕਹਿਣੇ ਲਗਾ ਜੋ ਆਪਣੀ ਇਸਤ੍ਰੀ ਛੋਡਦਾ ਹੈ ਸ਼ਾਸਤ੍ਰ ਮੈ ਲਿਖਾ ਹੈ ਉਸਕੇ ਜਪ ਤਪ ਕੀਏ ਸਭ ਨਸ਼ਟ ਹੋ ਜਾਤੇ ਹੈਂ ਏਹ ਮਹਾਂ ਪਾਪ ਹੈ ਆਪਣੀ ਇਸਤ੍ਰੀ ਤਿਆਗਨੀ। ਮੁਰੀਦ ਕਾ ਪੁਤ੍ਰ ਅਗੋਂ ਸੇ ਬੋਲਿਆ ਹੇ ਮਹਾਰਾਜ ਦੂਜੇ ਕੋ ਤਬ ਸਿਖਿਆ ਦੇਣੀ ਚਾਹੀਏ ਜਦੀ ਉਸਕੇ ਪਹਿਲੇ ਆਪ ਕਮਾਈਏ ਆਪ ਨੇ ਆਪਨੀ ਇਸਤ੍ਰੀ ਕਿਉਂ ਛੋਡ ਦਿਤੀ। ਇਬਰਾਹੀਮ ਨੇ ਵਿਚਾਰਿਆ ਹੈ ਤਾਂ ਠੀਕ ਵਾਰਤਾ, ਆਪ ਹੀ ਨਹੀਂ ਕਮਾਈ ਇਸਕੋ ਕਿਆ ਸਿਖਜਾ ਦੇਣੀ ਹੈ। ਇਹ ਕੁਤਰਕ ਸਹਾਰੀ ਨਾ ਗਈ। ਗਇਆ ਆਪਨੀ ਇਸਤ੍ਰੀ ਲੇਣੇ ਕੋ ਜਾਕੇ ਕਹਿਣੇ ਲਗਾ ਤੂੰ ਚਲ। ਉਸਨੇ ਕਹਿਆ ਮੈਂ ਬਹੁਤ ਤੰਗ ਰਹਿਤੀ ਹੂੰ, ਮੇਰੇ ਨਾਲ ਆਪ ਕਦੀ ਭੀ ਨਹੀਂ ਮਿਲੇ ਕਹਿਣੇ ਲਗੀ ਮੈਂ ਤਬ ਜਾਵਾਂਗੀ ਜਦੀ ਮੇਰੇ ਨਾਲ ਸੰਬੰਧ ਕਰੋਂ ਤਬ ਸਬੰਧ ਕੀਆ ਜਬ ਮੁੜਕੇ ਆਇਆ ਆਕੇ ਨਵੀਨ ਇਸਤ੍ਰੀ ਨਾਲ ਸੰਬੰਧ ਕੀਆ ਉਸਕੋ ਮੁਸ਼ਕ ਆਇਆ ਕਹਿਣੇ ਲਗੀ ਤੈਨੇ ਉਸ ਨਾਲ ਸੰਬੰਧ ਕੀਆ। ਇਬਰਾਹੀਮ ਨੇ

ਕਹਿਆ ਹਾਂ ਕੀਤਾ ਹੈ ਇਸਤ੍ਰੀ ਕਹਿਆ ਮੈਂ ਤੇਰੇ ਨਾਲ ਪ੍ਰਿਥਮ ਕਿਆ ਕਰਾਰ ਕੀਆ ਥਾ। ਇਬਰਾਹੀਮ ਨੇ ਕਹਿਆ ਮੈਂ ਤੇਰਾ ਸੰਸਾਰ ਮੈਂ ਸੰਨ ਚਲਾ ਦੇਤਾ ਹੂੰ ਜੋ ਜੋ ਅੰਗ ਉਸ ਨਾਲ ਲਗੇ ਹੈਂ ਓਹ ਓਹ ਅੰਗ ਕਟ ਦੇਤਾ ਹੂੰ। ਸੋ ਇਸ ਪ੍ਰਕਾਰ ਕਟੇ ਹੈਂ ਛਾਤੀ ਕੇ ਰੋਮ ਔਰ ਮੁੱਛਾਂ ਕੇ ਰੋਮ ਲਹਾ ਦੀਏ ਇੰਦ੍ਰੀ ਅਗੇ ਸੇ ਤੁਚਾ ਕਟਾ ਦਿਤੀ ਔਰ ਸਿਰ ਕੇ ਰੋਮ ਵਿਚ ਸੇ ਲਹਾ ਦੀਏ। ਟੰਗਾਂ ਅਸਥਾਨੀ ਸਥੂਨ ਕਟ ਦੀਆ ਇਸ ਪ੍ਰਕਾਰ ਕੀ ਰੀਤੀ ਮੁਸਲਿਆਂ ਕੀ ਉਥੇ ਸੇ ਸ਼ੁਰੂ ਹੋਈ ਹੈ। ਇਕ ਸ਼ਾਖੀ ਇਸ ਕੀ ਭਾਈ ਭਗਵਾਨ ਸਿੰਘ ਵਾਲੇ ਟੀਕੇ ਮੇਂ ਹੈ॥

**ਜਉਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ ॥ ੨ ॥**

ਜੋ ਖੁਦਾਇ ਕੋ ਮੈਨੂੰ ਤੁਰਕ ਕਰਨਾ ਹੀ ਮਨਜ਼ੂਰ ਹੋਗਾ ਤੋ (ਆਪਨ ਹੀ) ਆਪੇ ਹੀ ਕਟੀ ਜਾਵੈਗੀ॥ ੨॥

**ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ॥**

ਹੇ ਕਾਜ਼ੀ ਜੇਕਰ ਸੁੰਨਤ ਕਰਨੇ ਹੀ ਸੇ ਤੁਰਕ ਮਤ ਸਿਧ ਹੋਇਗਾ ਤੋ ਇਸਤ੍ਰੀ ਕਾ ਕਿਆ ਕਰੀਏਗਾ। ਭਾਵ ਸੁੰਨਤ ਕੈਸੇ ਕਰੋਗੇ।

**ਅਰਧ ਸਰੀਰੀ ਨਾਰਿ ਨ ਛੋਡੈ ਤਾਤੇ ਹਿੰਦੂ ਹੀ ਰਹੀਐ॥ ੩ ॥**

ਜੋ ਅਰਧ ਸਰੀਰੀ ਇਸਤ੍ਰੀ ਕਹੀ ਜਾਤੀ ਹੈ ਸੋ ਛੋਡਤੀ ਨਹੀਂ ਹੈ। ਵਾ ਤਿਸਕੋ ਪੁਰਸ਼ ਨਹੀਂ ਛੋਡਤਾ ਤਾਂਤੇ ਹਿੰਦੂ ਹੀ ਰਹੀਏ ਤੋ ਠੀਕ ਹੈ।

**ਛਾਡਿ ਕਤੇਬ ਰਾਮ ਭਜੁ ਬਉਰੇ ਜੁਲਮ ਕਰਤ ਹੈ ਭਾਰੀ॥**

ਹੇ ਬਉਰੇ ਕਾਜ਼ੀ ਤੂੰ ਭੀ (ਕਤੇਬ) ਕਿਤਾਬੋਂ ਕਾ ਪੜ੍ਹਨਾ ਛੋਡ ਕਰ ਰਾਮ ਰਾਮ ਭਜਨ ਕਰ ਕਿਉਂ ਤੂੰ ਭਾਰੀਜੁਲਮ ਪਾਪ ਕਰਤਾ ਹੈਂ।

**ਕਬੀਰੈ ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ॥ ੪ ॥ ੮ ॥**

ਕਬੀਰ ਨੇ ਤੋ ਰਾਮ ਕੀ ਟੇਕ ਲਈ ਹੈ ਜਿਨਕੀ ਬੁਧੀ(ਪਚ)ਜਲ ਕਰਹਾਰੀ ਹੈਸੋ(ਤੁਰਕ ਰਹੇ)ਚੁਪਕੇ ਹੋ ਰਹੇਹੈਂ॥੪॥੮॥

ਮ੍ਰਿਤਕ ਹੂਏ ਕੋ ਦੇਖ ਕਰ ਵੈਰਾਗਜ ਮਈ ਸ਼ਬਦ ਉਚਾਰਤੇ ਹੈਂ।

**ਆਸਾ॥ ਜਬ ਲਗੁ ਤੇਲੁ ਦੀਵੇ ਮੁਖਿ ਬਾਤੀ ਤਬ ਸੂਝੈ ਸਭ ਕੋਈ॥**

ਦ੍ਰਿਸ਼ਟਾਂਤ-ਜਬ ਤਕ ਸੂਖਮ ਦੇਹ ਰੂਪ ਦੀਵੇ ਮੈਂ ਸ੍ਵਾਸ ਤੇਲ ਹੈ ਤਬ ਤਕ ਮੁਖ ਮੇਂ ਰਸਨਾ ਬਾਤੀ ਹੈ, ਪ੍ਰਜੁਲਤ ਭਾਵ ਬਚਨ ਬੋਲਤਾ ਹੈ ਵਾ ਜਬ ਤਕ ਪ੍ਰਾਰਬਧ ਤੇਲ ਹੈ ਸ੍ਰਸਥਤੀ ਹੈ ਦੀਵਾ ਸਰੀਰ ਹੈ ਤਬ ਤਕ ਕਛੁ ਇਸਤ੍ਰੀ ਪੁਤ੍ਰਾਦਿ ਸੂਝਤਾ ਹੈ।

**ਤੇਲ ਜਲੇ ਬਾਤੀ ਠਹਰਾਨੀ ਸੂੰਨਾ ਮੰਦਰੁ ਹੋਈ॥ ੧॥**

ਤੇਲ ਜਲ ਗਿਆ ਔਰ ਬਾਤੀ ਸ੍ਵਾਸੋਂ ਕੀ ਵੰਠ ਨਾਮੇ ਸਭੀ ਗਿਣਤੀ ਪੂਰੀ ਹੋ ਗਈ ਤਬ ਯਹ ਮੰਦਰ ਸੂੰਨਾ ਹੋ ਜਾਤਾ ਹੈ॥ ੧॥

**ਰੇ ਬਉਰੇ ਤੁਹਿ ਘਰੀ ਨ ਰਾਖੈ ਕੋਈ॥**

ਹੇ ਬਉਰੇ ਜੀਵ ਤੁਝਕੋ ਪ੍ਰਾਨ ਬਜੋਗ ਕੇ ਬਾਦ ਘਰੀ ਭਰ ਭੀ ਕੋਈ ਘਰ ਮੇਂ ਨਹੀਂ ਰਾਖੈਗਾ।

**ਤੂੰ ਰਾਮ ਨਾਮੁ ਜਪਿ ਸੋਈ॥ ੧॥ ਰਹਾਉ॥**

ਤੂੰ ਸੋਈ ਰਾਮ ਨਾਮ ਕਾ ਜਾਪ ਕਰ ਜਿਸ ਜਾਪ ਤੇ ਜਨਮ ਮਰਨ ਤੇ ਰਹਿਤ ਹੋਇ॥ ੧॥

**ਕਾ ਕੀ ਮਾਤ ਪਿਤਾ ਕਹੁ ਕਾ ਕੋ ਕਵਨ ਪੁਰਖ ਕੀ ਜੋਈ॥**

ਮਾਤਾ ਕਿਸਕੀ ਹੈ ਔਰ ਪਿਤਾ ਕਹੋ ਕਿਸਕਾ ਹੈ ਔਰ ਕਿਸ ਪੁਰਖ ਕੀ (ਜੋਈ) ਇਸਤ੍ਰੀ ਹੈ।

ਘਟ ਫੂਟੇ ਕੋਊ ਬਾਤ ਨ ਪੂਛੈ ਕਾਢਹੁ ਕਾਢਹੁ ਹੋਈ ॥ ੨ ॥

ਜਬ ਯਹ (ਘਟ) ਸਰੀਰ ਫੂਟੇ ਜਾਤਾ ਭਯਾ ਤਬ ਉਸ ਮ੍ਰਿਤਕ ਕੀ ਕੋਈ ਸੁਖ ਅਨੰਦ ਕੀ ਬਾਤ ਨਹੀਂ ਪੂਛਤਾ ਔ ਕਾਢੋ ਕਾਢੋ ਹੋਤੀ ਹੈ ॥ ੨ ॥

ਦੇਹੁਰੀ ਬੈਠੀ ਮਾਤਾ ਰੋਵੈ ਖਟੀਆ ਲੇ ਗਏ ਭਾਈ ॥

ਦ੍ਵਾਰਕੀ ਦੇਹੁਰੀ ਪਰ ਬੈਠੀ ਹੂਈ ਮਾਤਾ ਰੁਦਨ ਕਰਤੀ ਰਹਿ ਜਾਤੀ ਹੈ (ਖਟੀਆ) ਮੰਜੀ ਵਾ ਸਿੜ੍ਹੀ ਕੋ ਉਠਾਇ ਕਰ ਭਾਈ ਲੋਗ ਲੇ ਜਾਤੇ ਹੈਂ।

ਲਟ ਛਿਟਕਾਏ ਤਿਰੀਆ ਰੋਵੈ ਹੰਸ ਇਕੇਲਾ ਜਾਈ ॥ ੩ ॥

ਕੇਸੋਂ ਕੋ ਖਿਲਾਰ ਕਰ ਇਸਤ੍ਰੀ ਰੁਦਨ ਕਰਤੀ ਹੈ। ਪਰੰਤੂ(ਹੰਸ)ਜੀਵ ਇਕੇਲਾ ਜਾਤਾ ਹੈ ਸਾਥ ਕੋਈ ਨਹੀਂ ਜਾਤਾ॥੩॥

ਕਹਤ ਕਬੀਰ ਸੁਨਹੁ ਰੇ ਸੰਤਹੁ ਭੈ ਸਾਗਰ ਕੈ ਤਾਈ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਸੰਤੋ ਸੁਨੋ ਯਹ ਸਾਗਰ ਕੇ ਤਾਈਂ ਪ੍ਰਾਪਤ ਹੂਏ।

ਇਸੁ ਬੰਦੇ ਸਿਰਿ ਜੁਲਮੁ ਹੋਤ ਹੈ ਜਮੁ ਨਹੀ ਹਟੈ ਗੁਸਾਈ ॥ ੪ ॥ ੯ ॥ ਦੁਤੁਕੇ ॥

ਇਸ (ਬੰਦੇ) ਜੀਵ ਕੇ ਸਿਰ ਸੇ ਗੁਸਾਂਈ ਕਾ ਭੇਜਾ ਹੂਆ ਜਮ ਨਹੀਂ ਹਟਤਾ ਜੁਲਮ ਹੋਤਾ ਹੈ ਭਾਵ ਜੁਲਮ ਨਹੀਂ ਇਨਸਾਫ ਹੋਤਾ ਹੈ। ਵਾ ਇਸ ਜੀਵ ਸੇ ਅਨੇਕ ਅਪਰਾਧ ਹੋਤੇ ਹੈਂ ਇਸ ਸੇ ਜਮ ਇਸ ਕੇ ਸਿਰ ਪਰ ਸੇ ਨਹੀਂ ਹਟਤਾ ॥ ੪ ॥ ੯ ॥

ੴ ਸਤਿਗੁਰ ਪ੍ਰਸਾਦਿ ॥

ਆਸਾ ਸ੍ਰੀ ਕਬੀਰ ਜੀਉ ਕੇ ਚਉਪਦੇ ਇਕ ਤੁਕੇ ॥

ਪਰਮੇਸ਼ਵਰ ਕੋ ਬੇਅੰਤ ਔਰ ਵਿਚਾਰ ਦਵਾਰੇ ਤਿਸਕੀ ਪ੍ਰਾਪਤੀ ਦਿਖਾਵਤੇ ਹੈਂ।

ਸਨਕ ਸਨੰਦ ਅੰਤੁ ਨਹੀ ਪਾਇਆ ॥ ੧ ॥

ਸਨਕ ਸਨੰਦਨ ਸੇ ਦੋਨੋਂ ਦੂਸਰੇ ਭਾਈ ਸਨਾਤਨ ਸਨਤ ਕੁਮਾਰ ਭੀ ਜਾਨ ਲੇਨੇ। ਇਨ੍ਹੋਂ ਨੇ ਉਸ ਭਗਵੰਤ ਕਾ ਅੰਤ ਨਹੀਂ ਪਾਇਆ।

ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ ॥

ਬ੍ਰਹਮਾਂ ਨੇ ਭੀ ਬੇਦ ਪੜ੍ਹ ਪੜ੍ਹ ਕਰ ਜਨਮ ਬਿਤਾਇ ਦੀਆ। ਵਾ ਜਨਮ ਮਰਨ ਗਵਾਯਾ ਪਰੰਤੂ ਅੰਤ ਨਹੀਂ ਪਾਯਾ॥੧॥

ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ ॥

ਹੇ ਮੇਰੇ ਭਾਈ ਜਨੋਂ ਹਰਿ ਕਾ ਮਥਨਾ ਮਥੋ ਭਾਵ ਵਿਚਾਰ ਕਰੋ। ਪ੍ਰੰਤੂ:-

ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥

(ਸਹਜ) ਸਾਂਤਿ ਕਰ ਮਥੋ ਜਿਸ ਸੇ ਤਤ੍ਵ ਸਿਧਾਂਤ ਕਹੀਂ ਜਾਤਾ ਨ ਰਹੈ।

॥ ੧ ॥ ਰਹਾਉ ॥ ਤਨੁ ਕਰਿ ਮਟਕੀ ਮਨ ਮਾਹਿ ਬਿਲੋਈ ॥

ਸਰੀਰ ਕੋ ਮਟਕੀ ਕਰੋ ਤਿਸਮੇਂ ਮਨਕੋ (ਬਿਲੋਈ) ਮਧਾਨੀ ਕਰੋ।

ਇਸੁ ਮਟਕੀ ਮਹਿ ਸਬਦੁ ਸੰਜੋਈ ॥ ੨ ॥

ਇਸ ਮਟਕੀ ਮੈਂ ਸ਼ਬਦ ਭਾਵ ਗੁਰ ਉਪਦੇਸ਼ ਰੂਪ ਦੁਧ ਕੋ (ਸੰਜੋਇ) ਮਿਲਾਵਹੁ ॥ ੨ ॥

## ਹਰਿ ਕਾ ਬਿਲੋਵਨਾ ਮਨ ਕਾ ਬੀਚਾਰਾ ॥

ਮਨ ਕਾ ਆਸਰਾ ਜੋ ਚੈਤੰਨਜ ਤਿਸਕਾ ਜੋ ਬੀਚਾਰ ਕਰਨਾ ਹੈ। ਯਹੀ ਹਰਿ ਕਾ (ਬਿਲੋਵਨਾ) ਮਥਨਾ ਹੈ ਜੋ ਬੀਚਾਰ ਕਰਤਾ ਹੈ।

## ਗੁਰ ਪ੍ਰਸਾਦਿ ਪਾਵੈ ਅੰਮ੍ਰਿਤ ਧਾਰਾ ॥ ੩ ॥

ਸੋ ਗੁਰੋਂ ਕੀ ਕ੍ਰਿਪਾ ਕਰਕੇ ਆਤਮਾਨੰਦ ਅੰਮ੍ਰਿਤ ਕੀ ਧਾਰ ਪਾਵਤਾ ਹੈ। ੩ ॥

## ਕਹੁ ਕਬੀਰ ਨਦਰਿ ਕਰੇ ਜੇ ਮੀਰਾ ॥

ਸ੍ਰੀ ਕਬੀਰ ਜੀ ਕਹਿਤੇ ਹੈਂ (ਮੀਰਾ) ਪਾਤਸ਼ਾਹ ਅਕਾਲ ਪੁਰਖ ਜੇਕਰ ਕ੍ਰਿਪਾ ਕੀ ਨਦਰ ਕਰੇ।

## ਰਾਮ ਨਾਮੁ ਲਗਿ ਉਤਰੇ ਤੀਰਾ ॥ ੪ ॥ ੧ ॥ ੧੦ ॥

ਤਬ ਰਾਮ ਨਾਮ ਜਪ ਕਰਕੇ ਜੀਉ ਸੰਸਾਰ ਸਮੁੰਦਰ ਸੇ ਉਤਰ ਕਰ (ਤੀਰ) ਕਨਾਰਾ ਪਾਵਤਾ ਹੈ ਭਾਵ ਮੋਖਜ ਕੋ ਪ੍ਰਾਪਤ ਹੋਤਾ ਹੈ ॥ ੪ ॥ ੧ ॥ ੧੦ ॥

ਆਸਾ। ਗਜਾਨਵਾਨ ਕੀ ਦਸ਼ਾ ਕਹਿਤੇ ਹੂਏ ਪਰਮ ਪਦ ਕੀ ਪ੍ਰਾਪਤੀ ਕਾ ਸਾਧਨ ਕਹਿਤੇ ਹੈਂ।

## ਬਾਤੀ ਸੂਕੀ ਤੇਲੁ ਨਿਖੂਟਾ ॥

ਆਸਾ ਰੂਪੀ ਬਾਤੀ ਸੁਕ ਗਈ ਕਿਯੋਂਕਿ ਲੋਭ ਤੇਲ (ਨਿਖੂਟਾ) ਨਹੀਂ ਰਹਾ।

## ਮੰਦਲੁ ਨ ਬਾਜੈ ਨਟੁ ਪੈ ਸੂਤਾ ॥ ੧ ॥

(ਮੰਦਲੁ) ਢੋਲ ਭਾਵ ਸਰੀਰੁ ਨਹੀਂ ਬਾਜਤਾ ਭਾਵ ਬਿਯਹਾਰੋਂ ਮੇਂ ਨਹੀਂ ਪ੍ਰਵਿਰਤ ਹੋਤਾ ਕਿਉਂਕਿ (ਨਟੁ) ਮਨ ਸਤ ਸੰਗ, ਮੇਂ (ਪੈ) ਪੜ ਕਰ ਸੰਤੋਖ ਵਾ ਸਾਂਤ ਨਿੰਦ੍ਰਾ ਮੇਂ ਸੋ ਰਹਾ ਹੈ ॥ ੧ ॥

## ਬੁਝਿ ਗਈ ਅਗਨਿ ਨ ਨਿਕਸਿਓ ਧੂੰਆ ॥

ਹੇ ਭਾਈ ਅਬ ਤ੍ਰਿਸਨਾ ਅਗਨਿ ਬੁਝ ਗਈ ਔਰ ਸੰਕਲਪ ਬਿਕਲਪ ਧੂੰਆਂ ਨਹੀਂ ਨਿਕਲਤਾ ਹੈ।

## ਰਵਿ ਰਹਿਆ ਏਕੁ ਅਵਰੁ ਨਹੀ ਦੂਆ ॥ ੧ ॥ ਰਹਾਉ ॥

ਹੇ ਭਾਈ ਅਬ ਤੋ ਯਹ ਦ੍ਰਿਸ਼ਟੀ ਹੂਈ ਹੈ ਕਿ ਏਕ ਰਾਮ ਸਭ ਮੈਂ ਰਮ ਰਹਾ ਹੈ ਦੂਸਰਾ ਕੋਈ ਹਈ ਨਹੀਂ ॥ ੧ ॥

## ਤੂਟੀ ਤੰਤੁ ਨ ਬਜੈ ਰਬਾਬੁ ॥

ਬਾਸਨਾ ਰੂਪੀ (ਤੰਤੁ) ਤਾਰ ਟੂਟ ਗਈ ਔਰ ਅਗਜਾਨ ਬਿਸਿਸ੍ਰ ਹੰਕਾਰ ਰੂਪੀ ਰਬਾਬ ਨਹੀਂ ਬਜਤਾ ਹੈ।

## ਭੂਲਿ ਬਿਗਾਰਿਓ ਅਪਨਾ ਕਾਜੁ ॥੨॥

ਜਿਸ ਬਾਸ਼ਨਾ ਮੇਂ ਭੂਲ ਕਰ ਅਪਨਾ (ਕਾਰਜ) ਮੋਖਜ ਰੂਪ ਬਿਗਾੜਾ ਹੂਆ ਥਾ ਉਸ ਭੂਲ ਕੋ ਅਬ ਤਿਆਗ ਦੀਆ ਔਰ ਅਪਨੇ ਕਾਰਜ ਕੋ ਸਵਾਰ ਲੀਆ ॥੨॥ ਵਾ ਅਗਜਾਨ ਬਸਿਸ੍ਰ ਹੰਕਾਰ ਰੂਪੀ ਰਬਾਬ ਨਹੀਂ ਬਜਤਾ ਹੈ ਜਿਸ ਬਾਸਨਾ ਮੇਂ ਭੂਲ ਕਰ ਅਪਨਾ ਮੋਖਜ ਰੂਪ ਕਾਰਜ ਬਿਗਾੜਾ ਹੂਆ ਥਾ ਸੋ ਅਬ ਬਾਸ਼ਨਾ ਰੂਪੀ (ਤੰਤ) ਤਾਰ ਟੂਟ ਗਈ ਹੈ ਜਬ ਸਮਝੇ ਤਬ ਕਾਰਜ ਸਵਾਰ ਲੀਆ ॥੨॥

## ਕਥਨੀ ਬਦਨੀ ਕਹਨੁ ਕਹਾਵਨ ॥

(ਕਥਨੀ) ਕਥਾ (ਬਦਨੀ) ਕਵੀਸ਼ਰੀ ਇਨਕਾ ਜੋ ਕਹਨਾਂ ਥਾ ਔਰ ਲੋਗੋਂ ਸੇ ਕਹਾਵਨਾ ਥਾ।

## ਸਮਝ ਪਰੀ ਤਉ ਬਿਸਰਿਓ ਗਾਵਨੁ ॥੩॥

ਜਬ ਅਪਨੇ ਸਰੂਪ ਕੀ ਸਮਝ ਪਰੀ ਤਬ ਸਕਾਮਤਾ ਕਰ ਗਾਵਨਾ ਸਭ ਬਿਸਰ ਗਿਆ ਹੈ ॥੩॥

ਕਹਿਤ ਕਬੀਰ ਪੰਜ ਜੋ ਚੂਰੇ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜੋ ਪੰਚ ਕਾਮਾਦਿ ਬਿਕਾਰੋਂ ਕੋ (ਚੂਰੇ) ਨਾਸ ਕਰ ਦੇਇ।

ਤਿਨਤੇ ਨਾਹਿ ਪਰਮ ਪਦੁ ਦੂਰੇ ॥੪॥੨॥੧੧॥

ਤਿਸਤੇ (ਪਰਮਪਦੁ) ਮੋਖਸ਼ ਦੂਰ ਨਹੀਂ ਹੈ ਅਰਥਾਤ ਵਹੁ ਮੋਖਸ਼ ਸਰੂਪ ਹੀ ਹੈ।॥੪॥੨॥੧੧॥ ਆਸਾ ॥ ਅਪਨੇ ਅਵਗੁਨੋ ਕੋ ਖਿਮਾ ਕਰਾਵਤੇ ਹੂਏ ਬੇਨਤੀ ਕਰਤੇ ਹੈਂ:-

ਆਸਾ ॥ ਸੁਤੁ ਅਪਰਾਧ ਕਰਤ ਹੈ ਜੇਤੇ ॥

ਪੁਤ੍ਰ ਜਿਤਨੇ ਔਗੁਨ ਕਰਤਾ ਹੈ।

ਜਨਨੀ ਚੀਤਿ ਨ ਰਾਖਸਿ ਤੇਤੇ ॥੧॥

ਤਿਤਨੇ ਹੀ ਮਾਤਾ ਚਿਤ ਮੈਂ ਨਹੀਂ ਰਾਖਤੀ ਹੈ ॥੧।

ਰਾਮਈਆ ਹਉ ਬਾਰਿਕੁ ਤੇਰਾ ॥

ਹੇ ਰਾਮ! ਮੈਂ ਤੇਰਾ ਬਾਲਕਾ ਹੂੰ।

ਕਾਹੇ ਨ ਖੰਡਸਿ ਅਵਗੁਨੁ ਮੇਰਾ ॥੧॥ਰਹਾਉ॥

ਤੂੰ ਮੇਰੇ ਅਉਗਨੋਂ ਕੋ (ਕਾਹੇ) ਕਿਸ ਵਾਸਤੇ ਨਹੀਂ ਨਾਸ ਕਰੇਗਾ,ਕਿੰਤੂ ਨਾਸ ਕਰੇਗਾ ॥

ਜੇ ਅਤਿ ਕ੍ਰੋਪ ਕਰੇ ਕਰਿ ਧਾਇਆ ॥

ਜੇ ਬਾਲਕ ਅਤ ਸੇ ਕੋਪ ਕਰਕੇ ਮਾਤਾ ਕੋ ਮਾਰਨੇ ਦੌੜਤਾ ਹੈ।

ਤਾ ਭੀ ਚੀਤਿ ਨ ਰਾਖਸਿ ਮਾਇਆ ॥੨॥

ਤੌ ਭੀ ਮਾਤਾ ਉਸ ਅਪਰਾਧ ਕੋ ਚਿਤ ਮੇਂ ਨਹੀਂ ਰਖਤੀ ਹੈ ॥੨॥

ਚਿੰਤ ਭਵਨਿ ਮਨੁ ਪਰਿਓ ਹਮਾਰਾ ॥

ਚਿੰਤਾ ਰੂਪ (ਭਵਨਿ) ਘੁਮਰੀ ਮੇਂ ਵਾ ਜਲ ਮੇਂ ਵਾ ਸਮੁੰਦਰ ਮੇਂ ਮੇਰਾ ਮਨ ਪੜ ਰਹਾ ਹੈ।

ਨਾਮ ਬਿਨਾ ਕੈਸੇ ਉਤਰਸਿ ਪਾਰਾ ॥ ੩ ॥

ਤੇਰੇ ਨਾਮ ਬਿਨਾਂ ਕੈਸੇ ਪਾਰ ਉਤਰਨਾ ਹੋਵੇਗਾ, ਭਾਵ ਨਹੀਂ ਹੋਤਾ ਹੈ ॥ ੩ ॥

ਦੇਹਿ ਬਿਮਲ ਮਤਿ ਸਦਾ ਸਰੀਰਾ ॥

ਐਸੀ ਨਿਰਮਲ ਬੁਧੀ ਸਦਾ ਹੀ ਹਮਾਰੇ ਸਰੀਰ ਮੇਂ ਦੇਹ।

ਸਹਜਿ ਸਹਜਿ ਗੁਨ ਰਵੈ ਕਬੀਰਾ ॥ ੪ ॥ ੩ ॥ ੧੨ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜੋ (ਸਹਿਜ ਸਹਿਜ) ਸਾਂਤ ਸੁਭਾਵ ਕੋ ਧਾਰ ਕਰ ਵਾ ਸਨੇ ਸਨੇ ਤੇਰੇ ਗੁਣੋਂ ਕੋ ਗਾਉਤਾ ਰਹਾਂ। ਸ੍ਰੀ ਕਬੀਰ ਜੀ ਕਹਿਤੇ ਹੈਂ ਐਸੀ ਨਿਰਮਲ ਬੁਧੀ ਸਦਾ ਹੀ ਹਮਾਰੇ ਸਰੀਰ ਮੇਂ ਦੇਹੁ ਜੋ (ਸਹਿਜਿ ਸਹਿਜਿ) ਸਾਂਤ ਸੁਭਾਵ ਕੋ ਧਾਰ ਕਰ। ਵਾ ਸਨੇ ਸਨੇ ਤੇਰੇ ਗੁਣੋਂ ਕੋ ਗਾਉਤਾ ਰਹਾਂ ॥ ੪ ॥ ੩ ॥ ੧੨ ॥ ਕਬੀਰ ਜੀ ਸੇ ਮੁਸਲਮਾਨੋਂ ਨੇ ਕਹਾ ਚਲੋ ਮਕੇ ਸ਼ਰੀਫ ਕਾ ਹਜ ਕਰ ਆਈਏ। ਤਿਨ ਕੋ ਉਤਰ ਦੇਤੇ ਹੈਂ।

ਆਸਾ ॥ ਹਜ ਹਮਾਰੀ ਗੋਮਤੀ ਤੀਰ ॥

(ਗੋ) ਬੇਦੋਂ ਮੇਂ ਹੈ (ਮਤੀ) ਜਿਨ ਕੀ ਤਿਨ ਸੰਤੋਂ ਕੇ (ਤੀਰ) ਪਾਸ ਜਾਨਾ ਇਹੀ ਹਮਾਰਾ (ਹਜ) ਜਾਤ੍ਰਾ ਹੈ।

**ਜਹਾਂ ਬਸਹਿ ਪੀਤੰਬਰ ਪੀਰ ॥ ੪ ॥**

ਜਿਨ ਸੰਤੋਂ ਮੇਂ (ਪੀਤੰਬਰ) ਪੀਤ ਬਸਨ ਧਾਰੀ ਬਿਸਨੂੰ ਪੀਰ ਬਸਤਾ ਹੈ ॥ ੧ ॥

**ਵਾਹੁ ਵਾਹੁ ਕਿਆ ਖੂਬੁ ਗਾਵਤਾ ਹੈ ॥**

(ਵਾਹੁ ਵਾਹੁ, ਧੰਨ ਹੈ ਧੰਨ ਹੈ ਸੰਤੋਂ ਕਾ ਸਮਦਾਉ ਕਿਆ ਭਲੇ ਹਰਿ ਕੇ ਗੁਨ ਗਾਉਤਾ ਹੈ।

**ਹਰਿ ਕਾ ਨਾਮੁ ਮੇਰੈ ਮਨਿ ਭਾਵਤਾ ਹੈ ॥ ੧ ॥ ਰਹਾਉ ॥**

ਤਿਨ ਸੰਤੋਂ ਦ੍ਵਾਰੇ ਕਹਾ ਹੂਆ ਹਰਿ ਕਾ ਨਾਮ ਮੇਰੇ ਮਨ ਕੋ ਭਾਵਤਾ ਹੈ।

**ਨਾਰਦ ਸਾਰਦ ਕਰਹਿ ਖਵਾਸੀ ॥**

ਨਾਰਦ ਸਾਰਦਾਦਿ ਜਿਨ ਕੀ ਚੌਰੀ ਬਰਦਾਰੀ ਆਦਿ ਸੇਵਾ ਕਰਤੇ ਹੈਂ।

**ਪਾਸ ਬੈਠੀ ਬੀਬੀ ਕਵਲਾ ਦਾਸੀ ॥ ੨ ॥**

ਅਰ ਬੀਬੀ ਕਮਲਾ ਦਾਸੀ ਹੋ ਕਰ ਜਿਨ ਕੇ ਪਾਸ ਬੈਠੀ ਰਹਿਤੀ ਹੈ ॥ ੨ ॥

**ਕੰਠੇ ਮਾਲਾ ਜਿਹਵਾ ਰਾਮੁ ॥**

ਜਿਨ ਕੈ ਕੰਠ ਮੇਂ ਮਾਲਾ ਹੈ ਅਰ ਮੁਖ ਕਰ ਰਾਮ ਰਾਮ ਕਹਿਤੇ ਹੈਂ।

**ਸਹੰਸ ਨਾਮੁ ਲੈ ਲੈ ਕਰਉ ਸਲਾਮੁ ॥ ੩ ॥**

ਹਜ਼ਾਰੋਂ ਵਾਰ ਨਾਮ ਲੇ ਲੇ ਕਰ ਤਿਨ ਸੰਤੋਂ ਕੋ ਪ੍ਰਨਾਮ ਕਰਤਾ ਹੂੰ ॥ ੩ ॥

**ਕਹਿਤ ਕਬੀਰ ਰਾਮ ਗੁਨ ਗਾਵਉ ॥**

ਸ੍ਰੀ ਕਬੀਰ ਜੀ ਕਹਿਤੇ ਹੈਂ ਮੈਂ ਤੋ ਰਾਮ ਕੇ ਗੁਨ ਗਾਉਤਾ ਹੂੰ।

**ਹਿੰਦੂ ਤੁਰਕ ਦੋਊ ਸਮਝਾਵਉ ॥ ੪ ॥ ੪ ॥ ੧੩ ॥**

ਹਿੰਦੂ ਔਰ ਤੁਰਕ ਦੋਨੋਂ ਕੋ ਰਾਮ ਗੁਨ ਗਾਉਨਾ ਹੀ ਸਮਝਾਉਤਾ ਹੂੰ ॥ ੪ ॥ ੪ ॥ ੧੩ ॥

**ਆਸਾ ਸ੍ਰੀ ਕਬੀਰ ਜੀਉ ਕੇ ਪੰਚ ਪਦੇ ॥ ੯ ॥ ਦੁਤੁਕੇ ॥**

**ੴ ਸਤਿਗੁਰ ਪ੍ਰਸਾਦਿ ॥**

ਕਿਸੀ ਮਾਲਨ ਕੋ ਕਿਸੀ ਪੰਡਤ ਵਾਸਤੇ ਫੂਲ ਤੋੜਤੀ ਦੇਖ ਕਰ ਤਿਸ ਮਾਲਨ ਪ੍ਰਤਿ ਵਾ ਪੰਡਿਤ ਪ੍ਰਤਿ ਗੁਸਾਈ ਕਬੀਰ ਜੀ ਕਹਿਤੇ ਹੈਂ।

**ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥**

ਕੋਈ ਪ੍ਰਿਥਮ ਸਾਧੂ ਸੀ ਫੇਰ ਸਾਧੂ ਪੁਨੇ ਤੇ ਪਤਨ ਹੋਕੇ ਦੇਹ ਅਧਯਾਸੀ ਹੋਣੇ ਲਗਾ ਵਿਸ਼ੇ ਲੰਪਟ ਹੂਆ।ਉਸ ਪ੍ਰਤੀ ਕਬੀਰ ਜੀ ਉਪਦੇਸ਼ ਦੇਤੇ ਹੈਂ ਜੀਵਾਂ ਕਾ (ਪਾਤੀ) ਕਹੀਏ ਪਤੀ ਕੌਨ ਬ੍ਰਹਮਾਂ ਜੀ, ਬ੍ਰਹਮਾ ਜੀ ਕਾ ਪਤੀ ਈਸ਼੍ਵਰ, ਹੇ ਮਾਇਆ ਮੈਂ ਲੀਨਬੁਧੀ ਵਾਲੇ ਤਿਸ ਪਤੀ ਨਾਲੋਂ ਤੂੰ ਬ੍ਰਿਤੀ ਤੋੜਦਾ ਹੈਂ ਤੇਰੇ ਕੋ ਚਾਹੀਏ ਨਾ ਬ੍ਰਿਤੀ ਤੋੜਾਵਾ ਹੇ ਮਾਲਨੀ ਜਿਸ (ਪਾਤੀ) ਪਤੇ ਅਤੇ ਫੁਲ ਕੋ ਤੂੰ (ਤੋਰੈ) ਤੋੜਤੀ ਹੈ ਉਸ ਮੇਂ (ਜੀਉ) ਚੈਤੰਨ ਕਲਾ ਹੈ ਵਾ ਹੇ ਮਾਇਆ ਮੈਂ ਲੀਨ ਬੁਧੀ ਵਾਲੇ ਪੰਡਿਤ, ਤੂੰ ਜੋ ਪਾਤ ਤੋੜਤਾ ਹੈ ਸੋ ਪਾਤ ਪਾਤ ਮੇਂ ਜੀਉ ਹੈ।

**ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥੧॥**

ਜਿਸ ਸਰੀਰ ਰੂਪੀ ਪਾਹਨ ਕਹੀਏ ਪੱਥਰ ਵਾਸਤੇ ਤੂੰ ਪਾਤੀ ਕਹੀਏ ਪਤੀ ਨਾਲੋਂ ਬ੍ਰਿਤੀ ਤੋੜਦਾ ਹੈਂ ਪਾਲਨੇ ਮੇਂ ਲਗਤਾ

ਹੈ ਸੋ ਸ਼ਰੀਰ ਰੂਪੀ ਪਾਹਨ ਜੜ ਨਿਰ ਜੀਉ ਕਹੀਏ ਅਸੱਤ ਜੜ ਦੁਖ ਰੂਪ ਹੈ। ਵਾ ਜਿਸ ਪਾਹਨ ਪੂਜਾ ਵਾਸਤੇ ਪਾਤੀ ਤੋੜਤੀ ਵ ਤੋੜਤਾ ਹੈ। ਸੋ ਪਾਹਨ (ਪੱਥਰ) (ਨਿਰਜੀਉ) ਜੜ ਹੈ।

## ਭੂਲੀ ਮਾਲਨੀ ਹੈ ਏਉ ॥

ਹੇ ਮਾਲਨੇ ਤੂੰ ਭੂਲੀ ਹੁਈ ਹੈ। ਵਾ ਹੇ ਪੰਡਿਤ ਮਾਇਆ ਮੇਂ ਲੀਨ ਹੁਈ ਔਰ ਪ੍ਰਮੇਸ਼ਵਰ ਸੇ ਭੂਲੀ ਹੁਈ ਬ੍ਰਿਤੀ ਵਾਲੇ ਹਮਾਰਾ ਕਥਨ (ਏਉ) ਇਸ ਪ੍ਰਕਾਰ ਹੈ। ਵਾ ਹੇ ਜੀਵ (ਏਉ) ਇਸ ਪ੍ਰਕਾਰ ਤੇਰੀ ਬੁਧੀ ਮਾਇਆ ਮੈਂ ਲੀਨ ਹੋਈ ਭੂਲ ਰਹੀ ਹੈ।

## ਸਤਿਗੁਰ ਜਾਗਤਾ ਹੈ ਦੇਉ ॥ ੧ ॥ ਰਹਾਉ ॥

ਸਤਿਗੁਰ (ਜਾਗਤਾ) ਚੇਤਨਜ ਦੇਵ ਹੈ ਭਾਵ ਇਹ ਕਿ ਸਤਿਗੁਰੋਂ ਕੀ ਪੂਜਾ ਕਰ। ਵਾ ਜਦੀ ਸਤਿਗੁਰ ਉਪਦੇਸ਼ ਦੇਉ ਨਾਮ ਦੇਵਨ ਤਬ ਗਯਾਨ ਜਾਗ੍ਰਤ ਮੈਂ ਜਾਗਤਾ ਹੈ।

## ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰ ਦੇਉ

ਪਾਤ ਬ੍ਰਹਮਾਂ ਰੂਪ ਹੈ ਡਾਰੀ ਬਿਸ਼ਨੂ ਰੂਪ ਹੈ ਫੁਲ ਸੰਕਰ ਦੇਵ ਕਾ ਰੂਪ ਹੈ। ਅੰਨਵੇ ਅਖਰ ਉਠਾਵਨੇ। (ਫੂਲ ਸੰਕਰ ਦੇਉ) ਕਰਮਾਂ ਦੇ ਕਰਨੇ ਮੈਂ ਇਹ ਜੀਵ ਫਲ ਨਾਮ ਪ੍ਰਫੁਲਤ ਹੋਕੇ ਸੰਭਲੀ ਪ੍ਰਕਾਰ ਦੇਉ ਨਾਮ ਹੰਕਾਰ ਕਰਦਾ ਹੈ ਓਹ ਜੋ ਹੰਕਾਰ ਪੂਰਬ ਕਰਮ ਕੀਏ ਉਨਕ ਅਨੁਸਾਰ ਇਸ ਜੀਵ ਕੋ ਅੰਨਵੇ ਕਰਨੇ। (ਪਾਤੀ ਬਿਸ਼ਨ ਬ੍ਰਹਮ ਡਾਰੀ) ਪਤੀ ਜੋ ਬਿਸ਼ਨ ਪ੍ਰਮੇਸ਼ੂਰ ਸੋ ਬ੍ਰਹਮਾਂ ਰੂਪ ਹੋਕੇ ਇਸਕੋ ਫੇਰ ਜਨਮੈਂ ਡਾਰੀ ਡਾਰਤਾ ਹੈ। ਅੰਨਵੇ ਪ੍ਰਸ਼ਨ:ਫੇਰ ਬੀ ਕਿਸੇ ਕੀ ਪੂਜਾ ਕਰਦਾ ਹੈ। ਉ: ।

## ਤੀਨਦੇਵ ਪ੍ਰਤਖਿ ਤੋਰਹਿ ਕਰਹਿ ਕਿਸਕੀ ਸੇਉ ॥ ੨ ॥

ਇਨ ਤੀਨੋਂ ਦੇਵਤੋਂ ਕੋ ਪ੍ਰਤਖਯ ਤੋੜ ਕਰ ਫਿਰ ਸੇਵਾ ਕਿਸਕੀ ਕਰੈਗੀ ਵਾ ਕਰੈਗਾ ॥ ੨ ॥ ਵਾ (ਤੀਨ ਦੇਵ ਪ੍ਰਤਖਿ ਤੋਰਹਿ) ਤਿੰਨ ਦੇਵਤਿਆਂ ਕੀ ਪੂਜਾ ਭੀ ਪ੍ਰਤਖ ਹੀ ਤੋੜ ਦੇਤਾ ਹੈ। ਵਾ ਤਿੰਨ ਦੇਵ ਤਿੰਨੇ ਸਰੀਰ ਪ੍ਰਤਖ ਹੀ ਤੋੜੇ ਅਭਾਵ ਕਰਦਾ ਹੈ। ਵਾ ਤਿੰਨੇ ਗੁਣ ਤੋੜੇ। (ਕਰਹਿ ਕਿਸਕੀ ਸੇਉ) ਫੇਰ ਓਹ ਗਿਆਨਵਾਨ ਕਿਸਕੀ ਸੇਵਾ ਕਰਦਾ ਹੈ ਕਿੰਤੂ ਕਿਸੇ ਕੀ ਸੇਵਾ ਨਹੀਂ ਕਰਦਾ। ਪ੍ਰਸ਼ਨ: ਅਗੇ ਸੰਪ੍ਰਦਾ ਲਈ ਕਿਸੀ ਕੋ ਉਪਦੇਸ਼ ਦੇਤਾ ਹੈ ਵਾ ਨਹੀਂ। ਉਤਰ: ਇਸ ਪ੍ਰਕਾਰ ਉਪਦੇਸ਼ ਦੇਤਾ ਹੈ।

## ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇਕੈ ਛਾਤੀ ਪਾਉ ॥

ਪਾਥਰ ਕੋ ਘੜ ਕਰ ਔ ਛਾਤੀ ਪਰ ਪੈਰ ਦੇਕਰ ਦੇਵਤਾ ਕੀ ਮੂਰਤ ਬਨਾਈ ਹੈ। (ਪਾਖਾਨ ਗਢਿ ਕੈ ਮੂਰਤਿ ਕੀਨੀ) ਹੇ ਪਿਆਰੇ ਪਾਖਾਨ ਨਾਮ ਪਥਰ, ਪਥਰ ਵਿਚੋਂ ਆਦੀ ਪ੍ਰਿਥਮੀ ਅਰਥਾਤ ਪ੍ਰਿਥਮੀ ਆਦਿਕ ਤਤਾਂ ਕੋ ਪ੍ਰਮੇਸ਼੍ਵਰ ਨੇ ਗਢਿ ਨਾਮ ਘੜਕੇ ਅਰਥਾਤ ਪੰਜ ਤਤ ਕਰਕੇ ਇਹ ਸਰੀਰ ਰੂਪੀ ਮੂਰਤੀ ਕੀਨੀ ਹੈ। ਪ੍ਰਸ਼ਨ: ਕੈਸੇ ਉਤਪੰਨ ਕਰੀ। ਉਤਰ ਦੇਕੇ ਛਾਤੀ ਪਾਉ ਮਾਤਾ ਕੀ ਛਾਤੀ ਉਪਰ ਪੈਰ ਦੇਕੇ ਪਿਤਾਨੇ ਕੀਤੀ ਹੈ। ਅਰਥਾਤ ਮਾਤਾ ਪਿਤਾਨੇ ਮਿਲਕੇ ਕੀਤੀ ਹੈ।

## ਜੋ ਏਹ ਮੂਰਤ ਸਾਚੀ ਹੈ ਤਉ ਗੜਨਹਾਰੇ ਖਾਉ ॥੩॥

ਓਹ ਗਯਾਨਵਾਨ ਐਸੇ ਉਪਦੇਸ਼ ਦੇਤਾ ਹੈ ਹੇ ਪਿਆਰੇ ਜਿਸ ਸਰੀਰ ਰੂਪੀ ਮੂਰਤੀ ਕੋ ਤੂੰ ਸਚੀ ਮੰਨ ਰਹਿਆ ਹੈ ਜਦੀ ਇਹ ਸਚੀ ਹੈ ਤਬ ਇਸ ਮੂਰਤੀ ਕੋ ਘੜਨਹਾਰੇ ਕੌਨ ਮਾਤਾ ਪਿਤਾ ਉਨਕਾ ਖੈ ਨਹੀਂ ਹੋਨਾ ਚਾਹੀਏ, ਉਹ ਖੈ ਹੋ ਜਾਤੇ ਹੈ ਤਾਂ ਇਸ ਮੂਰਤ ਨੇ ਕਿਥੇ ਸਚੀ ਹੋਣਾ ਹੈ ਇਹ ਭੀ ਨਾਸ ਜਾਨ (ਜਥਾ) ਸਾਧੋ ਇਹ ਤਨ ਮਿਥਿਆ ਜਾਨੋ। ਵਾ ਜੇਕਰ ਯਹ ਮੂਰਤ ਸਚੀ ਹੋਤੀ ਤੋ ਜੋ ਘੜਨੇਹਾਰੇ ਥੇ ਜਿਨ੍ਹੋਂ ਨੇ ਬੇਅਦਬੀ ਕੀ ਥੀ ਤਿਨਕੋ ਖਾਇ ਜਾਤੀ ਸੋ ਖਾਤੀ ਨਹੀਂ ਯਾ ਤੇ ਝੂਠੀ ਹੈ ॥੩॥

## ਭਾਤੁ ਪਹਿਤਿ ਅਰੁ ਲਾਪਸੀ ਕਰ ਕਰਾ ਕਾਸਾਰੁ ॥

(ਭਾਤ) ਚਾਵਲ ਅਰ (ਪਹਿਤਿ) ਦਾਲ ਔਰ (ਲਾਪਸੀ) ਮੀਠੀ ਕਢੀ (ਕਰਕਰਾ) ਕਰੜਾ ਕਾ ਸਾਰ ਭਾਵ ਪੰਜੀਰੀ। ਵਾ

(ਭਾਂਤ ਪਹਿਤ ਅਰਲਾਪਸੀ ਕਰ) ਭਾਂਤਾਂ ਭਾਂਤਾਂ ਕੇ ਕਪੜੇ ਬਸਤ੍ਰ ਪਹਿਤ ਕਹੀਏ ਪਹਿਰਦਾ ਹੈ ਔਰ ਜੋ ਤੂੰ ਨਾਨਾਂ ਪ੍ਰਕਾਰ ਕੇ ਲਾਪਸੀ ਨਾਮ ਹਾਵ ਭਾਵ ਕਰਦਾ ਹੈ। (ਕਰਾ ਕਾਸਾਰ) ਕਾਸਾਰ ਨਾਮ ਹੈ ਘਾਟੇ ਕਾ ਇਤਿਆਦਿਕ ਪਸਾਰੇ ਘਾਟੇ ਕਰਨੇ ਵਾਲੇ ਹੈਂ ਅਰਥਾਤ ਦੁਖ ਰੂਪ ਹੈਂ।

## ਭੋਗਨ ਹਾਰੇ ਭੋਗਿਆ ਇਸ ਮੂਰਤਿ ਕੇ ਮੁਖ ਛਾਰੁ ॥੪॥

ਇਨ ਪਦਾਰਥੋਂ ਕੋ ਭੋਗਨੇ ਹਾਰੇ ਪੁਜਾਰੀ ਨੇ ਭੋਗਾ ਔਰ ਮੂਰਤ ਕੇ ਮੁਖ ਮੇਂ ਤੋ ਛਾਰ ਭਸਮ ਹੀ ਪੜੀ। ਛਾਰ ਪੜਨੇ ਕਾ ਭਾਵ ਜਬ ਕੋਈ ਵਸਤੂ ਮੂਰਤੀ ਕੇ ਮੁਖ ਮੇਂ ਭੋਗ ਹੇਤ ਲਾਵਤੇ ਹੈਂ ਤਬ ਕੀੜੀਆਂ ਚੜ੍ਹਨੇ ਕੇ ਭਯ ਸੇ ਮੂਰਤ ਕੇ ਮੁਖ ਕੋ ਭਸਮ ਲਗਾ ਕਰ ਸਾਫ ਕਰ ਦੇਤੇ ਹੈਂ ਰਾਖ ਸੇ ਚਿਕਨਾਈ ਉਤਰ ਜਾਤੀ ਹੈ ਵਾ ਮੂਰਤ ਕੇ ਮੁਖ (ਛਾਰ) ਮਾਟੀ ਪਈ ਭਾਵ ਕੁਛ ਨਹੀਂ ਪੜਾ ਜੈਸੇ ਥੀ ਤੈਸੀ ਹੀ ਰਹੀ ॥੪॥ ਵਾ ਭੋਗਨਹਾਰਾ ਅਨੰਦ ਕੇ ਕੌਨ ਸਾਖੀ ਓਹੁ ਤਾਂ ਇਸ ਸ਼ਰੀਰ ਮੈਂ ਇਸਥਤ ਹੋਕੇ ਆਨੰਦ ਭੋਗ ਗਇਆ ਇਸ ਸ਼ਰੀਰ ਰੂਪੀ ਮੂਰਤੀ ਕੇ ਮੁਖ ਆਦਿਕ ਇੰਦ੍ਰੀਏ ਸਰਬ ਹੀ ਛਾਰ ਹੋ ਗਏ ਅਰਥਾਤ ਨਿਸਫਲ ਚਲੇ ਗਏ ਸਫਲੇ ਤਦ ਹੋਤੇ ਜੇ ਪ੍ਰਮੇਸ੍ਵਰ ਪਰੈਨੀ ਕਰਦਾ ॥੪॥

## ਮਾਲਨਿ ਭੂਲੀ ਜਗੁ ਭੁਲਾਨਾ ਹਮ ਭੁਲਾਨੇ ਨਾਹਿ ॥

ਮਾਲਨ ਭੀ ਭੂਲੀ ਹੈ ਵਾ ਮਾਇਆ ਮੈਲੀਨ ਹੂਈ ਪੰਡਿਤੋਂ ਕੀ ਬੁਧੀ ਭੂਲੀ ਔਰ ਜਗਤ ਭੀ ਭੂਲਾ ਹੈ ਪਰੰਤੂ ਹਮ ਨਹੀਂ ਭੂਲੇ ਜੇ ਕਹੋ ਆਪ ਕੈਸੇ ਨਹੀਂ ਭੂਲੇ। (ਮਾਲਨਿ ਭੁਲੀ ਜਗੁ ਭੁਲਾਨਾ) ਮਹਾਤਮਾਂ ਤਿਸ ਜੀਵ ਪ੍ਰਤੀ ਕਥਨ ਕਰਤੇ ਹੈਂ। ਹੇ ਜੀਵ ਮਾਇਆ ਵਿਚ ਲੀਨ ਹੋਈ ਇਕ ਤੇਰੀ ਹੀ ਬੁਧੀ ਨਹੀਂ ਭੁਲੀ ਸਰਬ ਜਗਤ ਹੀ ਮਾਇਆ ਵਿਚ ਲਗਕੇ ਭੁਲ ਰਹਿਆ ਹੈ ਅਗੇ ਤੇ ਜਦੀ ਗਯਾਨਵਾਨ ਕੋ ਕਹੇ ਆਪ ਨਹੀਂ ਭੁਲੇ ਆਪ ਭੀ ਸਾਰ ਸੰਸਾਰ ਮੇਂ ਆਏ। ਉਤਰ (ਹਮ ਭੂਲੇ ਨੇ ਨਾਹਿ) ਹਮ ਨਹੀਂ ਭੁਲੇ ਇਸ ਮੇਂ ਹੰਕਾਰ ਸਿਧ ਹੂਆ। ਉਤਰ:-

## ਕਹੁ ਕਬੀਰ ਹਮ ਰਾਮ ਰਾਖੇ ਕਿਰਪਾ ਕਰਿ ਹਰਿਰਾਇ ॥ ੫ ॥ ੧ ॥ ੧੪ ॥

ਕਬੀਰ ਜੀ ਕਹਿਤੇ ਹੈਂ ਹਰੀ ਬਿਆਪਕ ਰਾਜਾ ਨੇ ਕ੍ਰਿਪਾ ਕਰਕੇ ਹਮ ਰਾਖੇ ਹੈਂ ॥ ੫। ੧ ॥ ੧੪ ॥

## ਆਸਾ ॥ ਬਾਰਹ ਬਰਸ ਬਾਲਪਨ ਬੀਤੇ ਬੀਸ ਬਰਸ ਕਛੁ ਤਪੁ ਨ ਕੀਓ ॥

ਬਾਰਾਂ ਬਰਸ ਤੋ ਬਾਲਪਨੇ ਮੇਂ ਬੀਤ ਗਏ ਤਿਸਤੇ ਉਪਰਾਂਤ ਕੋ ਬੀਸ ਬਰਸੋਂ ਮੇਂ ਭੀ ਕਛੁ ਤਪ ਨਹੀਂ ਕੀਆ।

## ਤੀਸ ਬਰਸ ਕਛੁ ਦੇਵ ਨ ਪੂਜਾ ਫਿਰਿ ਪਛੁਤਾਨਾ ਬਿਰਧਿ ਭਇਓ ॥ ੧ ॥

ਤਿਸ ਤੇ ਉਪਰਾਂਤ ਜੋ ਤੀਸ ਬਰਸ ਥੇ ਤਿਨ ਮੇਂ ਭੀ ਕਛ ਪਰਮਾਤਮ ਪੂਜਾ ਨਹੀਂ ਕਰੀ ਫਿਰ ਬ੍ਰਿਧ ਅਵਸਥਾ ਹੋ ਗਈ ਔਰ ਪਸਚਾਤਾਪ ਕਰਨੇ ਲਗਾ ॥ ੧॥

## ਮੇਰੀ ਮੇਰੀ ਕਰਤੇ ਜਨਮੁ ਗਇਓ ॥

ਮੇਰੀ ਮੇਰੀ ਕਰਤੇ ਹੂਏ ਜਨਮ ਕਾ ਨਸ਼ਟ ਹੋ ਗਿਆ।

## ਸਾਇਰੁ ਸੋਖਿ ਭੁਜੰਗ ਬਲਇਓ ॥ ੧ ॥ ਰਹਾਉ ॥

ਭੁਜੋ ਕਾ ਬਲ ਰੂਪ (ਸਾਇਰ) ਸਮੁੰਦਰ ਬੁਢੇਪੇ ਰੂਪ ਅਗਸਤ ਨੇ ਸੋਖ ਲੀਆ ਹੈ।

## ਸੂਕੇ ਸਰਵਰਿ ਪਾਲਿ ਬੰਧਾਵੈ ਲੂਣੈ ਖੇਤਿ ਹਥਿ ਵਾਰਿ ਕਰੈ ॥

ਜੈਸੇ ਕੋਈ ਸੂਖੇ ਸਰੋਵਰ ਮੇਂ ਪਾਲ ਅਰਥਾਤ ਪਾਨੀ ਰੋਕਨੇ ਕੀ ਵਟ ਬੰਧਾਵੈ (ਲੂਨੈ ਖੇਤ) ਜੋ ਖੇਤ ਕਾਟ ਲੀਆ ਹੈ ਉਸਕੋ ਹਾਥੋਂ ਕਰਵਾੜ ਕਰੈ ਸੋ ਯਹ ਦੋਨੋਂ ਜਤਨ ਨਿਸਫਲ ਹੈਂ ਭਾਵ ਯਹ ਕਿ ਜੋ ਪੁਰਸ਼ ਬੁਢੇਪੇ ਸਮੇਂ ਸਰੀਰ ਮੇਂ ਬਲ ਰਖਣੇ ਵਾਸਤੇ ਅਨੇਕ ਪਰਕਾਰ ਕੇ ਜਤਨ ਕਰਤਾ ਹੈ। ਸੋ ਨਿਸਫਲ ਹੈ।

## ਆਇਓ ਚੋਰ ਤੁਰੰਤਹਿ ਲੇ ਗਇਓ ਮੇਰੀ ਰਾਖਤ ਮੁਗਧੁ ਫਿਰੈ ॥ ੨ ॥

ਮੂਰਖ ਪੁਰਸ਼ ਜਿਸ ਜਵਾਨੀ ਵਾ ਪ੍ਰਤਖਯ ਮਾਯਾ ਕੋ ਮੇਰੀ ਕਹਿ ਕਰ ਰਾਖਤਾ ਫਿਰਤਾ ਥਾ ਜਬ ਬੁਢੇਪਾ ਰੂਪ ਵਾ ਪ੍ਰਤਖਯ ਚੋਰ ਆਯਾ ਤਬ ਤਿਸਕੋ ਸ਼ੀਘਰ ਹੀ ਲੇਕਰ ਚਲਾ ਗਿਆ।

**ਚਰਨ ਸੀਸ ਕਰ ਕੰਪਨ ਲਾਗੇ ਨੈਨੀ ਨੀਰੁ ਅਸਾਰ ਬਹੈ ॥**

ਜਬ ਪੈਰ ਸਿਰ ਹਥ ਕਾਂਪਨੇ ਲਗ ਪੜੇ ਔਰ ਨੇਤਰੋਂ ਸੇ (ਅਸਾਰ) ਬਹੁਤ ਜਲ ਗਿਰਨੇ ਲਗਾ।

**ਜਿਹਵਾ ਬਚਨੁ ਸੁਧੁ ਨਹੀ ਨਿਕਸੈ ਤਬ ਰੇ ਧਰਮ ਕੀ ਆਸ ਕਰੈ ॥ ੩ ॥**

ਅਰੁ ਰਸਨਾ ਸੇ ਜਬ ਸੁਧ ਬਚਨ ਨਹੀਂ ਨਿਕਲੇਗਾ ਹੇ ਭਾਈ ਤਬ ਧਰਮ ਕਰਨੇ ਕੀ ਆਸਾ ਕਰੇਗਾ। ਭਾਵ ਫਿਰ ਕਛੁ ਨਹੀਂ ਹੋ ਸਕੇਗਾ ਭਾਵ ਯਹ ਹੈ ਕਿ ਐਸੀ ਦਸ਼ਾ ਸੇ ਪੂਰਬ ਮੋਖਸ਼ ਕੇ ਲੀਏ ਯਤਨ ਕਰੇ ॥੩॥

**ਹਰਿ ਜੀਉ ਕ੍ਰਿਪਾ ਕਰੈ ਲਿਵਲਾਵੈ ਲਾਹਾ ਹਰਿ ਹਰਿ ਨਾਮੁ ਲੀਓ ॥**

ਹਰਿ ਜੀ ਜਿਸ ਪਰ ਕ੍ਰਿਪਾ ਕਰਤਾ ਹੈ ਸੋ ਬ੍ਰਿਤੀ ਕੋ ਲਗਾਵਤਾ ਹੈ ਔ ਤਿਸੀ ਨੇ ਹਰਿ ਹਰਿ ਨਾਮ ਕਾ ਲਾਹਾ ਲੀਆ ਹੈ।

**ਗੁਰਪਰਸਾਦੀ ਹਰਿ ਧਨੁ ਪਾਇਓ ਅੰਤੇ ਚਲਦਿਆ ਨਾਲਿ ਚਲਿਓ ॥ ੪ ॥**

ਗੁਰੋਂ ਕੀ ਕ੍ਰਿਪਾ ਸੇ ਐਸਾ ਹਰਿ ਧਨ ਪਾਇਆ ਹੈ ਜੋ ਅੰਤ ਕੋ ਚਲਨੇ ਕੇ ਸਮਜ ਜੀਵੋਂ ਕੇ ਸਾਥ ਚਲਾ ਹੈ ॥ ੪ ॥

**ਕਹਤ ਕਬੀਰ ਸੁਨਹੁ ਰੇ ਸੰਤਹੁ ਅਨੁ ਧਨੁ ਕਛੂਐ ਲੈ ਨ ਗਇਓ ॥**

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਸੰਤਹੁ ਸੁਨਹੁ ਹਰੀ ਨਾਮ ਧਨ ਸੇ ਬਿਨਾਂ ਔਰ ਕੋਈ ਧਨ ਅਪਨੇ ਸਾਥ ਜੀਵ ਲੈ ਨਹੀਂ ਗਿਆ ਹੈ।

**ਆਈ ਤਲਬ ਗੋਪਾਲ ਰਾਇ ਕੀ ਮਾਇਆ ਮੰਦਰ ਛੋਡਿ ਚਲਿਓ ॥ ੫ ॥ ੨ ॥ ੧੫ ॥**

ਜਬ ਗੋਪਾਲ ਰਾਇ ਕੀ ਤਲਬ ਆਈ ਭਾਵ ਜਬ ਬੁਲਾਵਾ ਆਯਾ ਤਬ ਜੀਵ ਮਾਯਾ ਅਰ ਮੰਦਰੋਂ ਕੋ ਛੋੜ ਕਰ ਚਲਾ ਗਿਆ ॥ ੫ ॥ ੨ ॥ ੧੫ ॥ ਪਰਾਈ ਬਿਭੂਤੀ ਕੋ ਦੇਖ ਕਰ ਜੋ ਈਰਖਾ ਕਰਤੇ ਹੈਂ ਤਿਨਕੇ ਪ੍ਰਥਾਇ ਉਪਦੇਸ਼:-

**ਆਸਾ ॥ ਕਾਹੂ ਦੀਨੇ ਪਾਟ ਪਟੰਬਰ ਕਾਹੂ ਪਲਘ ਨਿਵਾਰਾ ॥**

ਪੂਰਬ ਕਿਸੀ ਨੇ ਬਸਤ੍ਰ ਔਰ (ਪਟੰਬਰ) ਰੇਸ਼ਮੀ ਬਸਤ੍ਰ ਨਿਵਾਰ ਕੇ ਬੁਨੇ ਪਲੰਘ ਦੀਏ ਹੈਂ ਤਿਸਕਾ ਫਲ ਅਬ ਪ੍ਰਮੇਸ਼ਵਰ ਨੇ ਉਨਕੋ ਵਹੀ ਪਦਾਰਥ ਦੀਏ ਹੈਂ ਸੋ ਸੁਖ ਭੋਗਤੇ ਹੈਂ ।

**ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ ॥**

ਕਿਸੀ ਪੁਰਸ਼ ਕੋ ਗਲੀ ਹੁਈ ਗੋਦੜੀ ਭੀ ਨਹੀਂ ਮਿਲਤੀ ਕਿਸੀ ਕੋ (ਪਰਾਰਾ) ਆਟੇ ਕੀ ਛਾਨ ਸੂੜੀ ਵ ਪਰਾ ਆਸਰੇ ਖਾਨੇ ਕੋ ਮਿਲਤਾ ਹੈ। ਵਾ ਕਿਸੀ ਕੇ ਘਰ ਮੇਂ ਸੋਨੇ ਕੋ (ਪਰਾਰਾ) ਧਾਨੋਂ ਕਾ ਪਰਾਲੂ ਭਾਵ ਕਖਫੂਸ ਕਾ ਬਿਸਤ੍ਰਾ ਸੋਨੇ ਵਾਸਤੇ ਹੈ। ਭਾਵ ਯਹ ਕਿ ਉਨੋਂ ਨੇ ਪੂਰਬ ਜਨਮ ਮੇਂ ਕਿਸੀ ਕੋ ਦਾਨ ਨਹੀਂ ਦੀਆ ਹੈ ॥ ੧ ॥

**ਅਹਿਰਖਵਾਦ ਨ ਕੀਜੈ ਰੇ ਮਨ॥**

ਰੇ ਮਨ (ਅਹਿਰਖਵਾਦ) ਈਰਖਾ ਅਰੁ (ਵਾਦ) ਝਗੜਾ ਨ ਕਰੀਏ।।

**ਸੁਕ੍ਰਿਤ ਕਰਿ ਕਰਿ ਲੀਜੈ ਰੇ ਮਨ ॥ ੧ ॥ ਰਹਾਉ ॥**

ਹੇ ਮਨ ਜੋ ਬਸਤ ਲੇਨੀ ਹੈ (ਸੁਕ੍ਰਿਤ) ਪੁੰਨਕਰ ਕਰਕੇ ਲੇ ਭਾਵ ਯਹ ਕਿ ਜਿਸਨੇ ਪਾਈ ਹੈ ਪੁੰਨ ਕਰਕੇ ਪਾਈ ਹੈ॥੧॥

**ਕੁਮ੍ਹਾਰੈ ਏਕ ਜੁ ਮਾਟੀ ਗੂੰਧੀ ਬਹੁ ਬਿਧਿ ਬਾਨੀ ਲਾਈ ॥**

ਬ੍ਰਹਮਾਂ ਕੁਮਾਰ ਨੇ ਪੰਚ ਤਤੋਂ ਰੂਪ ਮਾਟੀ ਗੂੰਧੀ ਭਾਵ ਤਤੋਂ ਕੋ ਮਿਲਾਯਾ ਹੈ ਉਸ ਸੇ ਸਭ ਪ੍ਰਕਾਰ ਕੇ ਸਰੀਰੋਂ ਰੂਪ ਭਾਂਡੇ ਬਨਾਏ ਹੈਂ ਔਰ ਕਰਮੋਂ ਰੂਪ ਵੰਨੀ ਲਗਾਈ ਹੈ ।

**ਕਾਹੂ ਮਹਿ ਮੋਤੀ ਮੁਕਤਾਹਲ ਕਾਹੂ ਬਿਆਧਿ ਲਗਾਈ ॥ ੨ ॥**

ਕਿਸੀ ਸਰੀਰ ਰੂਪ ਬਰਤਨ ਮੈਂ ਬੈਰਾਗ ਦੇ ਮੋਤੀ ਪਾਇ ਦੀਏ ਹੈਂ ਕਿਸੀ ਮੇਂ (ਮੁਕਤਾਹਲ) ਰਾਜ ਮੁਕਤਾ ਮੋਖਸ਼ ਪਦ ਪਾਇ ਦੀਆ ਹੈ ਕਿਸੀ ਮੈਂ ਯਾਰੀ ਚੋਰੀ ਮਿਥਯਾਦ ਕਰਮੋਂ ਕੀ ਬਿਆਧਿ ਲਗਾਇ ਦਈ ਹੈ ॥ ੨ ॥

## ਸੂਮਹਿ ਧਨ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ ॥

ਸੂਮ ਕੋ ਧਨ ਇਸ ਵਾਸਤੇ ਦੀਆ ਕਿ ਸੰਭਾਲਕੇ ਰਖੇ ਸੋ ਮੂਰਖ ਕਹਿਤਾ ਹੈ ਕਿ ਧਨ ਹਮਾਰਾ ਹੈ ਭਾਵ ਇਹ ਕਿ ਜੇਕਰ ਧਨ ਅਪਨਾ ਹੋਤਾ ਤੋ ਖਰਚ ਕਰਤਾ।

## ਜਮਕਾ ਡੰਡੁ ਮੂੰਡ ਮਹਿ ਲਾਗੈ ਖਿਨ ਮਹਿ ਕਰੈ ਨਿਬੇਰਾ ॥ ੩ ॥

ਜਬ ਸਿਰ ਮੈਂ ਜਮ ਕਾ ਡੰਡਾ ਲਗਤਾ ਹੈ ਤਬ ਸਭ ਕਰਮੋਂ ਕਾ ਨਿਬੇੜਾ ਕਰ ਦੇਤਾ ਹੈ ਭਾਵ ਪਾਪ ਰੂਪ ਕਰਮੋਂ ਕਾ ਦੁਖ ਫਲ ਭੁਗਾਵਤਾ ਹੈ। ੩ ॥

## ਹਰਿ ਜਨੁ ਊਤਮੁ ਭਗਤੁ ਸਦਾਵੈ ਆਗਿਆ ਮਨਿ ਸੁਖੁ ਪਾਈ ॥

ਜਿਨ੍ਹੋਂ ਨੇ ਹਰਿ ਗੁਰੂ ਕੀ ਆਗਿਆ ਮਾਨ ਕਰ ਸੁਖ ਕੀ ਨਿਧੀ ਭਾਵ ਮੋਖ ਪਦਵੀ ਪਾਈ ਹੈ ਸੋ ਹਰਿ ਜਨ ਉਤਮ ਭਗਤ ਕਹਾਤੇ ਹੈਂ ॥ ੪ ॥

## ਤਿਸੁ ਭਾਵੈ ਸਤਿ ਕਰਿ ਮਾਨੈ ਭਾਣਾ ਮੰਨਿ ਵਸਾਈ ॥ ੪ ॥

ਜੋ ਅਕਾਲ ਪੁਰਖ ਕੋ ਅਛਾ ਲਗਤਾ ਹੈ ਤਿਸਕੋ ਸਚ ਕਰ ਜਾਨਤੇ ਹੈਂ ਅਰ ਤਿਸਕੇ ਹੁਕਮ ਕੋ ਮਨਮੇਂ ਬਸਾ ਰਖਤੇ ਹੈਂ ॥ ੪ ॥

## ਕਹੈ ਕਬੀਰ ਸੁਨਹੁ ਰੇ ਸੰਤਹੁ ਮੇਰੀ ਮੇਰੀ ਝੂਠੀ ॥

ਸ੍ਰੀ ਕਬੀਰ ਜੀ ਕਹਿਤ ਹੈਂ ਹੇ ਸੰਤਹੁ ਸੁਨੋ ਇਹ ਜੋ ਮੇਰੀ ਮੇਰੀ ਕਰਨੀ ਹੈ ਸੋ ਝੂਠੀ ਰੀਤੀ ਹੈ।

## ਚਿਰਗਟ ਫਾਰਿ ਚਟਾਰਾ ਲੈ ਗਇਓ ਤਰੀ ਤਾਗਰੀ ਛੂਟੀ ॥ ੫ ॥ ੩ ॥ ੧੬ ॥

ਪ੍ਰਾਨ ਅਪਾਨ ਕੀ ਗਾਂਠ ਜੋ (ਚਰਗਟ) ਪਿੰਜਰੇ ਸਮਾਨ ਥੀਂ ਤਿਸਕੋ ਫਾਰ ਕਰਕੇ (ਚਟਾਰਾ) ਜੀਵ ਵਾ ਲਿੰਗ ਸਰੀਰ ਰੂਪ ਚਿੜੇ ਵਾ ਤੋਤੇ ਕੋ ਜਮ ਰੂਪ ਬਿੱਲਾ ਜਬ ਲੇ ਗਇਆ ਤਬ (ਤਰੀਤਾਗਰੀ) ਕੁਜੀ ਠੂਠੀ ਰੂਪ ਖਾਨ ਪਾਨ ਕੇ ਪਦਾਰਥ ਛੁਟ ਜਾਤੇ ਹੈ। ਵਾ ਤਨੀ ਹੁਈ ਨਾੜੀਆਂ ਔਰ ਇੰਦ੍ਰਯੋਂ ਕੀ ਗੋਲਕਾ ਰੂਪ ਜਾਲੀ ਜੋ ਥੀ ਸੋ ਛੂਟ ਗਈ ਹੈ॥

ਕੋਈ ਕਾਜ਼ੀ ਝਗੜਾ ਕਰਤਾ ਥਾ ਤਿਸ ਪ੍ਰਤੀ ਕਹਿਤੇ ਹੈਂ।

## ਆਸਾ ॥ ਹਮ ਮਸਕੀਨ ਖੁਦਾਈ ਬੰਦੇ ਤੁਮਰਾ ਜਸੁ ਮਨਿ ਭਾਵੈ ॥

ਹੇ ਖੁਦਾਇ ਕੇ ਬੰਦੇ ਹਮ ਤੋ (ਮਸਕੀਨ) ਗਰੀਬ ਹੈਂ ਔ ਤੁਮ ਕੋ ਮਨ ਮੈਂ (ਰਾਜਸੁ) ਰਜੋਗੁਨ ਭਾਵਤਾ ਹੈ। ਵਾ ਹਮਾਰੇ ਮਨ ਮੈਂ ਤੁਮਾਰਾ ਜਸ ਭਾਵਤਾ ਹੈ ਇਸ ਕਰਕੇ ਕਹਿਤੇ ਹੈਂ।

## ਅਲਹ ਅਵਲਿ ਦੀਨ ਕੋ ਸਾਹਿਬ ਜੋਰੁ ਨਹੀ ਫੁਰਮਾਵੈ ॥ ੧ ॥

ਅਲਹ ਜੋ ਸਭ ਕੇ (ਅਵਲਿ) ਆਦਿ ਹੈ ਔਰ ਸਭ ਦੀਨੋਂ ਗਰੀਬੋਂ ਵਾ ਧਰਮ ਕਾ ਸੁਾਮੀ ਹੈ ਵਹੁ ਕਿਸੀ ਪਰ ਬਲ ਕਰਨਾ ਨਹੀਂ ਕਹਿਤਾ ਹੈ ॥ ੧ ॥

## ਕਾਜੀ ਬੋਲਿਆ ਬਨਿ ਨਹੀ ਆਵੈ ॥ ੧ ॥ ਰਹਾਉ ॥

ਹੇ ਕਾਜ਼ੀ ਜੀ ਪ੍ਰਿਥਮ ਤੋ ਆਪ ਸੇ ਬੋਲਿਆ ਬਨ ਨਹੀਂ ਆਵਤਾ ਭਾਵ ਸੋਭਤਾ ਨਹੀਂ ਹੈ ਕਿਉਂਕਿ ਤੂੰ ਹਮਾਰੇ ਵਿਖੇ ਮਾਨਨੀਯ ਹੈ ਪਰੰਤੂ ਅਵਸ੍ਯ ਬੋਲਨਾ ਪੜਾ।

## ਰੋਜਾ ਧਰੈ ਨਿਵਾਜ ਗੁਜਾਰੈ ਕਲਮਾ ਭਿਸਤਿ ਨ ਹੋਈ ॥

ਹੇ ਕਾਜ਼ੀ ਰੋਜ਼ਾ ਰਖਤੇ ਹੋ ਨਿਮਾਜ਼ ਕਰਤੇ ਹੋ ਕਲਮਾ ਪੜਤੇ ਹੋ ਇਤਨੇ ਮੇਂ ਹੀ (ਭਿਸਤਿ) ਬੈਕੁੰਠ ਪ੍ਰਾਪਤੀ ਨਹੀਂ ਹੋਵੇਗੀ।

## ਸਤਰੁ ਕਾਬਾ ਘਟ ਹੀ ਭੀਤਰਿ ਜੇਕਰਿ ਜਾਨੈ ਕੋਈ ॥ ੨ ॥

ਕਈ ਵਾਰ ਕਾਬਾ ਪਰਸਨਾ ਏਹ ਹੈ (ਘਟ ਹੀ ਭੀਤਰਿ) ਜੋ ਨਿਸਚਜ ਕਰ ਅੰਤਰ ਮੁਖ ਹੋਨਾ ਹੈ (ਸਤਰ) ਲੁਕਿਆ ਹੋਇਆ ਕਾਬਾ ਜੋ ਪੀਰ ਹੈ ਭਾਵ ਸੁਧ ਬ੍ਰਹਮ ਘਟ ਹੀ ਵਿਖੇ ਹੈ ਜੇਕਰ ਕੋਈ ਉਸਕੋ ਜਾਨੇ ਸੋ ਸ੍ਰੇਸ਼ਟ ਹੈ।

## ਨਿਵਾਜ ਸੋਈ ਜੋ ਨਿਆਉ ਬਿਚਾਰੈ ਕਲਮਾ ਅਕਲਹਿ ਜਾਨੈ ॥

ਨਿਮਾਜ਼ ਕਾ ਪੜ੍ਹਨਾ ਇਹੀ ਹੈ ਜੋ ਨਿਆਉਂ ਕਾ ਕਰਨਾ ਹੈ ਕਲਮਾ ਇਹੀ ਹੈ ਜੋ (ਅਕਲ) ਕਲੇਸੋਂ ਸੇ ਰਹਿਤ ਪਰਮਾਤਮਾ ਕੋ ਜਾਨਣਾ ਹੈ।

## ਪਾਚਹੁ ਮੁਸਿ ਮੁਸਲਾ ਬਿਛਾਵੈ ਤਬ ਤਉ ਦੀਨ ਪਛਾਨੈ ॥ ੩ ॥

ਪਾਂਚ ਕਾਮਾਦਿ ਕੋ (ਮੁਸਿ) ਲੂਟਣਾ ਭਾਵ ਜੀਤਨਾ ਇਹੀ ਮੁਸਲਾ) ਆਸਨ ਵਾਸਨ ਬਿਛਾਵਨਾ ਹੈ। ਇਸ ਵਿਖੇ ਦੀਨ ਕਾ ਪਹਿਚਾਨਨਾ ਹੋਤਾ ਹੈ ॥ ੩ ॥

## ਖਸਮ ਪਛਾਨਿ ਤਰਸ ਕਰਿ ਜੀਅ ਮਹਿ ਮਾਰਿ ਮਣੀ ਕਰਿ ਫੀਕੀ ॥

ਸਭ ਜੀਵੋਂ ਮੈਂ ਸ੍ਵਾਮੀ ਕੋ ਪਹਿਚਾਨ ਕਰ (ਤਰਸ) ਦਯਾ ਕਰੁ ਅਰਥਾਤ ਜੀਵ ਹਿੰਸਾ ਨ ਕਰ ਅਰ ਸੰਸਾਰ ਕੀ ਬੀਜ ਰੂਪ (ਮਣੀ) ਮਮਤਾ ਵਾ ਵਡਿਆਈਆਂ ਕੋ ਮਾਰ ਕਰਕੇ ਫੀਕੀ ਕਰ ਦੇਹੁ।

## ਆਪੁ ਜਨਾਇ ਅਵਰ ਕਉ ਜਾਨੈ ਤਬ ਹੋਇ ਭਿਸਤਿ ਸਰੀਕੀ ॥ ੪ ॥

ਹੇ ਕਾਜ਼ੀ ਤੂੰ ਆਪ ਖ਼ੁਦਾਇ ਕੋ ਜਾਨ ਅਰ ਔਰੋਂ ਕੋ (ਜਨਾਇ) ਜਨਾਵੈ ਤਬ ਬੈਕੁੰਠ ਕਾ (ਸਰੀਕੀ) ਹਿਸੇਦਾਰ ਹੋਇੰਗਾ ॥ ੪ ॥

## ਮਾਟੀ ਏਕ ਭੇਖ ਧਰਿ ਨਾਨਾ ਤਾ ਮਹਿ ਬ੍ਰਹਮੁ ਪਛਾਨਾ ॥

ਜੈਸੇ ਏਕ ਮਿਤ੍ਰਕਾ ਕੇ ਅਨੰਤ ਪਾਤ੍ਰ ਹੋਤੇ ਹੈਂ ਤਿਸੀ ਪ੍ਰਕਾਰ ਨਾਨਾ ਪ੍ਰਕਾਰ ਕੇ ਭੇਖ ਭਾਵ ਸਰੀਰ ਧਾਰਨ ਕੀਏ ਹੈਂ ਸੋ ਸਭ ਮੇਂ ਏਕ ਬ੍ਰਹਮ ਹੀ ਪੂਰਨ ਹੈ ਐਸਾ ਪਹਿਚਾਨਨਾ ਥਾ ਸੋ ਨਾ ਪਹਿਚਾਨਾ।

## ਕਹੈ ਕਬੀਰਾ ਭਿਸਤ ਛੋਡਿ ਕਰਿ ਦੋਜਕ ਸਿਉ ਮਨ ਮਾਨਾ ॥ ੫ ॥ ੪ ॥ ੧੭ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਤਾਂਤੇ ਬੈਕੁੰਠ ਕਾ ਮਾਰਗ ਛੋਡ ਕਰਕੇ (ਦੋਜ਼ਕ) ਨਰਕ ਕੇ ਦੇਨੇ ਵਾਲੇ ਕਰਮੋਂ ਸੇ ਤੇਰਾ ਮਨ ਮਾਨਾ ਹੈ ॥ ੫ ॥ ੪ ॥ ੧੭ ॥ ਆਸਾ ॥ ੧ ਸ਼ਬਦ ਗਉੜੀ ਮੇਂ ਔਰ ਏਕ ਏਹੁ। ਏਕ ਜੋਗੀ ਕਬੀਰ ਜੀ ਕਾ ਸਨੇਹੀ ਥਾ ਤਿਸਕੇ ਪ੍ਰਾਨਾਂਤ ਸਮਜ ਕਹੇ ਹੈਂ।

## ਗਗਨ ਨਗਰਿ ਇਕ ਬੂੰਦ ਨ ਬਰਖੈ ਨਾਦੁ ਕਹਾ ਜੁ ਸਮਾਨਾ ॥

ਕਬੀਰ ਕਾ ਦੋਸਤ ਸੀ ਏਕ ਯੋਗੀ ਜਿਸ ਅਸਥਾਨ ਰਹਿਤਾ ਸੀ ਯੋਗੀ ਉਸ ਅਸਥਾਨ ਕਬੀਰ ਗਇਆ। ਅਗੇ ਸਰੀਰ ਪੜਿਆ ਦੇਖ ਕੇ ਸ਼ਬਦ ਉਚਾਰਿਆ। (ਗਗਨ ਨਗਰਿ) ਦਸਵੇ ਦੁਾਰ ਸੇ ਜੋ ਅੰਮ੍ਰਿਤ ਕੀ ਧਾਰਾ ਬਰਸਤੀ ਥੀ ਸੋ ਅਬ ਏਕ ਬੂੰਦ ਭੀ ਨਹੀਂ ਪੜਤੀ ਔਰ ਸੋ ਨਾਦ ਅਬ ਕਹਾਂ ਹੈ ਜੋ ਤਤ ਤੰਤੀ ਆਦਿਕ ਸ਼ਬਦ ਸੁਨਾਈ ਪੜਤਾ ਥਾ ਸੋ ਬੀਚ ਹੀ ਸਮਾਇ ਗਯਾ। ਵਾ ਜੋ ਦਸਮ ਦੁਆਰ ਉਸ ਵਿਚੋਂ ਇਕ ਬੂੰਦ ਯੋਗਾਨੰਦ ਕੀ ਨਹੀਂ ਬਰਸਤੀ ਨਾਦ ਜੋ ਦਸਮ ਦੁਆਰ ਕੇ ਵਾ ਨਾਦ ਅਗੇ ਕਹਿਤੇ ਹੈਂ ਕਹਾਂ ਸਮਾ ਗਏ।

## ਪਾਰਬ੍ਰਹਮ ਪਰਮੇਸੁਰ ਮਾਧੋ ਪਰਮ ਹੰਸੁ ਲੇ ਸਿਧਾਨਾ ॥ ੧ ।

ਪਰਮ ਹੰਸ ਜੋ ਜੋਗੀ ਥਾ ਸੋ ਪਾਰਬ੍ਰਹਮ ਪ੍ਰਮੇਸੂਰ ਮਾਧੋ ਮੇਂ ਅਪਨੇ ਆਪ ਕੋ (ਲੇ ਸਿਧਾਨਾ) ਲੇ ਗਯਾ ॥ ੧ ॥ ਵਾ ਆਉ ਪਾਰਬ੍ਰਹਮ ਜੀ ਆਉ ਪ੍ਰਮੇਸ੍ਵਰ ਜੀ ਆਉ ਮਾਧੋ ਜੀ ਆਉ ਪ੍ਰਮ ਹੰਸ ਜੀ ਜੋ ਆਪ ਐਸੇ ਵਚਨਾਂ ਕੋ ਬੋਲਤੇ ਸੇ ਸੋ ਉਨਾਂ ਨਿ ਖਲ ਵਚਨਾਂ ਕੋ ਕਹਾਂ ਲੇਕੇ ਸਿਧਾ ਗਏ।

## ਬਾਬਾ ਬੋਲਤੇ ਤੇ ਕਹਾ ਗਏ ॥

ਹੇ ਭਾਈ ਜੋਗੀ ਜੀ ਬੋਲਤੇ ਹੋਤੇ ਥੇ ਸੋ ਅਬ ਕਹਾਂ ਚਲੇ ਗਏ। ਵਾ ਓਹ ਯੋਗੀ ਕੈਸਾ ਸੀ ਜੋ ਕੋਈ ਪਾਸ ਜਾਤਾ ਉਸਕੋ ਕਹਿਨਾ ਆਓ ਬਾਬਾ ਜੀ ਐਸੇ ਵਾਕ ਕਹਾਂ ਚਲੇ ਗਏ।

## ਦੇਹੀ ਕੇ ਸੰਗਿ ਰਹਤੇ

ਜੋ ਇਸ ਦੇਹੀ ਕੇ ਸੰਗ ਰਹਿਤੇ ਥੇ। ਵਾ ਜੋ ਇਸ ਦੇਹੀ ਕੇ ਸੰਗ ਰਹਿਤੇ ਥੇ।

## ਸੁਰਤਿ ਮਾਹਿ ਜੋ ਨਿਰਤੇ ਕਰਤੇ ਕਥਾ ਬਾਰਤਾ ਕਹਤੇ ॥ ੧ ॥ ਰਹਾਉ ॥

(ਸੁਰਤਿ) ਗਜਾਨੁ ਮੇਂ ਕਥਾ ਬਾਰਤਾ ਕਹਿਤੇ ਹੋਤੇ ਥੇ ਔਰ ਬ੍ਰਹਮ ਕੇ (ਨਿਰਤੇ) ਨਿਰਨੇ ਕਰਤੇ ਥੇ।
(ਸੁਰਤਿ ਮਾਹਿ ਜੋ ਨਿਰਤੇ ਕਰਤੇ) ਸੁਰਤੀਆਂ ਵਿਚ ਅਰਥਾਤ ਸੰਗੀਤ ਅਨੁਸਾਰ ਜੋ ਆਪ ਨਿਰਤਕਾਰੀ ਯੋਗ ਰੂਪੀ ਕਰਤੇ ਥੇ (ਕਥਾ ਬਾਰਤਾ ਕਹਿਤੇ) ਕਥਾ ਵਾਰਤਾ ਕਹਿਕੇ ਮੇਰੇ ਕੋ ਸੁਨਾਵਤੇ ਸੇ ਸੋ ਸਰਬ ਹੀ ਕਹਾਂ ਗਏ।

## ਬਜਾਵਨ ਹਾਰੋ ਕਹਾ ਗਇਓ ਜਿਨਿ ਇਹੁ ਮੰਦਰੁ ਕੀਨਾ ॥

ਇਸ ਜੋਗ ਤੰਤੀ ਕੇ ਬਜਾਵਨ ਹਾਰਾ ਜੋ ਮਨ ਥਾ ਸੋ ਕਹਾਂ ਚਲਾ ਗਿਆ ਜਿਸਨੇ ਯਹ ਸਰੀਰ ਮੰਦਰ ਕੀਆ ਹੈ ਅਰਥਾਤ ਮਨ ਰਚਤ ਸੰਸਾਰ ਹੈ। ਵਾ ਮੰਦਰ ਨਾਮ ਹੈ ਮੰਦਲ ਢੋਲਕੀ ਦਾ ਢੋਲਕੀ ਦੇ ਬਜਾਵਨਹਾਰਾ ਯੋਗੀ ਕਹਾਂ ਚਲਾ ਗਿਆ ਜਿਸਨੇ ਇਹੁ ਮੰਦਰ ਨਾਮ ਢੋਲਕੀ ਕੀਤੀ ਸੀ॥ ੧ ॥ ਵਾ ਬਜਾਵਨ ਨਾਮ ਹੈ ਬਨਾਵਨ ਵਾਲੇ ਕਾ ਇਸ ਮੰਦਰ ਕੇ ਬਨਾਵਨਹਾਰਾ ਯੋਗੀ ਕਹਾਂ ਚਲਾ ਗਿਆ ਜਿਸ ਯੋਗੀ ਨੇ ਇਹ ਮੰਦਰ ਬਨਾਵਨਾ ਕੀਆ ਸੀ।

## ਸਾਖੀ ਸਬਦੁ ਸੁਰਤਿ ਨਹੀ ਉਪਜੈ ਖਿੰਚ ਤੇਜੁ ਸਭੁ ਲੀਨਾ ॥ ੨ ॥

ਜਬ ਪ੍ਰਾਨੋਂ ਕਾ ਤੇਜ ਸਭ ਕਾਲ ਭਗਵਾਨ ਨੇ ਖੈਂਚ ਲੀਆ ਤੋ ਅਬ ਸਾਖੀ ਸਬਦ ਜੋ ਸੁਰਤ ਪੂਰਬਕ ਕਰਤਾ ਥਾ ਸੋ ਨਹੀਂ ਉਪਜਤੇ ਹੈਂ ॥ ੨ ॥ ਵਾ ਸਾਖੀ ਨਾਮ ਦੋਹਾ ਸਬਦ ਨਾਮ ਚੌਪਈ ਸੁਰਤਿ ਨਾਮ ਰਾਮਾਇਨੀ ਹੋਤੀ ਹੈ ਛੇ ਤੁਕੀ ਛੰਦ। ਓਹ ਯੋਗੀ ਗੈਨ ਕਰਤਾ ਸੀ ਓਹ ਭੀ ਅਬ ਨਹੀਂ ਉਤਪਤ ਹੋਤੀਆਂ ਯੋਗੀ ਨੇ ਸਭ ਤੇਜ ਆਪਣੇ ਨਾਲ ਖਿੰਚ ਲੀਆ ॥

## ਸ੍ਰਵਨਨ ਬਿਕਲ ਭਏ ਸੰਗਿ ਤੇਰੇ ਇੰਦ੍ਰੀ ਕਾ ਬਲੁ ਥਾਕਾ ॥

ਹੇ ਜੋਗੀ ਜੋ ਤੇਰੇ ਸਰੀਰ ਕੇ ਸਾਥ ਸ੍ਰਵਨ ਸੰਜੋਗ ਰਖਤੇ ਹੂਏ ਸ਼ਬਦ ਕੋ ਸੁਨਤੇ ਥੇ ਸੋ ਸ੍ਰਵਨ (ਬਿਕਲ) ਕਲਾ ਸੇ ਰਹਿਤ ਭਾਵ ਸੱਤਾ ਸੇ ਰਹਿਤ ਜੜ ਹੋ ਗਏ ਹੈਂ ਅਰ ਔਰ ਇੰਦ੍ਰੀਓਂ ਕਾ ਬਲ ਥਕ ਗਿਆ ਹੈ। ਸਰਵਨ ਭੀ ਤੇਰੇ ਸੰਗ ਕੇ ਬਿਆਕੁਲ ਹੋ ਗਏ ਇੰਦ੍ਰੀ ਕਾ।

## ਚਰਨ ਰਹੇ ਕਰ ਢਰਕਿ ਪਰੇਹੈ ਮੁਖਹੁ ਨ ਨਿਕਸੈ ਬਾਤਾ ॥ ੩ ॥

ਚਰਨ ਚਲਨੇ ਸੇ ਰਹਿਤ ਹੂਏ ਹੈਂ ਹਾਥ ਭੀ ਸਤਾ ਰਹਿਤ (ਢਰਕਿ ਪਰੈ) ਗਿਰ ਪੜੇ ਹੈਂ ਮੁਖ ਸੇ ਬਚਨ ਨਹੀਂ ਨਿਕਲਤਾ ਹੈ ॥੩॥ ਵਾ ਚਰਨ ਤੇ ਹਥ ਸਰਬ ਢਿਰਕ ਪਰੇ ਮੁਖ ਸੇ ਕੀ ਬਾਤ ਨਹੀਂ ਨਿਕਸਦੀ ॥੩॥

## ਥਾਕੇ ਪੰਚ ਦੂਤ ਸਭ ਤਸਕਰ ਆਪ ਆਪਣੇ ਭ੍ਰਮਤੇ ॥

ਪੰਚ ਕਾਮਾਦਿ (ਦੂਤ) ਜਮਕੇ (ਹਲਕਾਰੇ) ਜੋ ਸਤ ਸੰਤੋਖਾਦਿ ਕੇ ਚੁਰਾਨੇ ਹਾਰੇ ਤਸਕਰ (ਚੋਰ) ਥੇ ਸੋ ਸਭ ਥਕ ਗਏ ਹੈਂ ਕੈਸੇ ਥੇ ਜੋ ਅਪਨੇ ੨ ਵਿਖੇ ਮੇਂ ਭ੍ਰਮਨ ਕਰਤੇ ਥੇ। ਵਾ ਤਸਕਰ ਜੋ ਚੋਰ ਸੇ ਪੰਚਦੂਤੀ ਦੇ ਕਰਨਹਾਰ ਸੇ ਥਾ ਕੇ ਆਪ ਆਪਨੀ ਤਰਫ ਭਰਮਾਵਨੇ ਵਾਲੇ ਅਰਥਾਤ ਲਜਾਵਨੇ ਵਾਲੇ ਜਮਦੂਤ ਮਹਿਕਾਈਲ ਜਬਰਾਈਲ ਇਤਿ-ਆਦਿਕ ਪੰਜ।

## ਥਾਕਾ ਮਨੁ ਕੁੰਚਰ ਉਰ ਥਾਕਾ ਤੇਜੁ ਸੂਤੁ ਧਰਿ ਰਮਤੇ ॥ ੪ ॥

ਮਨ ਰੂਪ ਸਹਤੀ (ਉਰ) ਰਿਦੇ ਅਸਥਾਨ ਕਾ ਜੋ ਰਹਿਨੇ ਵਾਲਾ ਥਾ ਸੋ ਭੀ ਥਕ ਗਿਆ ਹੈ ਜਿਸ ਮਨ ਕੇ ਤੇਜ

ਕੋ ਧਾਰ ਕਰ (ਸੂਤੁ) ਬਿਹਵਾਰੋਂ ਮੇਂ ਇੰਦ੍ਰਜ ਰਮਨ ਕਰਤੇ ਥੇ ॥ ੪ ॥ ਵਾ ਮਨ ਰੂਪੀ ਕੁੰਚਰ ਜੋ ਉਰ ਰੂਪੀ ਧਾਗਾ ਸੋ ਥਕਤ ਹੂਆ ਜਿਸ ਮਨ ਰੂਪੀ ਕੁੰਚਨ ਦੇ ਤੇਜ ਰੂਪੀ ਸੂਤ ਨਾਮ ਪ੍ਰਕਾਰ ਕੋ ਧਾਰਨ ਕਰਕੇ ਇੰਦ੍ਰੇ ਰਵਨ ਕਰਤੇ ਸੇ।

## ਮਿਰਤਕ ਭਏ ਦਸੈਬੰਦ ਛੂਟੇ ਮਿਤ੍ਰ ਭਾਈ ਸਭ ਛੋਰੇ ॥

ਜਬ ਜੋਗੀ ਜੀ ਮਿਰਤਕ ਭਏ ਤਬ ਦਸ ਜੋ ਇੰਦ੍ਰਜੋਂ ਕੇ ਸਾਥ ਸੰਬੰਧ ਰਖਨੇ ਹਾਰੇ ਜੋੜ ਥੇ ਬਿਸਜੇ ਸੇ ਛੂਟ ਗਏ ਮਿਤ੍ਰ ਭਾਈ ਭੀ ਸਭ ਛੋੜ ਦੀਏ ਹੈਂ। ਵਾ ਮਿਰਤਕ ਭਏ ਕੌਨ ਯੋਗੀ ਦਸ ਜੋ ਬੰਧ ਕੌਨ ਪ੍ਰਾਨ ਸੋ ਛੁਟ ਗਏ ਜਬ ਹਰੀ ਨੂੰ ਧਿਆਇਆ ਬ੍ਰਹਮ ਗਜਾਨ ਕੀ ਪ੍ਰਾਪਤੀ ਹੋਈ ਤਾਂ ਅਗਜਾਨ ਕਾਲ ਕੀ ਵਿਵਸਥਾ ਕਹਿਤੇ ਹੈਂ।

## ਕਹਤ ਕਬੀਰਾ ਜੋ ਹਰਿ ਧਿਆਵੈ ਜੀਵਤ ਬੰਧਨ ਤੋਰੇ ॥ ੫ ॥ ੫ ॥ ੧੮ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜੋ ਪੁਰਸ਼ ਇਸ ਪ੍ਰਕਾਰ ਜੀਵ ਭਾਵ ਸੇ ਰਹਿਤ ਹੋਕਰ ਹਰੀ ਕੋ ਧਿਆਵਤਾ ਹੈ ਸੋ ਸੰਸਾਰ ਬੰਧਨੋਂ ਕੋ ਤੋੜ ਦੇਤਾ ਹੈ। ਵਾ ਯਥਾਰਥ ਬੋਧ ਹੋਨੇ ਤੇ ਅਪਨੇ ਸਰੂਪ ਮੈਂ ਕਾਰਨ ਕਾਰਜ ਰੂਪ ਜਗਤ ਕਾ ਭਾਵ ਦਿਖਾਵਤੇ ਹੂਏ ਕਹਿਤੇ ਹੈਂ। ਹੇ ਭਾਈ ਜੋ ਅਗਿਆਨ ਕਾਲ ਮੇਂ ਨਿਰਗੁਣ ਸਰਗੁਣ ਆਦਿ ਸਾਪੇਖਕ ਸਬਦ ਬੋਲਤੇ ਥੇ ਸੋ ਅਬ ਕਹਾਂ ਗਏ ਜੋ ਸਬਦ (ਦੇਹੀ) ਜੀਵ ਕੇ ਸੰਗ ਰਹਿਤੇ ਥੇ ਕਥਾ ਬਾਰਤਾ ਕਹਿਤੇ ਹੂਏ ਜੋ ਬੁਧੀ ਵਿਖੇ ਨਿਰਨੇ ਕਰਤੇ ਥੇ ਨਿਰਨੇ ਕਹਾਂ ਗਏ। ਗਗਨ ਨਗਰ ਜੋ ਲੋਭ ਹੈ ਤਿਸਕੀ ਏਕ ਬੂੰਦ ਭਾਵ ਰੰਚਕ ਮਾਤ੍ਰ ਬਾਸ਼ਨਾ ਉਤਪਤਿ ਨਹੀਂ ਹੋਤੀ ਮੋਹ ਕਰ ਜੋ ਸਬਦ ਕਰਨਾ ਥਾ ਸੋ ਅਬ ਕਹਾਂ ਗਿਆ ਪਰਮਹੰਸ ਜੀਵ ਪਾਰਬ੍ਰਹਮ ਪ੍ਰਮੇਸ਼ਵਰ ਮੈਂ ਗਿਆ ਔਰ ਮਧੂ ਪ੍ਰਮੇਸ਼ਵਰ ਜੀਵ ਮੇਂ ਕਭਾਵ ਅਭੇਦ ਹੈ ਇੰਦ੍ਰੀਯੋਂ ਕੇ ਚੇਸ਼ਟਾ ਕਰਾਵਨੇ ਵਾਲਾ ਜੋ ਅਗਿਆਨ ਥਾ ਜਿਸਨੇ ਇਹ ਬ੍ਰਹਮੰਡ ਰੂਪ ਮੰਦਰ ਕੀਆ ਥਾ ਸੋ ਕਹਾਂ ਗਿਆ ਸਾਖੀਆਂ ਅਰ ਸਬਦ ਬੁਧੀ ਸੇ ਅਬ ਸਕਾਮ ਨਹੀਂ ਉਪਜਤੇ ਹੈਂ ਅਗਿਆਨ ਕਾ ਤੇਜ ਸਭ ਗਿਆਨ ਨੇ ਖੈਂਚ ਲੀਆ ਹੈ ਜਿਨ ਸ੍ਰਵਨੋਂ ਕਰ ਤੇਰ ਮੇਰ ਕੇ ਬਚਨ ਸੁਨਤਾ ਥਾ ਸੋ ਅਬ ਬਿਕਲ ਹੂਏ ਹੈਂ ਔਰ ਇੰਦ੍ਰੀਯੋਂ ਕਾ ਬਲ ਭੀ ਰਹਿ ਚੁਕਾ ਹੈ ਜੇ ਕਹੈ ਕੈਸੇ ਬਲ ਥਾਕਾ ਹੈ ਸੋ ਕਹਿਤੇ ਹੈਂ ਚਰਨਮੰਦ ਰਸਤੇ ਕੀ ਓਰ ਜਾਨੇ ਸੇ ਰਹਿ ਚੁਕੇ ਹੈਂ ਔਰ ਹਾਥ ਭੀ ਬਿਕਾਰੋਂ ਸੇ ਹਟ ਗਏ ਹੈਂ ਅਰ ਮੁਖ ਸੇ ਭੀ ਨਿੰਦਾ ਉਸਤਤੀ ਕੀ ਬਾਤ ਨਹੀਂ ਨਿਕਸਤੀ ਹੈ ਅਗਿਆਨ ਕਾਲ ਮੇਂ ਅਪਨੇ ਸ੍ਰੂਪ ਮੈਂ ਭ੍ਰਮ ਹੋਵੇ ਤੇ ਜੋ ਆਪ ਮੈਂ ਪੰਚ ਦੂਤ ਸਭ ਗੁਨੋਂ ਕੇ ਚੁਰਾਨੇ ਵਾਲੇ ਮੰਨੇ ਹੂਏ ਥੇ ਸੋ ਭੀ ਥਾਕੇ ਹੈਂ ਭਾਵ ਅਪਨੇ ਸ੍ਰੂਪ ਮੈਂ ਤਿਨਕਾ ਅਭਾਵ ਦੇਖਾ ਹੈ ਮਨ ਰੂਪੀ ਜੋ (ਉਰ) ਬਡਾ ਹਸਤੀ ਥਾ ਅਰ ਜਿਸਕਾ ਤੇਜ ਧਾਰ ਕਰ ਇੰਦ੍ਰਜ ਸੂਤ ਭਾਵ ਬਿਵਹਾਰੋਂ ਮੇਂ ਰਮਣ ਕਰਤੇ ਥੇ ਸੋ ਸੰਕਲਪ ਬਿਕਲਪੋਂ ਸੇ ਰਹਿ ਚੁਕਾ ਹੈ ਸੰਸਾਰ ਕੀ ਤਰਫ ਸੇ ਮਿਰਤਕ ਹੂਏ ਹੀ ਦਸੋਂ ਦਿਸਾ ਤੇ ਭਾਵ ਸਰਬ ਓਰ ਤੇ ਨਿਰਬੰਧ ਹੂਏ ਹਾਂ ਅਰ ਮਿਤ੍ਰ ਸਤ੍ਰ ਬਾਂਧਵ ਅਬਾਂਧਵ ਭਾਵ ਸਭ ਛੋਡ ਦੀਏ ਹੈਂ ਸ੍ਰੀ ਕਬੀਰ ਜੀ ਕਹਿਤੇ ਹੈਂ ਜੋ ਪੁਰਸ਼ ਇਸ ਪ੍ਰਕਾਰ ਜੀਵ ਭਾਵ ਸੇ ਰਹਿਤ ਹੋਕਰ ਹਰੀ ਕੋ ਧਿਆਵਤਾ ਹੈ ਸੋ ਸੰਸਾਰ ਬੰਧਨੋਂ ਕੋ ਤੋੜ ਦੇਤਾ ਹੈ ॥ ੫ ॥ ੫ ॥ ੧੮ ॥ ਦੁਤੀਜਰਥ ॥ ਔਨਵੇ (ਬਾਬਾ ਬੋਲਤੇ ਤੇ ਕਹਾਂ ਗਏ ਦੇਹੀ ਕੇ ਸੰਗ ਰਹਿਤੇ) ਅਗਜਾਨ ਕਾਲ ਮੈਂ ਪ੍ਰਮੇਸ੍ਰ ਕੋ ਤਾਂ ਬਾਬਾ ਕਹਿਤੇ ਸੇ ਤੇ ਆਪਨੇ ਆਪਕੋ ਅਬਾਬਾ ਕਹਿਤੇ ਸੇ ਐਸੇ ਵਾਕ ਅਬ ਗਜਾਨ ਕਾਲ ਮੈਂ ਕਹਾਂ ਗਏ ਅਗਿਆਨਕਾਲ ਮੇਂ ਦੇਹੀ ਕੇ ਸੰਗ ਰਹਿਤੇ ਸੇ ਅਰਥਾਤ ਦੇਹਿ ਅਧ-ਯਾਸ ਸੀ ਅਬ ਦੇਹੀਤੇ ਸੰਗਨੇ ਮੈਂ ਰਹਿਤੇ ਹਾਂ ਵਾ ਦੇਹੀ ਨਾਮ ਦੇਹ ਵਾਲਾ ਕੌਨ ਪ੍ਰਮੇਸ੍ਰ ਤਿਸਕੇ ਸੰਗ ਰਹਿਤੇ ਹਾਂ(ਗਗਨ ਨਗਰ ਇਕ ਬੂੰਦ ਨ ਬਰਖੈ ਨਾਦ ਕਹਾ ਜੁ ਸਮਾਨਾ) ਲੋਭ ਰੂਪੀ ਗਗਨ ਨਗਰ ਵਿਚੋਂ ਇਕ ਭੀ ਵਾਸਨਾਂ ਰੂਪੀ ਬੂੰਦ ਨਹੀਂ ਬਰਸਤੀ ਵਾ ਸਰੀਰ ਨਗਰ ਤੇ ਲੋਭ ਗਗਨ ਨਾਦ ਮੋਹ ਰੂਪੀ ਕਹਾਂ ਸਮਾ ਗਿਆ ਵਾ ਨਾਦ ਜੋ ਦੂਸਰੇ ਅਗੇ ਹਥ ਕਰਨਾ (ਪਾਰਬ੍ਰਹਮ ਪ੍ਰਮੇਸ੍ਰ ਮਾਧੋ ਪ੍ਰਮ ਹੰਸ ਲੇ ਸਿਧਾਨਾ) ਪਾਰ ਜੋ ਪਰਾ ਰੂਪ ਬ੍ਰਹਮ ਬਜਾਪਕ ਪਰਮ ਈਸ੍ਵਰ ਮਾਧੋ ਮਾਇਆ ਆਧਵ ਆਸਰਾਪਤੀ ਉਸ ਮੈਂ ਪਰਮ ਹੰਸ ਜੋ ਗਿਆਨਵਾਨ ਵਾ ਪਰਮ ਹੰਸਾਂਵਤ ਨਿਖਲ ਸੁਭ ਅਸੁਭ ਸੁਭਾਵਾ ਕੋ ਲੈ ਕੇ ਸਿਧਾਨਾਂ ਅਭੇਦ ਹੋ ਗਿਆ। (ਸੁਰਤਿ ਮਾਹਿ ਜੋ ਨਿਰਤੇ ਕਰਤੇ ਕਥਾ ਬਾਰਤਾ ਕਹਿਤੇ) ਸੁਰਤੀ ਅਨੁਸਾਰ ਜੋ ਅਗਜਾਨ ਮੈਂ ਨਿਰਤੇ ਨਾਮ ਨਿਰਨੇ ਕਰਤੇ ਸੇ ਤੇ ਕਥਾ ਬਾਰਤਾ ਕਹਿਤੇ ਸੇ ਤੇ ਅਬ ਗਿਆਨ ਕਾਲ ਮੈਂ ਕਹਾਂ ਗਏ (ਬਜਾਵਨ ਹਾਰੋ ਕਹਾਂ ਗਇਓ ਜਿਨ ਇਹੁ ਮੰਦਰ ਕੀਨਾਂ) ਬੇਦ ਰੂਪੀ ਢੋਲ ਕੇ ਬਜਾਵਨ ਹਾਰਾ ਕੌਨ ਮਨ ਕਹਾਂ ਗਇਆ ਜਿਸ ਮਨ ਨੇ ਇਹੁ ਬੇਦ ਰੂਪੀ ਮੰਦਲ ਬਜਾਵਨਾ ਕੀਆ ਸੀ ਸੋ ਮਨ ਕਹਾਂ ਗਇਆ ਵਾ ਸੰਸਾਰ ਰੂਪੀ ਮੰਦਰ ਕੇ ਬਜਾਵਨ ਨਾਮ ਬਨਾਵਨ ਵਾਲਾ

ਕੌਨ ਅਗਜਾਨ ਸੋ ਅਗਜਾਨ ਕਹਾਂ ਗਿਆ। (ਸਾਖੀ ਸਬਦ ਸੁਰਤਿ ਨਹੀ ਉਪਜੈ ਖਿੰਚ ਤੇਜ ਸਭ ਲੀਨਾਂ) ਸਾਖੀ ਤੇ ਸਾਖ ਸਬਦ ਬ੍ਰਹਮ ਤੇ ਅਬ੍ਰਹਮ ਇਨ ਕੀ ਸੁਰਤ ਹੀ ਨਹੀਂ ਉਤਪੰਨ ਹੋਤੀ ਗਿਆਨ ਨੇ ਸਭ ਅਗਿਆਨ ਕਾ ਤੇਜ ਪ੍ਰਤਾਪ ਖਿੰਚ ਲਇਆ। (ਸ੍ਰਵਨ ਨ ਬਿਕਲ ਭਏ ਸੰਗ ਤੇਰੇ ਇੰਦ੍ਰੀ ਕਾ ਬਲੁ ਥਾਕਾ) ਤੇਰ ਮੇਰ ਕੇ ਸੰਗੋਂ ਸ੍ਰਵਨ ਭੀ ਬਿਆਕੁਲ ਭਏ ਤੇ ਇੰਦ੍ਰੀ ਕਾ ਬਲ ਬਿਸਿਆਂ ਵੱਲੋਂ ਥਕਤ ਹੂਆ। (ਚਰਨ ਰਹੇ ਕਰ ਢਰਕ ਪਰੇ ਹੈ ਮੁਖਹੁ ਨ ਨਿਕਸੈ ਬਾਤਾ) ਚਰਨ ਤੇ ਕਰ ਇਹ ਭੀ ਮੰਦ ਤਰਫ਼ੋਂ ਰਹਿ ਗਏ ਮੁਖ ਸੇ ਕੋੜੀ ਬਾਤ ਨਹੀਂ ਨਿਕਸਦੀ। (ਥਾਕੇ ਪੰਚ ਦੂਤ ਸਭ ਤਸਕਰ ਆਪ ਆਪਣੇ ਭ੍ਰਮਤੇ) ਪੰਚ ਤਸਕਰ ਕਾਮਾਦਿਕ ਦੂਤਾਂ ਕੋ ਪਹੁਚਾਵਨੇ ਵਾਲੇ ਓਹ ਭੀ ਥਕਤ ਹੁਏ ਆਪੋ ਆਪਨੀ ਤਰਫ਼ ਭ੍ਰਮਾਵਨੇ ਵਾਲੇ। (ਥਾਕਾ ਮਨ ਕੁੰਚਰ ਉਰ ਥਾਕਾ ਤੇਜ ਸੂਤ ਧਰਿ ਰਮਤੇ) ਮਨ ਕੁੰਚਰ ਸੰਕਲਪ ਬਿਕਲਪ ਥਕਤ ਹੁਏ ਉਰ ਰਿਦੇ ਵਿਚੋਂ ਨਾਨਾ ਪ੍ਰਕਾਰ ਕੀਆਂ ਵਾਸ਼ਨਾਂ ਥਕਤ ਹੋਈਆਂ ਜੋ ਅਗਿਆਨ ਕੇ ਤੇਜ ਰੂਪੀ ਸਤਿਨਾਮ ਪ੍ਰਕਾਰ ਕੋ ਧਾਰ ਕੇ ਰਵਨ ਕਰਤ ਸੇ। (ਮਿਰਤਕ ਭਏ ਦਸੈ ਬੰਦ ਛੂਟੈ) ਮਿਰਤਕ ਭਏ ਜੀਵਤ ਭਾਵ ਸੇ ਦਸੋ ਦਿਸਾਂ ਕੇ ਬੰਧਨ ਛੂਟੇ ॥ ਇਤੀ ॥

ਬਿਸਮਤ ਹੁਏ ਜਗਿਆਸੂ ਕੇ ਪ੍ਰਸ਼ਨ ਪਰ ਮਾਇਆ ਸਰਪਨੀ ਕੀ ਪ੍ਰਬਲਤਾ ਦਿਖਾ ਕਰ ਪੁਨਾ ਤੁਛ ਜਾਨ ਕਰ ਧੀਰਜ ਦੇਤੇ ਹੁਏ ਕਹਿਤੇ ਹੈਂ ॥

## ਆਸਾ ॥ ਇਕ ਤੁਕੇ ੪ ॥ ਸਰਪਨੀ ਤੇ ਊਪਰਿ ਨਹੀ ਬਲੀਆ ॥

ਹੇ ਭਾਈ ਸਰਪਨੀ ਭਾਵ ਮਾਇਆ ਸੇ ਊਪਰ ਬਲ ਵਾਲਾ ਕੋਈ ਨਹੀਂ ਹੈ।

## ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥ ੧ ॥

ਜਿਸਨੇ ਬ੍ਰਹਮਾ ਬਿਸ਼ਨ ਮਹਾਦੇਉ ਛਲ ਲਿਆ ਹੈ ਅਰਥਾਤ ਇਸਕੀ ਬਿਖ ਸਭ ਪਰ ਚੜ੍ਹ ਗਈ ॥ ੧ ॥

## ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ ॥

ਜੋ ਇਹ ਸ੍ਰਪਨੀ ਮਾਇਆ ਸੰਸਾਰੀ ਜੀਵੋਂ ਕੋ ਮਾਰ ਮਾਰ ਕਰਕੇ ਨਿਰਮਲ ਜਲ ਰੂਪ ਜਪ ਤਪ ਕਰਨੇ ਹਾਰੋਂ ਮੇਂ ਪ੍ਰਵੇਸ਼ ਕਰ ਗਈ ਹੈ ॥

## ਜਿਨਿ ਤ੍ਰਿਭਣੁ ਡਸੀਅਲੇ ਗੁਰ ਪ੍ਰਸਾਦਿ ਡੀਠੀ ॥ ੧ ॥ ਰਹਾਉ ॥

ਤੀਨੋਂ ਲੋਕੋਂ ਕੋ ਜਿਸਨੇ ਡਸ ਲੀਆ ਹੈ ਸੋ ਮੈਂ ਨੇ ਗੁਰੋਂ ਕੀ ਕਿਰਪਾ ਸੇ ਮਿਥਿਆ ਰੂਪ ਦੇਖੀ ਹੈ।

## ਸ੍ਰਪਨੀ ਸ੍ਰਪਨੀ ਕਿਆ ਕਹਹੁ ਭਾਈ ॥

ਹੇ ਭਾਈ ਸ੍ਰਪਨੀ ੨ ਕਿਆ ਕਹਿਤੇ ਹੋ।

## ਜਿਨਿ ਸਾਚੁ ਪਛਾਨਿਆ ਤਿਨਿ ਸ੍ਰਪਨੀ ਖਾਈ ॥ ੨ ॥

ਜਿਸਨੇ ਸਚੇ ਵਾਹਿਗੁਰੂ ਕੋ ਪਛਾਨਾ ਹੈ ਤਿਸ ਨੇ ਸ੍ਰਪਨੀ ਕੋ ਖਾਇ ਲੀਆ ਹੈ ਅਰਥਾਤ ਅਭਾਉ ਕੀਆ ਹੈ ॥ ੨ ॥

## ਸ੍ਰਪਨੀ ਤੇ ਆਨ ਛੂਛ ਨਹੀ ਅਵਰਾ ॥

ਇਸ ਮਾਇਆ ਤੇ ਤੁਛ ਔਰ ਕੁਛ ਨਹੀਂ ਹੈ ਮਾਇਆ ਤੀਨ ਪ੍ਰਕਾਰ ਪ੍ਰਤੀਤ ਹੋਤੀ ਹੈ ਅਗਿਆਨੀ ਕੋ ਸਤ, ਜਗਿਆਸੂ ਕੋ ਮਿਥਿਆ, ਗਿਆਨੀ ਕੋ ਤੁਛ ਭਾਵ ਅਸਤ ਭਾਸਤੀ ਹੈ।

## ਸ੍ਰਪਨੀ ਜੀਤੀ ਕਹਾ ਕਰੈ ਜਮਰਾ ॥ ੩ ॥

(ਸ੍ਰਪਨੀ) ਮਾਇਆ ਜਿਨ੍ਹਨੇ ਜਿਤ ਲਈ ਹੈ ਉਸਕੋ (ਜਮਰਾ) ਜਮ (ਕਹਾ ਕਰੈ) ਕਿਆ ਕਰ ਸਕਤਾ ਹੈ ॥ ੩ ॥

## ਇਹ ਸ੍ਰਪਨੀ ਤਾਕੀ ਕੀਤੀ ਹੋਈ ॥

ਇਹ ਮਾਇਆ ਤਿਸ ਵਾਹਿਗੁਰੂ ਕੀ ਕਰੀ ਹੁਈ ਹੈ।

## ਬਲੁ ਅਬਲੁ ਕਿਆ ਇਸਤੇ ਹੋਈ ॥ ੪ ॥

ਬਲ ਵਾ ਅਬਲ ਮਾਇਆ ਸੇ ਕਿਆ ਹੋਤਾ ਹੈ ਕਿੰਤੂ ਨਹੀਂ ਹੋਤਾ ਕਿਉਂਕਿ ਮਾਇਆ ਪਰਤੰਤ ਹੈ ॥ ੪ ॥

## ਇਹ ਬਸਤੀ ਤਾ ਬਸਤ ਸਰੀਰਾ ॥

ਮਾਇਆ ਕਰ ਬਿਵਹਾਰ ਸਿਧੀ ਦਿਖਾਵਤੇ ਹੈਂ ਜਬ ਤਕ ਇਹ ਮਾਇਆ ਖਾਨ ਪਾਨ ਆਦਿ ਰੂਪਤਾ ਕਰ ਸਰੀਰ ਮੇਂ ਬਸਤੀ ਹੈ ਤਬ ਤਕ ਸਰੀਰ ਬਸਤਾ ਹੈ ਨਹੀਂ ਤੋ ਮੁਰਝਾਇ ਜਾਤਾ ਹੈ। ਵਾ ਜਬ ਤਕ ਇਹ ਜੀਉ ਕੇ ਮਨ ਮੇਂ ਬਸਤੀ ਹੈ ਤਬ ਤਕ ਜੀਉ ਸ਼ਰੀਰੋਂ ਮੇਂ ਬਸਤਾ ਹੈ ਭਾਵ ਜਨਮ ਧਾਰਤਾ ਹੈ ॥

## ਗੁਰ ਪ੍ਰਸਾਦਿ ਸਹਜਿ ਤਰੇ ਕਬੀਰਾ ॥ ੫ ॥ ੬ ॥ ੧੯ ॥

ਕਬੀਰ ਜੀ ਕਹਿਤੇ ਹੈਂ ਗੁਰੋਂ ਕੀ ਕਿਰਪਾ ਸੇ ਇਸ ਸੇ ਮੈਂ ਸੁਭਾਵਕ ਹੀ ਪਾਰ ਹੋ ਗਿਆ ਹੂੰ। ਵਾ ਔਰ ਜੀਵ ਤਰੇ ਹੈਂ ਭਾਵ ਇਹ ਕਿ ਗੁਰੋਂ ਕੀ ਕਿਰਪਾ ਬਿਨਾ ਇਹ ਸੂਪਨੀ ਕੀ ਬਿਖ ਸੇ ਜੀਵ ਛੁਟ ਨਹੀਂ ਸਕਤਾ॥ ੫ ॥ ੬ ॥ ੧੯ ॥

ਅਸਰਧ ਕੋ ਉਪਦੇਸ਼ ਕੀਏ ਕੀ ਨਿਸਫਲਤਾ ਦਿਖਾਵਤੇ ਹੈਂ ॥

## ਆਸਾ॥ ਕਹਾ ਸੁਆਨ ਕਉ ਸਿਮ੍ਰਿਤਿ ਸੁਨਾਏ ॥

ਕੂਕਰ ਕੋ ਸਿਮ੍ਰਿਤੀਓਂ ਕਾ ਪਾਠ ਸੁਨਾਉਨੇ ਸੇ ਕਿਆ ਲਾਭ ਹੋਗਾ।

## ਕਹਾ ਸਾਕਤ ਪਹਿ ਹਰਿ ਗੁਨ ਗਾਏ ॥ ੧ ॥

ਤੈਸੇ ਹੀ ਸਾਕਤ ਕੇ ਪਾਸ ਹਰਿ ਗੁਨ ਗਾਨ ਕਰਨੇ ਸੇ ਕਿਆ ਲਾਭ ਹੋਗਾ ॥ ੧ ॥

## ਰਾਮ ਰਾਮ ਰਾਮ ਰਮੇ ਰਮਿ ਰਹੀਐ ॥

ਹੇ ਭਾਈ ਮਨ ਬਾਣੀ ਕਰਕੇ ਰਾਮ ਰਾਮ ਜਪਤੇ ਰਹੀਏ।

## ਸਾਕਤ ਸਿਉ ਭੂਲਿ ਨਹੀ ਕਹੀਐ ॥ ੧ ॥ ਰਹਾਉ ॥

ਸਾਕਤ ਨਿਗੁਰੋਂ ਸੇ ਭੂਲ ਕਰ ਭੀ ਉਪਦੇਸ਼ ਨ ਕਹੀਏ।

## ਕਊਆ ਕਹਾਂ ਕਪੂਰ ਚਰਾਏ ॥

ਕਊਏ ਕੋ ਕਪੂਰ ਚਰਾਉਨੇ ਸੇ ਕਿਆ ਲਾਭ ਹੋਗਾ ਕਪੂਰ ਕਾ ਭਾਵ ਉਤਮ ਵਸਤ ਖੁਲਾਵਨ ਕਰਨੀ।

## ਕਹ ਬਿਸੀਅਰ ਕਉ ਦੂਧੁ ਪੀਆਏ ॥ ੨ ॥

ਇਸੀ ਤਰਾਂ (ਬਿਸੀਅਰ) ਸਪ ਕੋ ਦੁਧ ਪਿਲਾਨੇ ਸੇ ਕਿਆ ਲਾਭ ਹੋਗਾ ਭਾਵ ਕਊਆ ਵਿਜਟਾ ਹੀ ਫੋਲੇਗਾ ਅਰ ਸਰਪ ਕੋ ਜ਼ਹਿਰ ਹੀ ਵਧੇਗੀ ॥ ੨ ॥

## ਸਤ ਸੰਗਤਿ ਮਿਲਿ ਬਿਬੇਕ ਬੁਧਿ ਹੋਈ ॥

ਸਤ ਸੰਗਤ ਮੇਂ ਮਿਲ ਕਰਕੇ ਬਿਬੇਕ ਰੂਪ ਗਿਆਨ ਪ੍ਰਾਪਤ ਹੋਤਾ ਹੈ।

## ਪਾਰਸੁ ਪਰਸਿ ਲੋਹਾ ਕੰਚਨੁ ਸੋਈ ॥ ੩ ॥

ਜੈਸੇ ਪਾਰਸ ਪਰਸਨੇ ਸੇ ਜੋ ਲੋਹਾ ਹੈ ਸੋਈ (ਕੰਚਨੁ) ਸੁਵਰਨ ਹੋ ਜਾਤਾ ਹੈ ॥ ੩ ॥

## ਸਾਕਤੁ ਸੁਆਨੁ ਸਭੁ ਕਰੇ ਕਰਾਇਆ ॥

ਸਾਕਤ ਰੂਪ ਸੁਆਨ ਸਭ ਅਪਨੇ ਕਰਮ ਜੋ ਪੂਰਬ ਕਰੇ ਹੈਂ ਤਿਨਕਾ ਕਰਾਇਆ ਹੂਆ ਅਬ ਪਾਪ ਕਰਤਾ ਹੈ।

## ਜੋ ਧੁਰਿ ਲਿਖਿਆ ਸੁ ਕਰਮ ਕਮਾਇਆ ॥ ੪ ॥

ਆਦਿ ਸੇ ਜੋ ਉਨ ਕਰਮੋਂ ਕਾ ਫਲ ਲਿਖਾ ਗਿਆ ਹੈ ਸੋਈ ਅਬ ਸਾਕਤ ਨੇ ਕਰਮ ਕਮਾਇਆ ਹੈ ॥ ੪ ॥

## ਅੰਮ੍ਰਿਤੁ ਲੈ ਲੈ ਨੀਮੁ ਸਿੰਚਾਈ ॥

ਅੰਮ੍ਰਿਤ ਰੂਪ ਦੂਧ ਆਦਿ ਲੇ ਲੇ ਕਰਕੇ ਜੇਕਰ ਨੀਬ ਸੰਚਨ ਕਰੀ ਭਾਵ ਪਾਲੀ।

**ਕਹਤ ਕਬੀਰ ਉਆ ਕੋ ਸਹਜੁ ਨ ਜਾਈ ॥ ੫ ॥ ੭ ॥ ੨੦ ॥**

ਸ੍ਰੀ ਕਬੀਰ ਜੀ ਕਹਿਤੇ ਹੈਂ ਤਉ ਭੀ ਉਸਕਾ (ਸਹਜ) ਸੁਭਾਉ ਜੋ ਕੁਦਰਤਨ ਕਾ ਹੈ ਸੋ ਨਹੀਂ ਜਾਤਾ ਹੈ। ਤੈਸੇ ਹੀ ਸਾਕਤ ਸਾਥ ਚਾਹੋ ਕਿਤਨੀ ਹੀ ਭਲਿਆਈ ਕਰੀਏ ਤਉ ਭੀ ਉਸਕਾ ਬੁਰਿਆਈ ਕਰਨੇ ਕਾ ਸੁਭਾਉ ਨਹੀਂ ਜਾਤਾ ਹੈ ॥੫॥੭॥੨॥

ਲੋਈ ਜੀ ਨੇ ਕਹਾ ਹੇ ਸੁਾਮੀ ਆਪਕੋ ਕਈ ਬਾਰ ਰਾਮ ਜੀ ਨੇ ਦਰਸ਼ਨ ਦੀਆ ਹੈ ਔਰ ਕਹਾ ਕਿ ਕਛ ਮਾਂਗ ਫਿਰ ਆਪ ਕਿਉਂ ਨਹੀਂ ਮਾਂਗਤੇ ਹੋ ਤਿਸ ਪ੍ਰਤਿ ਪਦਾਰਥੋਂ ਕੀ ਅਨਿਤਜਤਾ ਦਿਖਾਉਤੇ ਹੈਂ।

**ਆਸਾ ॥ ਲੰਕਾ ਸਾ ਕੋਟੁ ਸਮੁੰਦ ਸੀ ਖਾਈ ॥**

ਜਿਸਕਾ ਲੰਕਾ ਸਰੀਖਾ ਕੋਟ ਥਾ ਅਰ ਜਿਸ ਕੋਟ ਕੀ ਸਮੁੰਦ੍ਰ ਹੀ ਖਾਈ ਥੀ।

**ਤਿਹ ਰਾਵਨ ਘਰਿ ਖਬਰਿ ਨ ਪਾਈ ॥ ੧ ॥**

ਤਿਸ ਰਾਵਨ ਕੇ ਘਰ ਕੀ ਖਬਰ ਭੀ ਨਹੀਂ ਮਿਲਤੀ ਕਿ ਕਹਾਂ ਥਾ ਐਸਾ ਨਸ਼ਟ ਹੋਗਿਆ। ਵਾ ਘਰ ਮੇਂ ਤਿਸਕੇ ਮਰਨੇ ਕੀ ਤਤਕਾਲ ਹੀ ਕਿਸੀ ਨੇ ਖਬਰ ਨ ਪਾਈ ਭਾਵ ਖਬਰ ਦੇਣੇ ਵਾਲਾ ਕੋਈ ਸਬੰਧੀ ਨਹੀਂ ਰਹਾ ਥਾ।

**ਕਿਆ ਮਾਗਉ ਕਿਛੁ ਥਿਰੁ ਨ ਰਹਾਈ ॥**

ਹੇ ਲੋਈ ਮੈਂ ਕਿਆ ਮਾਂਗਉ ਕੋਈ ਪਦਾਰਥ ਥਿਰ ਨਹੀਂ ਦਿਖਲਾਈ ਪੜਤਾ ਹੈ।

**ਦੇਖਤ ਨੈਨ ਚਲਿਓ ਜਗੁ ਜਾਈ ॥ ੧ ॥ ਰਹਾਉ ॥**

ਇਨ ਨੇਤ੍ਰੋਂ ਕੋ ਦੇਖਤੇ ਹੀ ਸੰਸਾਰ ਚਲਾ ਜਾਤਾ ਹੈ।

**ਇਕੁ ਲਖੁ ਪੂਤ ਸਵਾ ਲਖੁ ਨਾਤੀ ॥**

ਜਿਸ ਰਾਵਨ ਕੇ ਘਰ ਮੇਂ ਏਕ ਲਾਖ ਪੁਤ੍ਰ ਔਰ ਸਵਾ ਲਖ (ਨਾਤੀ) ਪੋਤਾ।

**ਤਿਹ ਰਾਵਨ ਘਰ ਦੀਆ ਨ ਬਾਤੀ ॥ ੨ ॥**

ਤਿਸਕੇ ਘਰ ਮੇਂ ਦੀਵਾ ਬਤੀ ਕਰਨ ਵਾਲਾ ਭੀ ਕੋਈ ਨ ਰਹਾ। ਭਾਵ ਪਿਤ੍ਰੋਂ ਕੇ ਨਮਿਤ ਸਰਾਧ ਕਰਨੇ ਵਾਲਾ ਕੋਈ ਭੀ ਨਹੀਂ ਰਹਾ।

**ਚੰਦ ਸੂਰਜੁ ਜਾਕੇ ਤਪਤ ਰਸੋਈ ॥**

ਚੰਦ੍ਰਮਾਂ ਸੂਰਜ ਜਾਂਕੀ ਰਸੋਈ ਤਪਤੇ ਭਾਵ ਕਰਤੇ ਥੇ।

**ਬੈਸੰਤਰੁ ਜਾਕੇ ਕਪਰੇ ਧੋਈ ॥ ੩ ॥**

ਅਗਨ ਦੇਵਤਾ ਜਿਨਕੇ ਕਪੜੇ ਧੋਤਾ ਥਾ ਵਾ ਚੰਦ ਸੂਰਜ ਜਿਸਕੇ ਕਪੜੇ ਧੋਵਤਾ ਥਾ ਅਰ ਤਪਤ ਬਸੰਤਰ ਜਿਸਕੀ ਰਸੋਈ ਕਰਤਾ ਥਾ ਸੋ ਭੀ ਸਿਥਰ ਨ ਰਹੇ ॥ ੩ ॥

**ਗੁਰਮਤਿ ਰਾਮੈ ਨਾਮਿ ਬਸਾਈ ॥**

ਗੁਰਮਤ ਕਰਕੇ ਜਿਨ੍ਹੋਂ ਨੇ ਹਿਰਦੇ ਮੇਂ ਰਾਮ ਨਾਮ ਕੀ ਪ੍ਰੀਤੀ ਬਸਾਈ ਹੈ।

**ਅਸਥਿਰੁ ਰਹੈ ਨ ਕਤਹੂੰ ਜਾਈ ॥ ੪ ॥**

ਸੋ ਅਸਥਿਰ ਰਹੇ ਹੈਂ ਕਹੀਂ ਜਾਤ ਨਹੀਂ ਹੈਂ ਭਾਵ ਜਨਮ ਮਰਨ ਸੇ ਰਹਿਤ ਹੁਏ ਹੈਂ।

**ਕਹਤ ਕਬੀਰ ਸੁਨਹੁ ਰੇ ਲੋਈ ॥**

ਸ੍ਰੀ ਕਬੀਰ ਜੀ ਕਹਿਤੇ ਹੈਂ। ਸੁਣ ਹੇ ਲੋਈ।

**ਰਾਮ ਨਾਮ ਬਿਨੁ ਮੁਕਤਿ ਨ ਹੋਈ ॥ ੫ ॥ ੮ ॥ ੨੧ ॥**

ਰਾਮ ਨਾਮ ਬਿਨਾਂ ਕਿਸੀ ਕੀ ਮੁਕਤ ਨਹੀਂ ਹੋਈ ਭਾਵ ਯਹ ਕਿ ਸੋ ਰਾਮ ਨਾਮ ਗੁਰੂ ਜੀ

ਨੇ ਮੇਰੇ ਕੋ ਦੀਆ ਹੈ ਫਿਰ ਅਨਿਤਜ ਪਦਾਰਥੋਂ ਕਾ ਕਜਾ ਮਾਗਨਾ ਹੈ ॥੫॥੮॥੨੧॥ ਆਸਾ ॥ ਯਹ ਸ਼ਬਦ ਭੀ ਅਜਾਤ ਬਾਦ ਮੈਂ ਹੈ ਜੈਸੇ ਏਕ ਸਬਦ ਪਹਿਲੇ ਆਇ ਚੁਕਾ ਹੈ (ਫੀਲ ਰਬਾਬੀ ਬਲਦ ਪਖਾਵਜ) ਭਾਵ ਯਹ ਕਿ ਜੈਸੇ ਯਹ ਬਾਰਤਾ ਮਿਥਿਆ ਹੈ। ਐਸੇ ਹੀ ਯਹ ਵਾਰਤਾ ਸੰਸਾਰ ਮਿਥਿਆ ਹੈ ॥ ਕਬੀਰ ਪਾਸ ਆਕੇ ਕਿਸੀ ਨੇ ਪ੍ਰਸ਼ਨ ਕੀਆ ਕੇ ਸੰਸਾਰ ਸਤ ਹੈ ਵਾ ਅਸਤ ਹੈ ਤਿਸ ਵਕਤ ਕਬੀਰ ਜੀ ਨੇ ਆਖਿਆ ਕੇ ਅਸਤ ਹੈ ਕੈਸੇ ਅਸਤ ਹੈ ਇਸ ਮੈਂ ਇਹ ਦਿਖਲਾਵਤੇ ਹੈਂ ਕਿ ਜੈਸੇ ਇਨ ਵਸਤੂਆਂ ਕਾ ਹੋਨਾ ਅਸੰਭਵ ਹੈ ਤੈਸੇ ਸੰਸਾਰ ਕਾ ਹੋਨਾ ਅਸੰਭਵ ਹੈ ॥ ਜੈਸੇ ਕੋਈ ਕਹੇ ਕੇ ਪੁਤ੍ਰ ਪਹਿਲੇ ਜੰਮਿਆਂ ਹੈ ਤੇ ਮਾਤਾ ਪਿਛੇ ਸੇ (ਆਈ) ਜੰਮੀ ਹੈ॥ ਜੈਸੇ ਕੋਈ ਆਖੇ ਕੇ ਗੁਰੂ ਜੋ ਉਪਦੇਸੁ ਕਰਤਾ ਸੋ ਚੇਲਾ ਜੋ ਅਗਜਾਤ ਉਸ ਕੀ ਚਰਨੀ ਲਗੇ ਹੈ ॥ ਜੈਸੇ ਕੋਈ ਆਖੇ ਕੇ ਮੈਨੇ ਦੇਖਿਆ ਹੈ ਸ਼ੇਰ ਗਊਆਂ ਕੋ ਚੁਗਾਵਤਾ ਸੀ ਜੈਸੇ ਕੋਈ ਆਖੇ ਕੇ ਜਲ ਮੈਂ ਰਹਨੇ ਵਾਲੀ ਮੱਛੀ ਬ੍ਰਿਛਕੇ ਸਿਖਰ ਜਾਕੇ ਪ੍ਰਸੂਤ ਹੋਈ। ਜੈਸੇ ਕੋਈ ਆਖੇ ਕੇ ਕੁਤੇ ਕੋ ਬਿੱਲੀ ਲੇ ਜਾਤੀ ਮੈਂ ਦੇਖੀ ਹੈ, (ਤਲੇਰੇ ਬੈਸਾ) ਬੈਸਾ ਨਾਮ ਡਾਲੀਆਂ ਬ੍ਰਿਛ ਕੀਆਂ ਤਲੇ ਹੈਂ ਤੇ ਸੂਲ ਨਾਮ ਫਾਰਸੀ ਮੈਂ ਮੁਢਕਾ ਹੈ ਮੁਢ ਉਪਰ ਹੈ ਇਹ ਜੈਸੇ ਨਹੀਂ ਬਨਤੀ ॥ ਤਿਸ ਪੇਡਕੋ ਫਲ ਫੂਲ ਲਗਤੇ ਹੈਂ। ਤੇ ਜੈਸੇ ਕੋਈ ਆਖੇ ਭੈਸ ਘੋੜੇ ਉਪਰ ਚੜਕੇ ਪਸੂਆਂ ਕੋ ਚੁਗਾਨੇ ਗਈ ਸੀ। ਤੇ ਜੈਸੇ ਕੋਈ ਆਖੇ ਕੇ ਬੈਲ ਤਾਂ ਬਾਹਰ ਹੀ ਹੈ ਘਰ ਮੈਂ ਬੜਿਆ ਨਹੀਂ ਤੇ ਗੂਣ ਘਰ ਮੈਂ ਆ ਗਈ। ਕਬੀਰ ਸਾਹਿਬ ਜੀ ਕਹਿਤੇ ਹੈਂ ਜੋ ਇਸ ਪਦ ਕੋ ਬੂਝੇ ਸੋ ਸੰਸਾਰ ਕੋ ਮਿਥਿਆ ਜਾਨਤਾ ਹੈ। ਭਾਵ ਕਿਆ ਜੈਸੇ ਇਹ ਪੂਰਬੋਕਤਗਲਾਂ ਨਹੀ ਸਤ ਹੋ ਸਕਤੀਆਂ ਤੈਸੇ ਸੰਸਾਰ ਭੀ ਸਤ ਨਹੀਂ ਹੋ ਸਕਤਾ ॥੧॥

## ਪਹਿਲਾ ਪੂਤੁ ਪਿਛੈਰੀ ਮਾਈ ॥

(ਮਾਈ) ਹੇ ਭਾਈ ਪਹਿਲੇ ਜੀਵ (ਪੂਤ) ਪਵਿਤ੍ਰ ਥਾ ਪੁਨਾ ਇੰਦ੍ਰੀਓ ਕੇ ਪੀਛੈ ਲਗ ਕਰ ਅਸੁਧ ਭਾਵ ਜਨਮ ਮਰਨ ਕਾ ਭਾਗੀ ਹੋਗਜਾ ਥਾ। ਵਾ ਪ੍ਰਥਮ ਮਾਤਾ ਕੇ ਉਦਰ ਮੈਂ ਇਹ ਜੀਵ ਪੂਤ ਨਾਮ ਪਵਿਤ੍ਰ ਥਾ ਪਿਛੈਰੀ ਨਾਮ ਪਿਛੇ ਸੇ ਇਸਕੋ ਮਾਇਆ ਰੂਪੀ ਈ ਨਾਮ ਪਵਨ ਕਾਝੋਲਾ ਲਗਿਆ ॥

## ਗੁਰੁ ਲਾਗੋ ਚੇਲੇ ਕੀ ਪਾਈ ॥੧॥

ਯਹ ਗੁਰੂ ਪਰੰਤੂ ਮਨ ਚੇਲੇ ਕੇ ਪੈਰੋ ਮੇਲਾਗਗਜਾ ਅਰਥਾਤ ਮਨ ਕ ਅਧੀਨ ਹੋ ਗਜਾ॥ ਵਾ ਗੁਰੂ ਇਹ ਆਪ ਥਾ ਚੇਲਾ ਕੌਨ ਮਨ ਉਸਕੀ ਚਰਨੀ ਲਗ ਪੜਿਆ ਮਨਕੇ ਅਧੀਨ ਚਲਿਆ ॥

## ਏਕ ਅਚੰਭਉ ਸੁਨਹੁ ਤੁਮ ਭਾਈ ॥

ਹੇ ਭਾਈ ਏਕ ਅਚਰਜ ਕੀ ਬਾਤ ਸੁਨੋ। ਵਾ ਅਚੰਭ ਨਾਮ ਅਸਚਰਜ ਬਾਰਤਾ ਹੇ ਭਾਈਓ ਤੁਮ ਸੁਨੋ।

## ਦੇਖਤ ਸਿੰਘੁ ਚਰਾਵਤ ਗਾਈ ॥ ੧ ॥ ਰਹਾਉ ॥

ਸਿੰਘ ਬ੍ਰਹਮ ਚੈਤਨਜ ਜੇਥਾ ਸੋਈ ਜੀਵ ਗੁਆਲ ਰੂਪ ਹੋਕਰ (ਗਾਈ) ਇੰਦ੍ਰੀਓਂ ਕੋ ਬਿਖਯ ਘਾਸ ਚਰਾਉਤਾ (ਦੇਖਤ) ਦਿਖਲਾਈ ਪੜਤਾ ਹੈ। ਵਾ ਦੇਖਨਾ ਕਰੋ ਸਿੰਘ ਜੋ ਮਲਨ ਹੰਕਾਰ ਸੋ ਬਿਸਿਆਂ ਰੂਪੀ ਘਾਸ ਮੈਂ ਗਾਈ ਨਾਮ ਇੰਦ੍ਰੀਆਂ ਕੋ ਚੁਗਾਵਤਾ ਹੈ।

## ਜਲ ਕੀ ਮਛੁਲੀ ਤਰਵਰਿ ਬਿਆਈ ॥

ਨਾਮ ਰੂਪੀ ਜਲ ਕੀ ਜੋ ਮਛੀ ਬੁਧੀ ਸੰਸਾਰ ਤਰੋਵਰ ਮੈਂ ਅਸੁਭਗੁਨਾ ਕੋ ਪ੍ਰਸੂਤ ਕਰਤੀ ਭਈ। ਵਾ ਚੈਤਨਜ ਜਲ ਮੈਂ ਨਿਵਾਸ ਕਰਨੇ ਵਾਲੀ ਜੋ ਬੁਧੀ ਰੂਪ ਮਛਲੀ ਥੀ ਸੋ ਕੁਸੰਗਤ ਰੂਪੀ ਬਿਖਜ ਪਰ ਬਿਆਈ ਪ੍ਰਸੂਤ ਹੋਤੀ ਭਈ।

## ਦੇਖਤ ਕੁਤਰਾ ਲੈ ਗਈ ਬਿਲਾਈ ॥ ੨ ॥

ਸੰਤੋਖ ਰੂਪੀ (ਕੁਤਰਾ) ਕੂਕਰ ਕੋ ਤ੍ਰਿਸਨਾ ਰੂਪੀ ਬਿਲੀ ਉਠਾਕੇ ਲੇ ਗਈ ਜੋ ਲਗਨ ਕੁਤ੍ਰਹ ਖੋਟੀ ਹੈ ਸੋ ਦੇਖੀਤੀ ਹੈ ਅਰ ਜੋ ਸੁਤਰਹ ਭਾਵ ਸ੍ਰੇਸ਼ਟ ਲਗਨ ਥੀ (ਬਿਲਾਇ) ਚਲੀ ਗਈ ॥ ੨ ॥
ਵਾ ਦੇਖਨਾ ਕਰੋ ਕੁਤਰਾ ਜੋ ਸੰਤੋਖ ਤਿਸਕੋ ਬਿਲਾਈ ਜੋ ਲੋਭ ਕੀ ਬ੍ਰਿਤੀ ਸੋ ਲੈ ਗਈ॥

## ਤਲੈ ਰੇ ਬੈਸਾ ਊਪਰਿ ਸੂਲਾ ॥

ਤਿਸਕੇ (ਤਲੈ) ਨੀਚੇ (ਬੈਸਾ) ਸਾਖਾ ਦੈਵੀ ਸੰਪਦਾ ਰੂਪ ਹੋ ਗਈ ਭਾਵ ਸੋ ਸੁਭ ਗੁਣ ਦਬਾਏ ਗਏ ਸੂਲ ਅਗਿਆਨ ਰੂਪ ਮੂਲ ਉਪਰ ਹੋ ਗਿਆ। ਵਾ ਤਲੇ ਹੋ ਗਈ ਬੈਸਾ ਨਾਮ ਸੁਭ ਵਾਸ਼ਨਾ ਤੇ ਉਪਰ ਸੂਲਾ ਕੌਨ ਅਵਿਚਾਰ ॥

## ਤਿਸਕੈ ਪੇਡਿ ਲਗੇ ਫਲ ਫੂਲਾ ॥ ੩ ॥

ਤਿਸ ਅਗਿਆਨ ਮੂਲ ਮੇਂ ਮੰਦ ਕਰਮ ਰੂਪ ਫੂਲ ਔਰ ਦੁਖ ਰੂਪ ਫਲ ਲਗ ਗਏ ਹੈਂ।੪॥ ਵਾ ਤਿਸ ਅਵਿਚਾਰ ਰੂਪੀ ਪੇਡ ਕੋ ਫੂਲ ਅਧਰਮ ਫਲ ਨਰਕ ॥

## ਘੋਰੈ ਚਰਿ ਭੈਸ ਚਰਾਵਨ ਜਾਈ ॥

ਪ੍ਰਾਣ ਰੂਪ ਘੋੜੇ ਪਰ ਚਢ ਕਰਕੇ ਚੈਤਨਯ ਦੇਵ (ਆਵਨਜਾਈ) ਜਨਮ ਮਰਨ ਰੂਪ ਚੌਰਾਸੀ ਮੇਂ (ਚਰ) ਫਿਰਤਾ ਹੈ। ਵਾ ਚਿਤ ਰੂਪੀ ਘੋੜੇ ਉਪਰ ਚੜ੍ਹਕੇ ਭੈਸ ਕੌਨ ਬੁਧੀ ਬਿਸ਼ੇ ਘਾਸ ਕੋ ਚਰਾਵਨੇ ਜਾਤੀ ਹੈ।

## ਬਾਹਰਿ ਬੈਲੁ ਗੋਨਿ ਘਰਿ ਆਈ ॥ ੪ ॥

ਧੀਰਜ ਰੂਪ ਬੈਲ ਬਾਹਿਰ ਰਹਿ ਗਿਆ ਬਾਸ਼ਨਾ ਰੂਪ ਗੋਨ (ਘਰ) ਅੰਤਸ਼ਕਰਣ ਮੈਂ ਆਇ ਗਈ। ਵਾ ਬਾਹਿਰ ਰਹਿਆ ਬੈਲ ਕੌਨ ਧਰਮ ਵਾ ਉਦਮ ਘਰ ਗੋਨ ਆਈ ਤ੍ਰਿਸਨਾ ਰੂਪੀ ॥ ੪ ॥

## ਕਹਤ ਕਬੀਰ ਜੁ ਇਸ ਪਦ ਬੂਝੈ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜੋ ਇਸ ਪਦ ਕੇ ਭਾਵ ਕੋ ਬੂਝਤਾ ਹੈ। ਵਾ ਕਬੀਰ ਸਾਹਿਬ ਕਹਿਤੇ ਹੈਂ ਜੋ ਇਸ ਪਦ ਕੋ ਬੂਝੇ ਸੋ ਸੰਸਾਰ ਕੋ ਮਿਥਿਆ ਜਾਨਤਾ ਹੈ। ਭਾਵ ਕਿਆ ਜੈਸਾ ਇਹੁ ਪੂਰਬੋਕਤ ਗਲਾਂ ਨਹੀਂ ਸਤ ਹੋ ਸਕਤੀਆਂ ਤੈਸੇ ਸੰਸਾਰ ਭੀ ਸਤ ਨਹੀਂ ਹੋ ਸਕਤਾ।

## ਰਾਮ ਰਮਤ ਤਿਸੁ ਸਭੁ ਕਿਛੁ ਸੂਝੈ ॥ ੫ ॥ ੯ ॥ ੨੨ ॥

ਰਾਮ ਨਾਮ ਮੈਂ ਰਮਣ ਕਰਤਾ ਹੈ ਤਿਸਕੋ ਸਭ ਕੁਝ ਬੰਧ ਮੋਖਯ ਪ੍ਰਤਖ੍ਯ ਸੰਸਾਰ ਹਸਤਾ ਕਮਲ ਵਤ ਭਾਸਤਾ ਹੈ ॥ ੫ ॥ ੯ ॥ ੨੨ ॥

ਤੀਸਰਾ ਅਰਥ:-ਪਹਿਲੇ ਜਬ ਇਹ ਜੀਵ ਸਾਧਨਾ ਸੰਯੁਕਤ ਹੋਕਰ ਪਵਿਤ੍ਰ ਹੂਆ ਤਬ ਹੇ ਸਖੀ ਮਾਇਆ ਪੀਛੇ ਲਾਗ ਗਈ ਮਨ ਜੋ ਗੁਰੂ ਬਨਾ ਹੂਆ ਥਾ ਸੋ ਜੀਵ ਚੇਲੇ ਕੀ ਪੈਰੀ ਆਇ ਲਗਾ। ਹੇ ਭਾਈ ਤੁਮ ਏਕ ਅਸਚਰਜ ਕੀ ਬਾਤ ਸ੍ਰਵਣ ਕਰੋ ਸੁਧ ਹੰਕਾਰ ਇੰਦ੍ਰੀਓਂ ਰੂਪ ਗਾਈ ਕੋ ਸੁਭ ਮਾਰਗ ਮੈਂ ਬਿਚਰਾਵਤਾ ਦੇਖੀਤਾ ਹੈ ਪਦਾਰਥੋਂ ਰੂਪ ਜਲ ਕੀ ਮਛੀ ਜੋ ਬੁਧੀ ਥੀ ਸੋ ਸਤਿ ਸੰਗਤਿ ਰੂਪੀ ਬ੍ਰਿਛ ਪਰ ਪ੍ਰਸੂਤ ਹੋਈ ਦੇਖੀਦਾ ਹੈ ਜੋ ਲੋਭ ਰੂਪ ਕੁਤਾ ਥਾ ਉਸਕੋ ਸੰਤੋਖ ਬ੍ਰਿਤੀ ਰੂਪੀ ਬਿਲੀ ਲੈ ਗਈ ਹੇ ਭਾਈ ਵਾਸ਼ਨਾਂ ਤਲੇ ਹੋ ਗਈਆਂ ਅਰ ਵਿਚਾਰ ਰੂਪ ਮੂਲ ਊਪਰ ਹੋ ਗਿਆ ਤਿਸ ਵਿਚਾਰ ਰੂਪ ਪੇਡ ਕੇ ਸਾਥ ਧਰਮ ਫਲ ਗਿਆਨ ਫਲ ਲਗਤੇ ਭਏ। ਭੈਸ ਜੋ ਬੁਧੀ ਹੈ ਚਿਤ ਰੂਪ ਘੋੜੇ ਪਰ ਆਰੂੜ ਹੋਕਰ ਬ੍ਰਹਮ ਰੂਪੀ ਬਨ ਮੈਂ ਇੰਦ੍ਰੀਓਂ ਕੋ ਵਿਚਰਾਵਨ ਜਾਤੀ ਹੈ। ਵਾਨਾਪ੍ਰਾਨ ਰੂਪ ਘੋੜੇ ਪਰ ਚੜ੍ਹਤਾ ਹੈ ਅਰ ਨਾ ਆਵਨਜਾਨ ਮੇਂ ਵਿਚਰਤਾ ਹੈ ਭਾਵ ਜਨਮ ਮਰਨ ਸੇ ਰਹਿਤ ਹੋਤਾ ਹੈ ਆਲਸ ਰੂਪੀ ਬੈਲ ਬਾਹਰਿ ਰਹਾ ਅਰੁ ਸੁਭ ਗੁਣ ਰੂਪੀ ਗੋਨ (ਘਰ) ਅੰਤਸ ਕਰਣ ਮੇਂ ਆ ਗਈ ਹੈ ਅਗਲੀ ਤੁਕ ਪੂਰਬਵਤ ॥ ੨ ॥ ਵਾ ਇਸੀ ਕੋ ਉਲਟਾ ਐਸੇ ਕਰਨਾਂ ॥ (ਏਕ ਅਚੰਭਉ ਸੁਨਹੁ ਤੁਮ ਭਾਈ) (ਪਹਿਲਾ ਪੂਤ ਪਿਛੈਰੀ ਮਾਈ) ਪਹਿਲੇ ਮਾਇਆ ਕੋ ਪਿਛੇ ਪਾਵੇ ਤਾਂ ਪੂਤ ਨਾਮ ਪਵਿਤ੍ਰ ਹੋਤਾ ਹੈ ਪ੍ਰਸ਼ਨ ਮਾਇਆ ਕੋ ਪਿਛੇ ਕਸੇ ਪਾਵੇ। ਉਤ੍ਰ॥(ਗੁਰਲਾਗੋ ਚੇਲੇ ਕੀ ਪਾਈ) ਚੇਲਾ ਮਨਕੋ ਗੁਰੂ ਜੀਵ ਆਪ ਪਾਈ ਲਗਾ। (ਦੇਖਤ ਸਿੰਘ ਚਰਾਵਤ ਗਾਈ) ਦੇਖਨਾਂ ਕਰੋ ਸਿੰਘ ਜੋ ਸੁਧ ਹੰਕਾਰ ਸਭ ਗੁਨਾਂ ਰੂਪੀ ਘਾਸ ਇੰਦ੍ਰੀਆਂ ਕੋ ਚੁਗਾਵਤਾ ਹੈ॥ (ਜਲ ਕੀ ਮਛਲੀ ਤਰਵਰਿ ਬਿਆਈ) ਪਦਰਾਥਾਂ ਰੂਪੀ ਜਲ ਕੀ ਮੱਛੀ ਬੁਧੀ ਸਾਧ ਸੰਗਤਿ ਰੂਪੀ ਤਰੋਵਰਿ ਮੈਂ ਸੁਭ ਗੁਨਾ ਕੋ ਪ੍ਰਸੂਤ ਕਰਤੀ ਭਈ (ਦੇਖਤ ਕੁਤਰਾ ਲੈ ਗਈ ਬਿਲਾਈ)ਦੇਖਨਾਂ ਕਰੋ ਸੰਤੋਖ ਕੀ ਬ੍ਰਿਤੀ ਜੋ ਬਿਲਾਈ ਸੋ ਲੋਭ ਰੂਪੀ ਕੁਤਰੇ ਕੋ ਲੈ ਗਈ।(ਤਲੇ ਰੇ ਬੈਸਾ ਊਪਰ ਸੂਲਾ) ਬੈਸਾ ਅਸੁਭ ਵਾਸਨਾਂ ਤਲੇ ਹੋ ਗਈਆਂ ਤੇ ਵਿਚਾਰ ਰੂਪੀ ਸੂਲਾ ਉਪਰ ਹੋ ਗਿਆ॥ (ਤਿਸਕੈ ਪੇਡ ਲਗੇ ਫਲ ਫੂਲਾ)

ਤਿਸ ਵਿਚਾਰ ਰੂਪੀ ਪੇਡ ਕੇ ਫੁਲ ਧਰਮ ਫਲ ਗਿਆਨ ਲਗਿਆ ॥(ਘੋਰੇ ਚਰਿ ਭੈਸ ਚਰਾਵਨ ਜਾਈ) ਚਿਤ ਰੂਪੀ ਘੋੜੇ ਉਪਰ ਚੜ੍ਹਕੇ ਭੈਸ ਬੁਧੀ ਨਾਮ ਘਾਸ ਕੋ ਚਰਾਵਨ ਗਈ ਸਤ ਸੰਗਤ ਮੈਂ (ਬਾਹਿਰ ਬੈਲ ਗੋਨਿ ਘਰ ਆਈ) ਬੈਲ ਅਧਰਮ ਤੇ ਆਲਸ ਬਾਹਿਰ ਰਹਿ ਗਏ ਗੋਨ ਸ਼ਾਂਤੀ ਰੂਪੀ ਘਰ ਆਈ ॥੩॥ ਵਾ ਪ੍ਰਸ਼ਨ ਕੀਆ ਬ੍ਰਹਮ ਗਯਾਨ ਕੀ ਪ੍ਰਾਪਤੀ ਕੈਸੇ ਹੋਤੀ ਹੈ ਕਿਸ ਦਵਾਰੇ ਹੋਤੀ ਹੈ ਵਾ ਆਪਣੇ ਆਪ ਹੀ ਹੋਤੀ ਹੈ ॥ ਉ: (ਪਹਿਲਾ ਪੂਤ) ਪ੍ਰਥਮ ਨਿਸ਼ਕਾਮ ਕਰਮ ਔਰ ਈਸ਼ਵਰ ਉਪਾਸ਼ਨਾ ਕਰਕੇ ਮਲ ਵਿਖੇਪ ਦੋਸ਼ਕੀ ਨਿਵਰਤੀ ਕਰਕੇ ਪੂਤ ਨਾਮ ਪਵਿਤ੍ਰ ਹੋਵੇ (ਪਿਛੈਰੀ ਮਾਈ) ਔਰ ਮਾਇਆ ਕੀ ਇਛਿਆ ਪਿਛੇ ਪਾਈ ਜਿਸ ਵਿਚੋਂ ਵੈਰਾਗ ਅਰਥਾਤ ਵਿਵੇਕ ਖਟ ਸੰਪਤੀ ਮੋਖ ਇਛਾ ਪਾਈ ਚੇਲਾ ਗੁਰਾਂ ਕੇ ਪੈਰੀਂ ਜਾਕੇ ਲਗੇ ॥ (ਏਕ ਅਚੰਭਉ ਸੁਨਹੁ ਤੁਮ ਭਾਈ) ਪੁਨਾ ਏਕਤਾ ਵਾਲੇ ਵਚਨ ਗੁਰਾਂ ਪਾਸੋਂ ਸੁਨੇ ਤੇ ਅਚੰਭਉ ਨਾਮੁ ਮਿਥਿਆ ਕੇ ਬੋਧਕ ਵਚਨ ਸੁਨੇ (ਸਿੰਘ ਚਰਾਵਤ ਗਾਈ) ਦੇਖਤ ਸਿੰਘ ਜੋ ਪ੍ਰਮਾਤਮਾ ਗਾਈ ਇੰਦ੍ਰੀਆ ਕੋ ਚਰਾਵਤ ਨਾਮ ਪਰੇਰ ਰਹਿਆ ਹੈ ਉਸਕੋ ਦੇਖਤ ਨਾਮ ਦੇਖ ਲੇਤਾ ਹੈ ॥ ਜਲ ਕੀ ਮਛਲੀ ਤਰਵਰ ਬਿਆਈ) ਜਲ ਪਦਾਰਥਾਂ ਕੀ ਮਛੀ ਬੁਧੀ ਬ੍ਰਹਮ ਰੂਪੀ ਤਰੋਵਰ ਮੈਂ ਇਸ ਥਿਤ ਹੋਕੇ ਸੁਭ ਗੁਨਾ ਕੋ ਪ੍ਰਸੂਤ ਕਰਤੀ ਭਈ ਜੀਵਨ ਮੁਕਤੀ ਕੇ ਆਨੰਦ ਲਈ ਭਾਵ ਜੀਵਨ ਮੁਕਤ ਹੋ ਭੀ ਜਾਵੇ ਫੇਰ ਭੀ ਵੈਰਾਗਾ ਦਿਕ ਧਾਰੇ ਅਧਿਕ ਅਨੰਦ ਲਈ। (ਦੇਖਤ ਕੁਤਰਾ ਲੈ ਗਈ ਬਿਲਾਈ) ਕੁਤਰਕਾਂ ਕੀ ਲੈ ਨਾਮ ਖੋ ਜੋ ਦੇਖਨੇ ਮੈਂ ਆਵਤੀ ਸੀ ਸੋ ਬਿਲਾਗਈ ॥ (ਤਲੇਰੇ ਬੈਸਾ ਊਪਰ ਸੂਲਾ) ਤਲੇ ਕੇ ਜੋ ਲੋਕ ਹੈਂ ਇਹ ਤਾਂ ਬ੍ਰਹਮ ਰੂਪੀ ਬ੍ਰਿਖ ਕੀਆਂ ਬੈਸਾ ਨਾਮ ਡਾਲੀਆਂ ਹੈਂ ਤੇ ਜੋ ਉਪਲੇ ਲੋਕ ਹੈਂ ਸੋ ਸੂਲਾ ਨਾਮ ਮੁਢ ਹੈ ॥ (ਤਿਸਕੈ ਪੇਡ ਲਗੇ ਫਲ ਫੂਲਾ) ਤਿਸ ਵੈਰਾਗ ਰੂਪੀ ਬ੍ਰਿਛ ਕੋ ਫੂਲ ਧਯਾਨ ਵਾ ਕਰਮ ਧਰਮ ਫਲ ਪਰੋਖ ਗਯਾਨ ॥ (ਘੋਰੈ ਚਰਿ ਭੈਸ ਚਰਾਵਨ ਜਾਈ) ਗਯਾਨਵਾਨ ਕਾਜੀਵ ਪਾਨਾਂ ਰੂਪੀ ਘੋਰੇ ਉਪਰ ਚੜ੍ਹਕੇ ਚਰ ਅਚਰ ਸੰਸਾਰ ਮੈਂ ਆਵਨਾਂ ਜਾਈ (ਬਾਹਿਰ ਬੈਲ ਗੋਨ ਘਰ ਆਈ) ਬੈਲ ਗਯਾਨ ਬਾਹਿਰ ਰਹਿ ਗਿਆ ਗੋਨਿ ਕਈਵਲ ਮੋਖ ਘਰ ਆਈ ॥ ੪ ॥ ਵਾ ॥ ਏਕ ਔਰ ਭੀ ਅਰਥ ਹੈ ਪ੍ਰੰਤੂ ਪਹਿਲਾ ਅਰਥ ਖੰਡਨ ਹੋਵੇਗਾ ॥ ਪਹਿਲੇ ਪੁਤ੍ਰ ਜੰਮਿਆਂ ਸੀ ਨਾਸਕੇਤ ਉਦਿਆਲਕਦਾ ਤੇ ਇਸਤ੍ਰੀ ਮਾਤਾ ਉਸਕੀ ਪਿਛੋਂ ਆਈ ਸੀ। ਗੁਰੂ ਕੌਨ ਮਛਿੰਦ੍ਰ ਚੇਲਾ ਕੌਨ ਗੋਰਖ ਗੋਰਖ ਦੇ ਚਰਨਾਂ ਮੈਂ ਲਗਿਆ ਸੀ। ਸਿੰਘ ਤੇ ਗਊ ਦੀ ਚਿਠੇ ਮੈਂ ਕਥਾ ਅੰਵਦੀ ਹੈ। ਜੈਸੇ ਕੋਈ ਬ੍ਰਿਖ ਜਲ ਮੈਂ ਗਿਰ ਪੜਿਆ ਉਸ ਉਪਰ ਮਛੀ ਪ੍ਰਸੂਤ ਹੋ ਗਈ। ਕੁਤੀ ਕੇ ਕਤੂਰੇ ਕੋ ਬਿਲੀ ਲੈ ਗਈ। ਏਕ ਕਟਾਹਲ ਬ੍ਰਿਖ ਹੈ ਉਸ ਕੇ ਬੈਸਾ ਡਾਲੀਆਂ ਤਲੇ ਹੈਂ ਤੇ ਸੂਲਾ ਮੁਢ ਉਪਰ ਹੈ। ਜੈਸੇ ਪਸ਼ੂਆਂ ਕੋ ਚਰਾਵਨੇ ਜਾਤੇ ਹੈਂ ਜੰਗਲ ਮੈਂ ਭੈਸ ਪ੍ਰਸੂਤ ਹੋਈ ਉਸਕਾ ਕੱਟਾ ਵਾ ਕੱਟੀ ਘੋੜੇ ਉਪਰ ਲਦ ਲੇਤੇ ਹੈਂ। ਪੀਪੇ ਭਗਤ ਕਾ ਬੈਲ ਬਾਹਿਰ ਰਹਿ ਗਿਆ ਸੀ ਤੇ ਗੂਨ ਘਰ ਮੈਂ ਆਈ ਸੀ। ਇਸ ਪ੍ਰਕਾਰ ਜਾਨਨਾਂ ਪੰਜ ਸੰਪ੍ਰਦਾਈ ॥ ੫ ॥

## ਬਾਈਸ ਚਉਪਦੇ ॥ ਤਥਾ ਪੰਚ ਪਦੇ ॥ ਆਸਾ ਸ੍ਰੀ ਕਬੀਰ ਜੀਉਕੇ ॥
## ਤਿਪਦੇ ੮ ਦੁਤੁਕੇ ੭ ਇਕ ਤੁਕਾ ੧ ॥

## ੧ ੴ ਸਤਿਗੁਰ ਪ੍ਰਸਾਦਿ ॥

**ਬਿੰਦੁ ਤੇ ਜਿਨਿ ਪਿੰਡੁ ਕੀਆ ਅਗਨਿ ਕੁੰਡ ਰਹਾਇਆ ॥**

ਦੇਖ ਜਿਸ ਅਕਾਲ ਪੁਰਖ ਨੇ ਰਕਤ ਬਿੰਦ ਸੇ ਏਹ ਸਰੀਰ ਕੀਆ ਹੈ ਔਰ (ਅਗਨ ਕੁੰਡ) ਮਾਤਾ ਕੇ ਗਰਭ ਮੈਂ (ਰਹਾਇਆ) ਰਖਿਆ ਕਰੀ ਹੈ।

**ਦਸ ਮਾਸ ਮਾਤਾ ਉਦਰਿ ਰਾਖਿਆ ਬਹੁਰਿ ਲਾਗੀ ਮਾਇਆ ॥ ੧ ॥**

ਦਸ ਮਹੀਨੇ ਤਕ ਮਾਤਾ ਕੇ ਉਦਰ ਮੇਂ ਰਖਿਆ ਕਰੀ ਹੈ ਜਬ ਬਾਹਿਰ ਆਇਆ ਫੇਰ ਮਾਇਆ ਲਗ ਗਈ ਭਾਵ ਕਿਆ ਜਿਸਨੇ ਗਰਭ ਕੀ ਅਗਨੀ ਸੇ ਬਚਾਇਆ ਅਬ ਖਾਨ ਪਾਨ ਨ ਦੇਗਾ ? ਅਰਥਾਤ ਦੇਗਾ ਫਿਰ ਕਿਉਂ ਲੋਭ ਮੈਂ ਲਗਤਾ ਹੈ ॥ ੧ ॥

**ਪ੍ਰਾਨੀ ਕਾਹੇ ਕਉ ਲੋਭਿ ਲਾਗੇ ਰਤਨ ਜਨਮੁ ਖੋਇਆ ॥**

ਹੇ ਪ੍ਰਾਨੀ ਕਿਉਂ ਲੋਭ ਮੇਂ ਲਗ ਕਰਕੇ ਇਸ ਰਤਨ ਜਨਮ ਕੋ ਤੈਨੇ ਖੋਇ ਦੀਆ ਹੈ ॥

**ਪੂਰਬ ਜਨਮਿ ਕਰਮ ਭੂਮਿ ਬੀਜੁ ਨਾਹੀ ਬੋਇਆ ॥ ੧ ॥ ਰਹਾਉ ॥**

(ਕਰਮਭੂਮਿ) ਭਾਰਤਖੰਡ ਮੇਂ ਪੂਰਬਕੇ ਕਰਮਾਨੁਸਾਰ ਮਨੁਖਾ ਜਨਮ ਪਾਇਕਰ ਪੁੰਨਰੂਪ ਬੀਜ ਨਹੀਂ ਬੋਇਆ ਹੈ।੧।

**ਬਾਰਕ ਤੇ ਬਿਰਧਿ ਭਇਆ ਹੋਨਾ ਸੋ ਹੋਇਆ ॥**

ਪਹਿਲੇ ਬਾਲ ਹੂਆ ਪੁਨਾ ਜੁਬਾ ਹੂਆ ਪੁਨਾ ਬ੍ਰਿਧ ਭਇਆ ਸ਼ੁਭ ਕਰਮ ਕੋਈ ਨਹੀਂ ਕੀਆ ਬਿਸ਼ਿਓਂ ਮੇਂ ਹੀ ਗਲਤਾਨ ਰਹਾ ਜੋ ਹੋਨਾ ਥਾ ਸੋ ਹੋ ਗਿਆ ਹੈ ਭਾਵ ਮਰਨਾ ਜੋ ਸਮੀਪੀ ਆਉਨਾ ਥਾ ਸੋ ਆ ਗਿਆ ਹੈ।

**ਜਾ ਜਮੁ ਆਇ ਝੋਟ ਪਕਰੈ ਤਬਹਿ ਕਾਹੇ ਰੋਇਆ ॥ ੨ ॥**

ਜਬ ਜਮ ਆਇਕਰ (ਝੋਟ) ਜੂੰਡੇ ਕੇਸ ਪਕੜੇਗਾ ਤਬ ਨਰਕ ਦੇਖ ਕਰ ਫਿਰ ਰੋਇਆ ਕਰੇਗਾ ਅਬ ਕਿਉਂ ਨਹੀਂ ਰੋਤਾ ਹੈ ਭਾਵ ਵੈਰਾਗ ਕਰ ਅਬ ਹੀ ਰੋ ਅਰ ਭਜਨ ਕਰ।

**ਜੀਵਨੈ ਕੀ ਆਸ ਕਰਹਿ ਜਮੁ ਨਿਹਾਰੈ ਸਾਸਾ ॥**

ਤੂੰ ਤੋ ਜੀਵਨੇ ਕੀ ਆਸ ਕਰਤਾ ਹੈ ਔਰ ਜਮ ਸ੍ਵਾਸੋਂ ਕੀ ਗਿਨਤੀ ਦੇਖਤਾ ਹੈ।

**ਬਾਜੀਗਰੀ ਸੰਸਾਰੁ ਕਬੀਰਾ ਚੇਤਿ ਢਾਲਿ ਪਾਸਾ ॥ ੩ ॥ ੧ ॥ ੨੩ ॥**

ਕਬੀਰ ਜੀ ਕਹਿਤੇ ਹੈਂ ਇਹ ਸੰਸਾਰ ਬਾਜੀ ਗਰੀ ਭਾਵ ਮਿਥਿਆ ਹੈ ਤਾਂਤੇ ਪ੍ਰਮੇਸ਼੍ਵਰ ਕੇ ਚੇਤਨੇ ਰੂਪ ਪਾਸਾ ਢਾਲ। ॥ ੩ ॥ ੧ ॥ ੨੩ ॥

ਗੁਸਾਂਈ ਕਬੀਰ ਜੀ ਕੇ ਕੁਟੰਬ ਮੇਂ ਬਿਆਹ ਥਾ ਸੋ ਸਭ ਲੋਗੋਂ ਨੇ ਕਹਾ ਆਪ ਭੀ ਪਧਾਰੀਯੇ ਮਹਾਰਾਜ ਨੇ। ਕਹਾ ਭਾਈ ਮੇਰਾ ਤਾਂ ਆਪ ਬਿਆਹ ਹੈ, ਕਿਸ ਬਿਆਹ ਪਰ ਮੈਂ ਜਾਊਂ ਤਬ ਸਭ ਨੇ ਪੂਛਾ ਕਿ ਆਪ ਕਾ ਕਹਾਂ ਬਿਆਹ ਹੋਣਾ ਹੈ ? ਅਬ ਸੋਈ ਕਹਿਤੇ ਹੈਂ ਜੋ ਕਹੈਂ ਤੁਮਾਰੇ ਬਸਤ੍ਰ ਰੰਗਦਾਰ ਕੌਣ ਹੈਂ। ਸੋ ਕਹਿਤੇ ਹੈਂ।

**ਆਸਾ ॥ ਤਨੁ ਰੈਨੀ ਮਨੁ ਪੁਨਰਪਿ ਕਰਿ ਹਉ ਪਾਚਉ ਤਤ ਬਰਾਤੀ॥**

(ਤਨ) ਸਰੀਰ ਕੋ (ਰੈਨੀ) ਮਟੀ ਭਾਵ ਰੰਗਾਨੇ ਕਾ ਪਾਤ੍ਰ ਬਨਾਇਆ ਹੈ ਪੁਨਾ ਫੇਰ ਮੈਂ ਨੇ ਹਰੀ ਮੇਂ ਪ੍ਰੇਮ ਰੂਪ ਰੰਗ ਸੇ ਮਨ ਕੋ (ਰਪਿ) ਰੰਗਨਾ ਕੀਆ ਹੈ। (ਪਾਚਉ) ਪੰਚ ਮਿਤ ਜੋਤ ਤਤ੍ਵਕੇ ਜਾਨਣੇ ਹਾਰੇ ਹੈਂ ਤਿੰਨ ਕੋ ਬਰਾਤੀ ਕੀਆ ਹੈ।

**ਰਾਮ ਰਾਇ ਸਿਉ ਭਾਵਰਿ ਲੈਹਉ ਆਤਮ ਤਿਹ ਰੰਗ ਰਾਤੀ ॥ ੧ ॥**

(ਰਾਮ ਰਾਇ) ਅਕਾਲ ਪੁਰਖ ਸੇ (ਭਾਵਰਿ) ਫੇਰੀ ਲਈ ਹੈ ਅਬ (ਆਤਮ) ਬੁਧੀ ਤਿਸੀ (ਰੰਗ) ਪ੍ਰੇਮ ਮੇਂ। ਮਸਤ ਰਹਿਤੀ ਹੈ ॥ ੧ ॥

**ਗਾਉ ਗਾਉਰੀ ਦੁਲਹਨੀ ਮੰਗਲ ਚਾਰਾ ॥**

ਦੁਲਹਨੀਓ ਅਰਥਾਤ ਹੇ ਭਗਤੋਂ ਰੂਪੀ ਇਸਤ੍ਰੀਓ ਮੰਗਲਾ ਚਾਰ ਗਾਓ।

**ਮੇਰੇ ਗ੍ਰਿਹਿ ਆਏ ਰਾਜਾ ਰਾਮ ਭਤਾਰਾ ॥ ੧ ॥ ਰਹਾਉ ॥**

ਮੇਰੇ ਗ੍ਰਹਿ ਮੈਂ ਰਾਜਾ ਰਾਮ ਜੀ (ਭਤਾਰਾ) ਪਤੀ ਆਏ ਹੈਂ।

**ਨਾਭਿ ਕਮਲ ਮਹਿ ਬੇਦੀ ਰਚਿਲੇ ਬ੍ਰਹਮ ਗਿਆਨ ਉਚਾਰਾ ॥**

(ਨਾਭਿ ਕਮਲ) ਅੰਤਸ਼ ਕਰਨ ਮੇਂ ਚਾਰੋਂ ਸਾਧਨ ਰੂਪ ਬੇਦੀ ਰਚੀ ਹੈ ਬ੍ਰਹਮ ਗਿਆਨ ਕੀ ਸੁਰਤੀਓਂ ਕਾ ਮੰਤ੍ਰ ਉਚਾਰਨ ਕੀਆ ਹੈ ਔਰ ਗੋਤ੍ਰਾ ਚਾਰ ਭੀ ਏਹੀ ਹੈ।

## ਰਾਮ ਰਾਇ ਸੋ ਦੂਲਹੁ ਪਾਇਓ ਅਸ ਵਡ ਭਾਗ ਹਮਾਰਾ ॥ ੨ ॥

ਸੋਰਾਮ ਰਾਜਾ (ਦੂਲਹੁ) ਪਤੀ ਪਾਇਆ ਹੈ ਐਸਾ ਹਮਾਰਾ ਬਡਾ ਭਾਗ ਭਇਆ ਹੈ ॥ ੨ ॥

## ਸੁਰਿ ਨਰਮੁਨਿ ਜਨ ਕਉਤਕ ਆਏ ਕੋਟਿ ਤੇਤੀਸ ਉਜਾਨਾ ॥

ਤੇਤੀਸਸਕ੍ਰੋੜ ਦੇਵਤਾ (ਜਾਨਾ) ਸਵਾਰੀਓਂ ਪਰ ਚਢ ਕਰ ਬਿਆਹ ਕਾ ਕੌਤਕ ਦੇਖਨੇ ਆਏ ਹੈਂ ਤਥਾ ਹੀ ਮੁਨ ਔਰ (ਜਨ) ਭਗਤ ਆਏ ਹੈਂ ਅਰਥਾਤ ਐਸੇ ਗਿਆਨ ਵਾਨ ਕੇ ਦਰਸ਼ਨ ਕੀ ਦੇਵਤਾ ਲੋਕ ਭੀ ਇਛਾ ਕਰਤੇ ਹੈਂ।

## ਕਹਿ ਕਬੀਰ ਮੋਹਿ ਬਿਆਹਿ ਚਲੇ ਹੈ ਪੁਰਖ ਏਕ ਭਗਵਾਨਾ ॥ ੩ ॥ ੨ ॥ ੨੪ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਏਕ ਜੋ ਭਗਵਾਨ ਪੁਰਖ ਹੈ ਸੋ ਮੇਰੇ ਕੋ ਬਿਆਹ ਕਰਕੇ ਲੇ ਚਲੇ ਹੈਂ ਅਰਥਾਤ ਅਭਿੰਨ ਕੀਆ ਹੈ ॥ ੩ ॥ ੨ ॥ ੨੪ ॥

ਇਸਤ੍ਰੀ ਕੇ ਰੂਪਕ ਕਰ ਜਗਜਾਸੂ ਮਹਾਤਮਾਂ ਪ੍ਰਤੀ ਅਪਨੇ ਦੁਖ ਕਹਿਤਾ ਹੈ । ਜੈਸੇ ਕੋਈ ਲੜਕੀ ਸੌਹਰਿਆਂ ਤੇ ਆਂਵਦੀ ਹੈ ਨਵੀਂਨ ਤਿਸ ਵਕਤ ਉਸ ਕੋ ਦੂਸਰੀਆਂ ਪੇਕੇ ਦੀਆਂ ਲੜਕੀਆਂ ਪੁਛਤੀਆਂ ਹੈਂ ਕਹਿ ਖਬਰ ਤੇਰੇ ਸਸ ਸਸੁਰ ਕੈਸੇ ਹੈਂ ਤਿਸ ਵਕਤ ਓਹੁ ਤਿਨਾਂ ਪ੍ਰਤੀ ਦਸਦੀ ਹੈ ਕਿ ਹੇ ਸਖੀ ਸਹੇਲੀ ਹੇ ਸਸ ਦੁਖ ਦੇ ਰਹੀ ਹੈ । ਪ੍ਰਸ਼ਨ ਸਸੁਰ ਨਹੀਂ ਹਟਾਂਵਦਾ। ਉਤ੍ਰ ਸਸੁਰ ਕੋ ਤਾਂ ਸਗਵੀ ਪਿਆਰੀ ਹੈ ਸਸ ਤੇ ਜੇਠ ਐਸਾ ਦੁਖਦਾਈ ਹੈ ਉਸ ਕਾ ਨਾਮ ਹੀ ਸੁਣਕੇ ਮੈਂ ਡਰਤੀ ਹੂੰ। ਤੇ ਨਨਦਤਾਂ ਉਂਞ ਮੇਰੇ ਕੋ ਗਹੇਲੀ ਗਰਸ ਹੀ ਲੇਤੀ ਹੈ। ਏਕ ਦੇਵਰ ਚੰਗਾ ਹੈ ਸੋ ਓਹ ਬਿਦੇਸ ਮੈਂ ਹੀ ਰਹਿਤਾ ਹੈ ਉਸ ਕੇ ਵਿਛੋੜੇ ਕਰਕੇ ਹੀ ਮੈਂ ਸੜਤੀ ਰਹਿਤੀ ਹੂੰ। ਦੂਸਰਾ ਮੇਰੇ ਵਿਚ ਭੀ ਕਸੂਰ ਹੈ ਕਿਉਂ ਮੈਂ ਨੇ ਰਾਮ ਜੋ ਮੇਰਾ ਪਤੀ ਹੈ ਉਸ ਕੋ ਮਨ ਸੇ ਹੀ ਬਿਸਾਰ ਦੀਆ ਹੈ ਕਿਨ ਬਿਧ ਕਿਸ ਪ੍ਰਕਾਰ ਸੁਖ ਕੀ ਰਹਿਣੀ ਮੇਰ ਹਾਂਤੀਸਰੀ ਏਹ ਬਾਤ ਹੈ ਰਾਤ੍ਰੀ ਕੋ ਆਕੇ ਮੇਰਾ ਪਤੀ ਸੇਜਾ ਉਪ੍ਰਰਵਨ ਕਰਤਾ ਹੈ ਤੇ ਸਵੇਹਾਂ ਹੀ ਉਠਕੇ ਚਲਾ ਜਾਤਾ ਹੈ ਮੈਂ ਨੇਤ੍ਰਾਂ ਸੇ ਉਸਕਾ ਮੁਖ ਭੀ ਨਹੀਂ ਦੇਖਤੀ ॥ ਤੇ ਚੌਥੀ ਇਹ ਬਾਤ ਹੈ ਜਦੋਂ ਮੈਂ ਪੇਕੀ ਆਵਦੀ ਹਾਂ ਤਾਂਤੇ ਏਥੇ ਬਾਪ ਸਾਵਕਾ ਨਾਮ ਸਕਾ ਲੜਾਈ ਕਰਤਾ ਹੈ, ਤੇ ਮੇਰੀ ਮਾਤਾ ਉਞ ਝਲੀ ਹੋ ਰਹੀ ਹੈ ਮੇਰੇ ਕੋ ਮੁਕੀ ਹੀ ਕੁਟਨੇ ਲਗ ਜਾਤੀ ਹੈ। ਤੇ ਪੰਜਮੀ ਇਹ ਬਾਰਤਾ ਹੈ ਬੜੇ ਭਾਈ ਕੀ ਕੁਛਤ੍ਰ ਮੇਰੇ ਪਤੀ ਸਾਥ ਮਿਲਉਨੀ ਹੈ ਉਸਕੇ ਸੰਗ ਜਬ ਮੈਂ ਹੋਤੀ ਸੀ ਆਗਯਾ ਮੈਂ ਚਲਤੀ ਸੀ ਤਬ ਨਾਹ ਪਤੀ ਕੋ ਪਿਆਰੀ ਸੀ। ਕਬੀਰ ਜੀ ਕਹਿਤੇ ਹੈਂ ਪੰਜਾਂ ਕਾਝਗਰਾ ਹੋ ਰਹਿਆ ਹੈ ਪੰਚ ਕੌਨ ਸਸ, ਸੁਸਰ, ਮਾਤਾ, ਪਿਤਾ ਨਨਦਤੇਜੇਠ ਇਕ ਮੈਂ ਗਿਨ ਲੈਨੇ ਇਹ ਪੰਜ ਹੈਂ॥੧॥ ਵਾ ਅਬ ਜਗਜਾਸੀ ਸੰਤ ਜਨਾਂ ਅਗੇ ਆਪਨੀ ਦਸ਼ਾ ਕਥਨ ਕਰਤਾ ਹੈ ॥

## ਆਸਾ ॥ ਸਾਸੁ ਕੀ ਦੁਖੀ ਸਸੁਰ ਕੀ ਪਿਆਰੀ ਜੇਠ ਕੇ ਨਾਮਿ ਡਰਉਰੇ ॥

ਹੇ ਸੰਤ ਜਨੋ ਅਵਿਦਯਾ ਰੂਪ ਸਾਸੁ ਕੀ ਮੈਂ ਦੁਖੀ ਹਾਂ ਕਿਉਂਕਿ ਜੋ ਦੇਹ ਅਧਯਾਸ ਰੂਪ ਸੌਹਰਾ ਹੈ ਮੈਂ ਤਿਸਕੀ ਪਿਆਰੀ ਹੂੰ ਔਰ ਜੇਠ ਜੋ ਧਰਮਰਾਜਾ ਹੈ ਤਿਸਕਾ ਨਾਮ ਸੁਨਿ ਕਰ ਮੈਂ ਡਰਦੀ ਹਾਂ ॥ ਵਾ ਸਾਸ ਨਾਮ ਸੰਸੇ ਆਤਮਕ ਬ੍ਰਿਤੀ ਨੇ ਵਾ ਅਵਿ-ਦਿਆਨੇ ਮੇਰੇ ਕੋ ਕੀ ਨਾਮ ਕੀਤਾ ਹੈ ਦੁਖ। ਤੇ ਸੰਸੇ ਆਤਮਕ ਬ੍ਰਿਤੀ ਸਸੁਰ ਜੋ ਅਗਯਾਨ ਤਿਸਕੀ ਪਿਆਰੀ ਹੈ ਅਵਿਦਿਆ ਦੇਹ ਅਧਯਾਸ ਕੀ ਪਿਆਰੀ ॥ ਜੇਠ ਜੋ ਨਾਮਜੇਹੜਾ (ਠ) ਨਾਮ ਠਹਿਰਾਵਨੇ ਵਾਲਾ ਹੈ ਨਰਕਾਂ ਮੈਂ ਐਸਾ ਕੌਨ ਧਰਮ ਰਾਜ ਤਿਸਕਾ ਮੈਂ ਨਾਮ ਹੀ ਸੁਨਕੇ ਡਰਤੀ ਹੂੰ ॥

## ਸਖੀ ਸਹੇਲੀ ਨਨਦ ਗਹੇਲੀ ਦੇਵਰ ਕੈ ਬਿਰਹਿ ਜਰਉਰੇ ॥੧॥

ਹੇ ਪਿਆਰੀ (ਸਹੇਲੀ) ਸੰਤ ਜਨੋਂ ਇੰਦ੍ਰੀਓ ਰੂਪ ਜੋ (ਨਨਦ) ਨਿਨਾਨਾ ਹੈਂ ਤਿਨਉਨੇ ਮੈਂ (ਗਹੇਲੀ) ਦੁਖੀ ਵਾ ਕਮਲੀ ਕਰ ਰਖੀ ਹਾਂ ਅਰੁ ਵੈਰਾਗ ਰੂਪੁ ਦੇਵਰ ਕਾ ਮੇਰੇ ਸੇ(ਬਿਰਹਿ)ਵਿਛੋੜਾ ਹੈ ਤਿਸੀ ਤੇ ਮੈਂ (ਜਰਉ) ਜਲਤੀਰਹਿਤੀਹਾਂ॥੧॥ ਵਾ ਸਖੀ ਸਹੇਲੀ ਹੇ ਸੰਤ ਜਨੋ (ਨਨ) ਨਾਮ ਨੂਨਤਾ ਦ:ਨਾਮ ਕੇ ਦੇਨੇ ਵਾਲਿਆਂ ਕੌਨ ਇੰਦ੍ਰੀਆਂਉਨਾਂ ਨੇਮੇਰੇਕੋ ਉਞ ਗਹੇਲੀ ਨਾਮ ਗ੍ਰਸ ਹੀ ਲੀਆ(ਦੇਵਰ)ਵਰ ਨਾਮ ਸ੍ਰੇਸ਼ਟਤਾਈ ਕੇ ਜੋ ਦੇ ਨਾਮ ਦੇਨੇ ਵਾਲਾ ਕੌਨ ਵਿਚਾਰ ਉਸਕੀ ਮੇਰੇ ਕੋ ਪ੍ਰਾਪਤੀਨਹੀਂ ਇਸਤੇ ਉਸਕ ਵਿਛੋੜੇ ਕਰਕੇ ਹਰ ਵਕਤ ਹੀ ਮੇਰਾ ਰਿਦਾ ਸੜਤਾ ਹੈ।

## ਮੇਰੀ ਮਤਿ ਬਉਰੀ ਮੈ ਰਾਮੁ ਬਿਸਾਰਿਓ ਕਿਨ ਬਿਧਿ ਰਹਨਿ ਰਹਉਰੇ ॥

ਮੈਨੇ ਰਾਮ ਕੋ ਬਿਸਾਰ ਦੀਆ ਹੈ ਇਸੀ ਤੇ ਮੇਰੀ ਬੁਧੀ ਕਮਲੀ ਹੋ ਰਹੀ ਹੈ ਤਾਂਤੇ ਮਹਾਤਮਾ ਕੀ ਜੋ (ਰਹਨ) ਧਾਰਨਾ ਹੈ ਤਿਸ ਵਿਖੇ ਮੈਂ ਕਿਸ ਪਰਕਾਰ ਰਹਾਂ ਅਰਥਾਤ ਜਪ ਤਪ ਆਦੀ ਸਾਧਨ ਮੈਂ ਕਰ ਨਹੀਂ ਸਕਤੀ ਹਾਂ। (ਕਿਨ ਬਿਧਿ ਰਹਿਨ ਰਹਉਰੇ) ਕਿਸ ਪਰਕਾਰ ਸੁਖ ਕੀ ਰਹਿਨੀ ਵਿਖੇ ਮੈਂ ਰਹਾਂ।

## ਸੇਜੈ ਰਮਤ ਨੈਨ ਨਹੀ ਪੇਖਉ ਇਹੁ ਦੁਖੁ ਕਾ ਸਿਉ ਕਹਉ ਰੇ ॥੧॥ ਰਹਾਉ ॥

ਸਾਖੀ ਰੂਪੁ ਪਰਮਾਤਮਾਂ ਅੰਤਸ਼ ਕਰਨ ਰੂਪ ਸੇਜਾ ਪਰ ਬਿਰਾਜ ਰਹਾ ਹੈ। ਤਿਸਕੋ ਬੁਧੀ ਰੂਪੁ ਨੇਤਰੋਂ ਕਰ ਮੈਂ ਦੇਖ ਨਹੀਂ ਸਕਤੀ ਅਰਥਾਤ ਆਪਨਾ ਆਪ ਰੂਪੁ ਕਰਕੇ ਨਹੀਂ ਜਾਤਨੀ ਹੂੰ ਹੇ ਮਿੱਤੋ ਆਪ ਸੇ ਬਿਨਾ ਇਹੁ ਦੁਖ ਮੈਂ ਕਿਸਕੇ ਪਾਸ ਕਹਾਂ ਅਰਥਾਤ ਸਰਬ ਦੁਖਾਂ ਕੇ ਦੂਰ ਕਰਤਾ ਆਪ ਹੀ ਹੋ। (ਸੇਜੈ ਰਮਤ ਨੈਨ ਨਹੀਂ ਪੇਖਉ) ਅੰਤਸ਼ ਕਰਨ ਰੂਪੀ ਸੇਜਾ ਉਪੂਰਉਦਾ ਹੈ ਪ੍ਰੰਤੂ ਸੁਧ ਬੁਧੀ ਰੂਪੀ ਨੇਤਰਾਂ ਕਰਕੇ ਮੈਂ ਦੇਖ ਨਹੀਂ ਸਕਤੀ ਨੇਤਰ ਹੈ ਨਹੀਂ।

## ਬਾਪ ਸਾਵਕਾ ਕਰੈ ਲਰਾਈ ਮਾਇਆ ਸਦ ਮਤਵਾਰੀ ॥

ਸਰੀਰ ਰੂਪੀ ਪਿਤਾ (ਸਾਵਕਾ) ਪਹਿਲੇ ਸੇ ਹੀ ਲੜਾਈ ਕਰਤਾ ਹੈ ਅਰਥਾਤ ਜਨਮ ਸੇ ਲੇਕਰ ਖਾਨ ਪਾਨ ਆਦੀ ਕੇ ਜੋਗ ਪਦਾਰਥ ਮਾਂਗਤਾ ਰਹਿਤਾ ਹੈ ਅਰੁ ਮੈਂ ਮਾਇਆ ਨੇ ਸਦਾ ਹੀ (ਮਤਵਾਰੀ) ਸੁਦਾਇਨ ਕਰ ਰਖੀ ਹੂੰ। ਵਾ ਬਪ ਨਾਮ ਸਰੀਰ ਸਾਵਕਾ ਨਾਮ ਸਕਾ ਆਪਨਾ ਵਾ ਸਾਵਕਾ ਨਾਮ ਪਰਾਇਆ ਜਮਾਂ ਕ੍ਰਾ। ਸੋ ਮੇਰੇ ਨਾਲ ਜਨਮ ਤੇ ਹੀ ਲੜਾਈ ਕਰਤਾ ਹੈ ਕਿ ਆਜ ਮੇਰੇ ਕੋ ਅਛੀ ਚੋਖੀ ਰੋਟੀ ਨਹੀਂ ਦਿਤੀ ਤੇ ਮਾਇਆ ਨੇ ਮੇਰੀ ਬੁਧੀ ਹੀ ਮਾਰ ਛਡੀ ਹੈ।

## ਬਡੇ ਭਾਈ ਕੈ ਜਬ ਸੰਗਿ ਹੋਤੀ ਤਬ ਹਉ ਨਾਹ ਪਿਆਰੀ ॥ ੨ ॥

ਜਬ ਮੈਂ ਗਰਭ ਵਿਖੇ ਵਡੇ ਭਾਈ ਅਰਥਾਤ ਪਰੋਖ ਗਜ਼ਾਨ ਕੇ ਸਾਥ ਥੀ ਤਬ ਮੈਂ ਪ੍ਰਮੇਸੂਰ ਪਤੀ ਕੋ ਪਿਆਰੀ ਥੀ ਅਰਥਾਤ ਗਰਭ ਕੇ ਦੁਖਾਂ ਸੇ ਮੈਨੂੰ ਬਚਾ ਲੀਆ ਥਾ॥ ੨ ॥ ਵਾ ਬਡਾ ਭਾਈ ਕੌਨ ਪਰੋਖਗਜ਼ਾਨ ਯਥਾ ਸੱਤਜੰ ਗਜ਼ਾਨ ਮਨੰਤਜੰ ਬ੍ਰਹਮਾ ਸਤਚਿਤ ਅਨੰਦ ਅਸਤੀ॥ ਉਸਕੇ ਜਬ ਮੈਂ ਸੰਗ ਸੀ ਤਬ ਹਉ ਨਾਹ ਪਤੀ ਕੋ ਪਿਆਰੀ ਸੀ ਭਾਵ ਕਿਆ ਹੈ ਜਬ ਪਰੋਖਗਜ਼ਾਨ ਭੀ ਨਹੀਂ ਤਾਂ ਪਰਮੇਸ੍ਰਰ ਕੀ ਉਪਾਸ਼ਨਾ ਭਗਤੀ ਨਹੀਂ ਹੋਤੀ।

## ਕਹਤ ਕਬੀਰ ਪੰਚ ਕੋ ਝਗਰਾ ਝਗਰਤ ਜਨਮੁ ਗਵਾਇਆ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਕਾਮ ਕਰੋਧ ਆਦੀ ਬਿਕਾਰੋਂ ਕਾ ਸੰਸਾਰ ਮੈਂ ਝਗੜਾ ਪੜ ਰਹਾ ਹੈ ਅਰ ਇਨ੍ਹੋਂ ਕਰ ਝਗੜਤਿਆਂ ਜੀਵਾਂ ਨੇ ਮਨੁਖ ਜਨਮ ਬਿਅਰਥ ਗਵਾ ਲਿਆ ਹੈ। ਵਾ ਕਬੀਰ ਜੀ ਕਹਿਤੇ ਹੈਂ ਪੰਜ ਕਾਮਾਦਕਾਂ ਦਾ ਝਗੜਾ ਹੈ।

## ਝੂਠੀ ਮਾਇਆ ਸਭ ਜਗੁ ਬਾਧਿਆ ਮੈ ਰਾਮ ਰਮਤ ਸੁਖੁ ਪਾਇਆ ॥ ੩ ॥ ੩ ॥੨੫॥

ਮਿਥਿਆ ਰੂਪ ਮਾਇਆ ਮੈਂ ਸਭ ਸੰਸਾਰ ਬਾਧਾ ਹੂਆ ਹੈ ਅਰ ਮੈਂ ਨੇ ਰਾਮ ਜਪਤੇ ਹੂਏ ਨੇ ਸੁਖ ਪਾਇਆ ਹੈ ਭਾਵ ਸੰਤ ਕ੍ਰਿਪਾ ਤੇ ਪਰਮੇਸ੍ਰਰ ਦਾ ਭਜਨ ਕਰਨੇ ਕਰ ਸੁਖੀ ਹੋਵੀਤਾ ਹੈ॥ ੩ ॥ ੩ ॥ ੨੫ ॥ ਵਾ ਉਪਦੇਸ਼ ਦੇਤੇ ਹੈਂ ਸਰਬ ਕੋ ਕਿ ਹੇ ਪਿਆਰਿਓ ਪ੍ਰਵਿਰਤੀ ਬਡੀ ਦੁਖਦਾਈ ਹੈ ਤਮ ਪ੍ਰਵਿਰਤੀ ਕੋ ਤਿਆਗੋ ਦਸਦੇ ਹੈਂ। (ਸਾਸ ਕੀ ਦੁਖੀ ਸਸੁਰ ਕੀ ਪਿਆਰੀ ਜਠ ਕੇ ਨਾਮ ਡਰਉ ਰੇ) ਪ੍ਰਵਿਰਤੀ ਕੈਸੀ ਹੈ। ਸਾਸ ਨਾਮ ਸ੍ਵਾਸ ਸ੍ਵਾਸ ਕੀ ਨਾਮ ਕਰ ਰਹੀ ਹੈ ਦੁਖੀ। ਪ੍ਰਸ਼ਨ ਪਿਆਰੀ ਕਿਸਕੀ ਹੈ। ਉਤ੍ਰ। ਸੁਰ ਨਾਮ ਦੇਵਤਿਆਂ ਕੀ ਉਪਾਸ਼ਨਾ ਸ: ਨਾਮ ਸੰਜੁਗਤ ਜੋ ਤਿਨਾ ਕੀ ਪਿਆਰੀ ਹੈ ਜੇਠ ਜੋ ਸ੍ਰਬ ਤੋਂ ਬਡਾ ਪ੍ਰਮਾਤਮਦੇਵ ਤਿਸਕੇ ਨਾਮ ਤੋਂ ਹੀ ਪ੍ਰਵਿਰਤੀ ਵਾਲੇ ਡਰਤੇ ਹੈਂ ਯਥਾ (ਨਾਮ ਕੀ ਬੇਲਾ ਬਜਰ ਸਿਰ ਪਰਿਆ) (ਸਖੀ ਸਹੇਲੀ ਨਨਦ ਗਹੇਲੀ ਦੇਵਰ ਕੈ ਬਿਰਹਿ ਜਰਉਰੇ) ਜੋ ਦੇਵ ਉਪਾਸ਼ਨਾਂ ਸੰਜੁਗਤ ਹੈ ਉਨਕੋ ਤਾਂ ਪ੍ਰਵਿਰਤੀ ਸਹੇਲੀ ਨਾਮ ਪਿਆਰੀ ਸਖੀ ਲਗ ਰਹੀ ਹੈ॥ਪ੍ਰਸ਼ਨ ਪ੍ਰਵਿਰਤੀ ਮੈਂ ਅਨੰਦ ਹੈ ਵਾ ਨਹੀਂ।ਉਤ੍ਰ। ਨਕਾਰ ਮੈਂ ਆਕਾਰ ਨ ਅਨੰਦ ਅਨੰਦਨਹਾਂ ਗਹੇਲੀ ਨਾਮ ਗ੍ਰਸਨੇ ਵਾਲੀ ਹੈ। ਦੇਵਰਵਰ ਕੇ ਦੇਨੇ ਵਾਲਾ ਜੋ ਪ੍ਰਮੇਸਵਰ ਤਿਸਕੇ ਵਿਛੋੜੇ ਕਰਕੇ ਹੀ ਪ੍ਰਵਿਰਤੀ ਵਾਲੇ ਜਰਤੇ ਰਹਿਤੇ ਹੈਂ॥ (ਮੇਰੀ ਮਤਿ ਬਉਰੀ ਮੈਂ ਰਾਮ ਬਿਸਾਰਿਓ) ਮੇਰ ਤੇਰ ਮੈਂ ਲਗਨੇ ਸੇ ਮਤ ਬਉਰੀ ਹੋ ਰਹੀ ਹੈ।

(ਕਿਨ ਬਿਧ ਰਹਿਨ ਰਹਉ ਰੇ) ਕਿਸ ਪ੍ਰਕਾਰ ਨਵਿਰਤੀ ਕੀ ਰਹਿਨੀ ਮੈਂ ਓਹੁ ਰਹਿਨ (ਸੇਜੈ ਰਮਤ ਨੈਨ ਨਹੀਂ ਪੇਖਉ) ਇਸਤ੍ਰੀ ਕੀ ਸੇਜਾ ਉਪ੍ਰਉਦੇ ਹੈਂ ਤੇ ਨਵਿਰਤੀ ਵਾਲਿਆਂ ਕੇ ਨੇਤ੍ਰਾਂ ਸੇ ਪੇਖਤੇ ਹੀ ਨਹੀਂ ਜੈਸ ਮਛਿੰਦਰ ਨੇ ਕਹਿਆ ਸੀ। (ਬਾਪ ਸਾਵਕਾ ਕਰੈ ਲਰਾਈ ਮਾਇਆ ਸਦ ਮਤਵਾਰੀ, ਸਾਵਕਾ ਨਾਮ ਅਗਯਾਤ ਲੋਕ ਬਾਪ ਜੋ ਅਵਤਾਰ ਉਨ੍ਹਾਂ ਨਾਲ ਲੜਾਈ ਕਰਤੇ ਹੈਂ ਕਿ ਇਨ੍ਹਾਂ ਨੇ ਇਸਤ੍ਰੀਆਂ ਰਖੀਆਂ ਹੈਂ ਇਸਤੇ ਹਮਾਰੇ ਕੋਰਖਨੀਆਂ ਯੋਗ ਹੈਂ॥ ਅਵਤਾਰਾਂ ਕੀਤਾ ਮਾਇਆ ਉਪਾਧੀ ਹੈ ਸਦ ਨਾਮ ਸ੍ਰੇਸਟ ਇਨਾਂ ਕੀ ਉਪਾਧੀਮਤ ਮਾਰਨੇ ਵਾਲੀ ਹੈ ਕੋਨ ਅਵਿਦਯਾ ਫੇਰ ਸਦਰਸਤਾ ਕਰਤੇ ਹੈਂ॥ (ਬਡ ਭਾਈ ਕੇ ਜਬ ਸੰਗ ਹੋਤੀ ਤਬਹਉ ਨਾਹਿ ਪਿਆਰੀ) ਬਡੇ ਭਾਈ ਕੌਨ ਸਨਕਾਦਕ ਉਨਾਕੇ ਸੰਗ ਜਬ ਮੈਂ ਹੋਤੀ ਸੀ ਤਬ ਪਤੀ ਕੋ ਪਿਆਰੀ ਸੀ ਕਬੀਰ ਜੀ ਕਹਿਤੇ ਹੈਂ ਪੰਜ ਕਲੇਸਾਂ ਕਾ ਝਗਰਾ ਹੈ॥ ਤ੍ਰਿਤੀ ਅਰਥ॥ ਮਾਇਆ ਕੋ ਈਸ੍ਵਰ ਕੀ ਇਸਤ੍ਰੀ ਨਿਰੂਪਨ ਕਰਿਆ ਹੈ ਮਨਕੀ ਉਤਪਤੀ ਈਸਵਰ ਤੇ ਕਹੀ ਹੈ (ਮਨਮਧ ਸੂਦਨ ਤ੍ਰਿਭਵਨ ਦੇਉ)॥ (ਮਨਃ ਤਨਃ ਕ੍ਰੀਆਤ) ਮਨ ਕੇ ਮਾਤਾ ਪਿਤਾ ਈਸ ਮਾਇਆ ਹੂਏ ਮਨਕੀਆਂ ਦੋ ਇਸਤ੍ਰੀਆਂ ਹੈ ਨਿਵਰਤੀ ੧ ਪਰਵਿਰਤੀ ੨॥ ਇਸ ਤੇ ਨਵਿਰਤੀ ਕੇ ਸਸ ਸਹੁਰਾ ਮਾਇਆ ਈਸ਼ ਹੂਏ ਅਗੇ ਨਵਿਰਤੀ ਕੀ ਉਲਾਦ ਕੌਨ ਸੁਰ ਸੰਪਤੀ ਵੈਰਾਗ ਵਿਵੇਕ ਆਦਿਕ। ਪ੍ਰਵਿਰਤੀ ਕੀ ਉਲਾਦ ਕੌਨ ਆਸੁਰੀ ਸੰਪਤੀ ਕਾਮਾਦਕ ਨਵਿਰਤੀ ਕੀ ਉਲਾਦ ਵਿਚੋਂ ਵਿਵੇਕ ਰਾਜਾ ਹੈ ਪ੍ਰਵਿਰਤੀ ਕੀ ਉਲਾਦ ਵਿਚੋਂ ਮੋਹੁ ਰਾਜਾ ਹੈ ਇਹ ਦੋਨੋਂ ਮਨ ਕੇ ਪੁਤਰ ਹੈਂ ਇਨਕੀ ਆਪਸ ਮੇਂ ਲੜਾਈ ਹੈ ਮੋਹੁ ਕਹਿਦਾ ਹੈ ਮੈਂ ਪਿਤਾ ਕੋ ਸੰਸਾਰ ਸਮੁੰਦਰ ਮੇਂ ਡੋਬ ਦੇਵਾਂਗਾ। ਵਵੇਕ ਕਹਿੰਦਾਹੈ ਮੈਂ ਤਾਰ ਦੇਵਾਂਗਾ। ਇਸ ਪਰਕਾਰ ਕਾ ਪ੍ਰਸੰਗ ਚੰਦਰ ਪ੍ਰਬੋਧ ਨਾਟਕ ਦੀ ਰੀਤ ਸੇ ਕਥਨ ਕਰਤੇ ਹੈਂ। ਏਕ ਸਮੇਂ ਬਿਸਨ ਭਗਤੀ ਔਰ ਸਰਧਾ ਏਹ ਦੋਨੋਂ ਨਵਿਰਤੀ ਕੋ ਮਿਲੀਆਂ ਹੈਂ ਨਵਿਰਤੀਕੋ ਪੁਛਿਆ ਹੇ ਸਖੀ ਤੂ ਅਪਨੀ ਵਿਵਸਥਾ ਕਥਨ ਕਰ ਤੇਰੀ ਕਿਆ ਹਾਲਤ ਹੈ। ਅਬ ਬਿਸਨ ਭਗਤੀ ਕੋ ਔਰ ਸਰਧਾ ਕੋ ਨਵਿਰਤੀ ਉਤਰ ਦੇਤੀ ਹੈ। ਅੰਨਵੈ ਪੰਗਤੀ ਉਠਾਵਨੀ (ਸਖੀ ਸਹੇਲੀ) ਨਵਿਰਤੀ ਕਥਨ ਕਰਤੀ ਹੈ। ਹੇ ਸਖੀ ਵਿਸਨ ਭਗਤੀ ਹੇ ਸਹੇਲੀ ਸਰਧੇ ਤੁਮ ਮੇਰੀ ਵਿਵਸਥਾ ਕੋ ਸ੍ਰਵਨ ਕਰੋ ਮੇਰੀ ਇਸ ਪ੍ਰਕਾਰ ਕੀ ਵਿਵਸਥਾ ਹੋ ਰਹੀ ਹੈ ਆਦਿ ਸੇ ਪੰਗਤੀ (ਸਾਸ ਕੀ ਦੁਖੀ) ਨਵਿਰਤੀ ਕਥਨ ਕਰਤੀ ਹੈ ਹੇ ਵਿਸ਼ਨ ਭਗਤੀ ਹੇ ਸਰਧੇ ਸਾਸ ਜੋ ਮੇਰੀ ਮਾਇਆ ਤਿਸਨੇ ਮੇਰੇ ਕੋ ਕੀ ਕੀਤਾ ਹੈ ਦੁਖੀ (ਸਸੁਰਕੀ ਪਿਆਰੀ) ਪ੍ਰੰਤੂ ਸਸੁਰ ਜੋ ਮੇਰਾ ਈਸ਼੍ਵਰ ਤਿਸਕੀ ਮੈਂ ਪਿਆਰੀ ਹੂੰ। ਕਿਉਂ ਮੈਂ ਨਵਿਰਤੀ ਕਰਕੇ ਉਸਕੀ ਪ੍ਰਾਪਤੀ ਹੋਣੀ ਹੈ ਇਸਤੇ ਪਿਆਰੀ ਹੂੰ(ਜੇਠਕੇ ਨਾਮ ਡਰਉਰੇ)ਮਨਕਾ ਵਡਾ ਭਾਈ ਕੌਨ ਮਲਕ ਹੰਕਾਰ ਵਾ ਉਦ ਹੰਕਾਰੀ ਵਿਚ ਬਡਪਨਾ ਹੈ। ਨਵਿਰਤੀ ਕਹਿਤੀ ਹੈ ਹੇ ਵਿਸਨ ਭਗਤੀ ਹ ਸਰਧ ਉਸਕਾ ਨਾਮ ਹੀ ਮੈਂ ਸੁਨਕੇ ਡਰਤੀ ਹੂੰ ਜੇ ਘਰ ਮੇਂ ਆ ਗਿਆ ਤਾਂ ਮੇਰੇ ਕੋ ਨਿਕਾਲ ਦੇਵੇਗਾ। (ਨਨਦ ਗਹੇਲੀ) ਨਿਵਿਰਤੀ ਕਥਨ ਕਰਤੀ ਹੈ ਹੇ ਸਖੀ ਵਿਸਨ ਭਗਤੀ ਹੇ ਸਹੇਲੀ ਸਰਧੇ ਮੇਰੀ ਨਨਦ ਜੋ ਕੁ ਬੁਧੀ ਰੂਪੀ ਤਿਸਨੇ ਤਾਂ ਮੇਰੇ ਕੋ ਗ੍ਰਸ ਹੀ ਲਇਆ ਹੈ ਬਹੁਤ ਐਸੀਆਂ ਨਨਦਾਂ ਹੋਤੀਆਂ ਹੈਂ ਇਸਤ੍ਰੀ ਕੋ ਦੁਖ ਦੇਨਾ। ਦ੍ਰਿਸ਼ਟਾਂਤ ਮੇਂ ਨਨਦ ਉਸਕੋ ਬੋਲੇ ਹੈਂ ਜੋ ਪਤੀ ਨੇ ਇਸਤ੍ਰੀ ਵਿਵਾਹੀ ਹੈ ਉਸ ਪਤੀ ਕੋ ਜੋ ਭਗਨੀ ਹੈ ਸੋ ਪਤੀ ਕੀ ਇਸਤ੍ਰੀ ਕੀ ਨਨਾਨ ਲਗਦੀ ਹੈ ਇਸਤ੍ਰਫ ਕੁ ਬੁਧੀ ਮਾਇਆ ਕੀ ਧੀ ਹੈ। ਮਨ ਕੀ ਭਗਨੀ ਹੈ। ਇਸ ਤੇਂ ਨਵਿਰਤੀ ਕੁਬੁਧੀ ਕੀ ਨਨਦ ਹੈ। (ਦੇਵਰ ਕੈ ਬਿਰਹਿ ਜਰਉਰੇ) ਮਨ ਕਾ ਛੋਟਾ ਭਾਈ ਕੋਣ ਸੁਧ ਚਿਤ ਨਵਿਰਤੀ ਕਹਿਤੀ ਹੈ ਦੇਵਰ ਜੋ ਸੁਧ ਚਿਤ ਤਿਸਕੇ ਵਿਛੋੜੇ ਕਰਕੇ ਮੈਂ ਸੜਤੀ ਹੂੰ। (ਮੇਰੀ ਮਤ ਬਉਰੀ ਮੈਂ ਰਾਮ ਬਿਸਾਰਿਓ) ਨਵਿਰਤੀ ਦਾ ਪਤੀ ਕੌਣ ਪ੍ਰਸੰਗ ਅਨੁਸਾਰ ਮਨ। ਨਵਿਰਤੀ ਕਥਨ ਕਰਤੀ ਹੈ ਹੇ ਵਿਸ਼ਨ ਭਗਤੀ ਹੇ ਸਰਧੇ ਮੇਰੀ ਮਤੀ ਬਉਰੀ ਹੋ ਰਹੀ ਹੈ ਮੈਂ ਰਾਮ ਜੋ ਪਤੀ ਮਨ ਤਿਸਕੋ ਵਿਸਾਰ ਦੀਆ ਹੈ। ਉਲਾਦ ਮਨਈਸ਼ਕੀ ਹੈ ਸੰਤਾਨ ਕਾ ਪ੍ਰਭਾਵ ਯਥਾ ਇਹੁ ਮਨ ਸੀਉ। ਤਾਤ ਪ੍ਰਜ ਸੁਧ ਸੰਕਲਪ ਸੰਜੁਗਤ ਮਨ ਹੋਨੇ ਤੇ ਰਾਮ ਕਹਿ ਦੀਆ ਹੈ। (ਕਿਨਿ ਬਿਧਿ ਰਹਿਣ ਰਹਉਰੇ) ਰੇ ਸਖੀਓ ਕਿਸ ਪ੍ਰਕਾਰ ਮੈਂ ਸੁਖ ਦੀ ਰਹਿਣੀ ਵਿਚ ਰਹਾਂ (ਸੇਜੈ ਰਮਤ ਨੈਨ ਨਹੀ ਪੇਖਉ) ਹੇ ਸਖੀਓ ਮੇਰਾ ਮਨਰੂਪੀ ਪਤੀ ਅੰਤਸ਼ ਕਰਨ ਰੂਪੀ ਸੇਜਾਉਪਰ ਹੀ ਰਉ ਰਹਿਆ ਹੈਪ੍ਰੰਤੂ ਮੈਂ ਨੈਨਾ ਸੇ ਨਹੀਂ ਦੇਖ ਸਕਦੀ ਪੂਰੀ ਨਵਿਰਤੀ ਨਹੀਂ ਧਾਰੀ।(ਇਹੁ ਦੁਖ ਕਾਸਿਉ ਕਹਉਰੇ) ਹੇ ਸਖੀਓ ਇਹ ਦੁਖ ਆਪ ਤੇ ਬਿਨਾਂ ਮੈਂ ਕਿਸ ਪਾਸ ਕਹਾਂ॥੧॥ ਰਹਾਉ॥(ਬਾਪੁ ਸਾਵਕਾ ਕਰੈਲਰਾਈ) ਹੇ ਸਖੀਓ ਮੇਰੀ ਉਤਪਤੀ ਹੈ ਸੰਤਾਂ ਸੇ ਇਸ ਤੇ ਸੰਤ ਜੋ ਮੇਰੇ ਬਾਪ ਸੋ ਲਰਾਈ ਕਰਤੇ ਹੈਂ ਕੇ ਪੂਰੀ ਨਵਿਰਤੀ ਧਾਰੋ ਸਾਵਕਾ

ਨਾਮ ਸਦ ਗਤੀ ਕੇ ਦੇਨੇ ਵਾਲੇ। (ਮਾਇਆ ਸਦ ਮਤਵਾਰੀ) ਹੇ ਸਖੀਓ ਮਾਇਆ ਨਾਮ ਮਾਤਾ ਜੋ ਮੇਰੀ ਸੁਧ ਬੁਧੀ ਸੋ ਮੇਰੀ ਪ੍ਰਵਿਰਤੀ ਰੂਪੀ ਸੌਕਨ ਨਾਲ ਮਿਲਕ ਮਤਵਾਰੀ ਹੋ ਰਹੀ ਹੈ ਹਥੋਂ ਮਾਤਾ ਨੇ ਮੇਰੇ ਕੋ ਸਿਖਿਆ ਦਣੀ ਸੀ। ਪ੍ਰਵਿਰਤੀ ਕੀ ਮਾਤਾ ਮਲੀਨ ਬੁਧੀ ਰਹੀ। (ਵਡੇ ਭਾਈ ਕੈ ਜਬ ਸੰਗ ਹੋਤੀ ਤਬ ਹਉ ਨਾਹਿ ਪਿਆਰੀ) ਨਵਿਰਤੀ ਕਹਿਤੀ ਹੈ ਹੇ ਸਖੀਓ ਮੇਰਾ ਵਡਾ ਭਾਈ ਜੋ ਸੁਧ ਸੰਕਲਪ ਜਬ ਮੈਂ ਤਿਸਕੇ ਸੰਗਥੀ ਤਬ ਮੈਂ ਨਾਹਿ ਜੋ ਮਨ ਤਿਸਕੋ ਪਿਆਰੀ ਸੀ ॥ ੨ ॥ (ਕਹਤ ਕਬੀਰ ਪੰਚ ਕੋ ਝਗਰਾ) ਕਬੀਰ ਜੀ ਕਥਨ ਕਰਤੇ ਹੈਂ ਪੰਜ ਕਾ ਝਗਰਾ ਹੈ ਪੰਜ ਕੌਨ ਨਵਿਰਤੀ, ਵਿਸ਼ਨ ਭਗਤੀ, ਮਲਨ ਹੰਕਾਰ ਜੇਠ ਨਨਦ ਕੁਬੁਧੀ। ਇਹ ਪੰਜ ਹੈਂ। (ਝਗਰਤ ਜਨਮ ਗਵਾਇਆ) ਜਿਨ੍ਹਾਂ ਨੇ ਤਾਂ ਨਵਿਰਤੀ ਆਦਕਾਂ ਵਿਚ ਝਗਰਨਾ ਕੀਆ ਹੈ ਉਨ੍ਹਾਂ ਨੇ ਤਾਂ ਜਨਮ ਮਰਨ ਕੋ ਗਵਾਇਆ। ਔਰ ਜਿਨ੍ਹਾਂ ਨੇ ਮਲਨ ਹੰਕਾਰ ਆਦਿਕਾਂ ਵਿਚ ਝਗਰਾ ਕੀਆ ਹੈ ਉਸ ਨੇ ਜਨਮ ਕੋ ਨਿਸਫਲ ਗਵਾਇਆ ਹੈ। ਵਾ (ਚਤੁਰਥ ਅਰਥ ਵੇਦਾਂਤ ਰੀਤੀ ਸੇ ਵੇਦਾਂਤੀਆਂ ਨੇ ਚਾਰ ਪ੍ਰਕਾਰ ਕਾ ਚੇਤਨ ਮਾਨਾ ਹੈ ਸੁਧ ੧ ਈਸ਼ ੨ ॥ ਕੂਟਸਥ ੩ ॥ ਚਿਦਾ ਭਾਸ ੪ ॥ ਏਹ ਚਾਰ ਪ੍ਰਕਾਰਕਾ ਹੈ ॥ ਔਰ ਮਾਇਆ ਕਿਸੀ ਅੰਸ ਮੈਂ ਈਸ਼ਵਰ ਕੀ ਮਾਤਾ ਕਹੀ ਹੈ ॥ ਸੁਧ ਈਸ਼ਵਰ ਕਾ ਪਿਤਾ ਹੈ ਜੀਵ ਈਸ਼ਵਰ ਕੀ ਇਸਤ੍ਰੀ ਹੈ ਇਸਤੇ ਮਾਇਆ ਜੀਵ ਕੀ ਸਸ ਹੈ ॥ ਸੁਧ ਜੀਵਕਾ ਸਸੁਰ ਹੈ ਅਬਚਿਦਾ ਭਾਸ ਜੋ ਜੀਵ ਸੋ ਆਪਣੀ ਵਿਵਸਥਾ ਕਰਤਾ ਹੈ ॥ ਅਬ ਮੂਲ ਚਲਿਆ॥ (ਸਾਸ ਕੀ ਦੁਖੀ ਸਸੁਰ ਕੀ ਪਿਆਰੀ) ਚਿਦਾ ਭਾਸ ਕਥਨ ਕਰਤਾ ਹੈ ਸਾਸ ਜੋ ਮੇਰੀ ਮਾਇਆ ਤਿਸਨੇ ਮੇਰੇ ਕੋ ਕੀਆ ਹੈ ਦੁਖੀ। ਪ੍ਰੰਤੂ ਸਸੁਰ ਜੋ ਮੇਰਾ ਸੁਧ ਤਿਸਕੀ ਮੈਂ ਪਿਆਰੀ ਹੂੰ ਕਿਉਂ ਆਪਣਾ ਆਪ ਹੋਨ ਤੇ। (ਜੇਠਕਨਾਮਡਰਉਰੇ) ਜੇਠ ਜੋ ਗੁਰੂ ਤਿਸਕੇ ਨਾਮਸੇ ਹੀ ਮੈਂ ਡਰਤੀਹੂੰ ਅਵੱਗਿਆ ਨ ਹੋਜਾਵੇ। ਵਾ ਬੰਚਕਗੁਰੂ ਨਾ ਮਿਲ ਜਾਵਨ ਗੁਰਾਂ ਕੋ ਜੇਠ ਕਿਉਂ ਕਹਿਆ ਹੈ ਈਸਬੰਧ ਪਾਵਨੇ ਵਾਲਾ ਹੈ ਗੁਰੂ ਤੋੜਨੇ ਵਾਲੇ ਹੈ ਇਸਤੇ ਗੁਰੂ ਈਸ਼ਕੇ ਵਡੇ ਭਰਾਤਾ ਆਏ॥ (ਸਖੀ ਸਹੇਲੀ ਨਨਦ ਗਹੇਲੀ) ਚਿਦਾ ਭਾਸ ਜੋ ਜੀਵ ਸੋ ਕਥਨ ਕਰਤਾ ਹੈ ਹੇ ਸਹੇਲੀ ਪਿਆਰੀ ਸਖੀ ਮਿਤ ਜਨੋ ਮਾਇਆ ਔਰ ਚੇਤਨ ਕੀ ਜੋ ਕਲਪਤਦ ਤਮਸੰਨਿਧੀ ਸੋ ਇਸਕੀ ਭਗਨੀ ਹੈ ਇਸਕੀ ਭੀ ਮਾਇਆ ਤੇ ਉਤਪਤੀ ਹੈ ਇਸ ਤੇ ਚਿਦਾ ਭਾਸ ਕਥਨ ਕਰਤਾ ਹੈ। ਮਾਇਆ ਤੇ ਚੇਤਨ ਕੀ ਜੋ ਸੰਨਿਧਿ ਸੋ ਮੇਰੀ ਨਨਦ ਹੈ ਉਸਨੇ ਮੇਰੇ ਕੋ ਗ੍ਰਸ ਲਿਆ ਤਿਸ ਸੰਨਿਧਕ੍ਰਤ ਮੇਰੇ ਕੋ ਸੰਸਾਰ ਹੋ ਰਹਿਆ ਹੈ। (ਦੇਵਰ ਕੈ ਬਿਰਹ ਜਰਉਰੇ ॥) ਇਸਕਾ ਛੋਟਾ ਭਰਾਤਾ ਹੈ ਕੂਟਸਥ ਕਿਉ ਕੂਟਸਥ ਕੀ ਅੰਤਸ਼ ਕਰਨ ਉਪਾਧੀ ਹੈ। ਵਾ ਵਿਦਿਆ ਉਪਾਧੀ ਹੈ ਈਸਕੀ ਵਡੀ ਮਾਇਆ ਉਪਾਧੀ ਹੈ। ਇਸਤੇ ਚਿਦਾ ਭਾਸ ਕਥਨ ਕਰਦਾ ਹੈ ਦੇਵਰ ਜੋ ਕੂਟਸਥ ਤਿਸਕੇ ਬਿਰਹਿ ਕਰਕੇ ਮੈਂ ਜਰਤਾ ਹੂੰ ਹਮਾਰਾ ਵਿਛੋੜਾ ਹੋ ਰਹਿਆ ਹ। (ਮੇਰੀ ਮਤਿ ਬਉਰੀ ਮੈਂ ਰਾਮ ਬਿਸਾਰਿਓ) ਮੇਰੀ ਮਤੀ ਬਉਰੀ ਹੋ ਰਹੀ ਹੈ ਮੈਂ ਰਾਮ ਜੋ ਪਤੀ ਈਸ਼ ਤਿਸਕੋ ਵਿਸਾਰ ਛਡਿਆ ਹੈ। (ਕਿਨ ਬਿਧਿ ਰਹਿਨ ਰਹਉਰੇ) ਕਿਸ ਬਿਧੀ ਸੇ ਸੁਖ ਦੀ ਰਹਿਨੀ ਵਿਚ ਰਹਾਂ। (ਸੇਜੈ ਰਮਤ ਨੈਨ ਨਹੀ ਪੇਖਉ ਇਹੁ ਦੁਖ ਕਾ ਸਿਉ ਕਹਉਰੇ) ਪਤੀ ਈਸ ਅੰਤਸ਼ ਕਰਨ ਰੂਪੀ ਸੇਜਾ ਉਪਰ ਹੀ ਰਉਦਾ ਹੈ ਪਰੰਤੂ ਨੈਨ ਗਜਾਨ ਵੈਰਾਗ ਨਹੀਂ ਪਰਾਪਤ ਹੂਏ ਇਸਤੇ ਪੇਖ ਨਹੀਂ ਸਕਤੀ ਇਹੁ ਜੋ ਭਿੰਨ ਹੋਵਣੇ ਕਾ ਦੁਖ ਹੈ ਕਿਸ ਅਗ ਕਹਾਂ ਸੰਤਾਂ ਬਿਨਾਂ॥ ਰਹਾਉ ॥ (ਬਾਪ ਸਾਵਕਾ ਕਰੈ ਲਰਾਈ) ਇਸ ਅਸਥਾਨ ਏਕ ਮੇਂ ਅਨੇਕ ਭਾਵਨਾ ਕਰੀ ਜਾਵੇਗੀ (ਯਥਾ) (ਗੁਰਦੇਵ ਮਾਤਾ ਗੁਰਦੇਵ ਪਿਤਾ) ਇਕ ਗੁਰਾਂ ਮੈਂ ਅਨੇਕ ਭਾਵਨਾਂ। ਇਸਤੇ ਚਿਦਾ ਭਾਸ ਕਹਿਤਾ ਹੈ ਬਾਪ ਜੋ ਮੇਰਾ ਪ੍ਰਮੇਸ਼ੂਰ ਸਾਵਕਾ ਨਾਮ ਪੂਰਬ ਭਗਤਾਂ ਕੋ ਉਪਦੇਸ਼ ਕਰਤਾ ਸੋ ਮੇਰੇ ਨਾਲ ਲੜਾਈ ਕਰਦਾ ਹੈ ਕਹਿੰਦਾ ਹੈ ਮੇਰੀ ਕ੍ਰਿਪਾ ਰੂਪੀ ਅਨੁਕੂਲੀ ਪਵਨ ਸੇ ਇਹ ਮਨੁਖਾ ਦੇਹ ਰੂਪੀ ਜਹਾਜ ਤੁਮਾਰੇ ਕੋ ਪ੍ਰਾਪਤ ਹੂਆ ਹੈ ਇਸਕੋ ਸੰਸਾਰ ਸਮੁੰਦਰ ਸੇ ਤਾਰੋ (ਮਾਇਆ ਸਦ ਮਤਵਾਰੀ) ਚਿਦਾ ਭਾਸ ਕਹਿੰਦਾ ਹੈ ਮੇਰੀ ਜੋ ਮਾਇਆ ਕਹੀਏ ਮਾਤਾ ਕੌਨ ਅਵਿਦਿਆ ਤਿਸਨੇ ਮੇਰੇ ਕੋ ਮਤਵਾਰੀ ਝਲੀ ਕਰ ਰਖਿਆ ਹੈ ਮਲਨਾਮਸਕੇ ਪ੍ਰਭਾਵ ਸੇ ਗਜਾਨ ਨਹੀਂ ਹੋਣੇ ਦੇਤੀ (ਬਡੇ ਭਾਈ ਕੈ ਜਬ ਸੰਗ ਹੋਤੀ ਤਬਹਉਨਾਹਿ ਪਿਆਰੀ) ਬਡਾ ਭਾਈ ਕੌਨ ਕੂਟਸਥ ਏਕ ਮੈ ਅਨੇਕ ਭਾਵਨਾ ਵਾ ਕੂਟਸਥ ਕਾ ਪਰਮਾਰਥ ਸਤ ਹੋਨੇ ਕਰਕੇਬਡਾ ਵਾ ਚਿਦਾਭਾਸ ਕੀ ਅਪੇਖਜਾ ਕਰ ਕੂਟਸਥ ਬਡਾ ਭਾਈ ਸੋ ਚਿਦਾ ਭਾਸ ਕਥਨ ਕਰਤਾ ਹੈ ਵਡਾ ਭਾਈ ਜੋ ਮੇਰਾ ਕੂਟਸਥ ਤਿਸਕੇ ਜਬ ਮੈਂ ਸੰਗ ਥੀ ਕਿਆ ਆਪਣਾ ਰੂਪ ਜਾਨਿਆ ਸੀ ਤਬ ਮੈਂ ਨਾਹਿ ਜੋ ਪਤੀ

ਈਸ਼ ਤਿਸਕੋ ਪਿਆਰੀ ਸੀ ॥ (ਕਹਤ ਕਬੀਰ ਪੰਚ ਕੋ ਝਗਰਾ ਝਗਰਤ ਜਨਮ ਗਵਾਇਆ) ਕਬੀਰ ਜੀ ਕ ਨ ਕਰਤੇ ਹੈਂ ਪੰਜ ਕੋਸ਼ਾਂ ਕਾ ਝਗੜਾ ਹੈ ਇਨਾ ਮੈਂ ਝਗੜਦਿਆਂ ਨੇ ਹੀ ਜਨਮ ਕੋ ਨਿਸਫਲ ਗਵਾਲਇਆ ਹੈ ਵਾ ਪੰਜਾਂ ਕੋਸ਼ਾਂ ਮੈਂ ਲਗਣੇ ਕਰਕੇ ਸਰੂਪ ਭੁਲ ਗਯਾ ਹੈ। ਇਤੀ ਸੰਕੋਚ ਸੋ ਪਰਾ ਭਇਆ ॥੫॥ ਦ੍ਰਿਸਟਾਂਤ ਬਿਨਾਂ ਇਹ ਚਾਰ ਅਰਥ ਸੰਪ੍ਰਦਾਈ ਹੈਂ। ਇਹਤੋ ਸੰਪ੍ਰਦਾਈ ਸੰਕੇਤੀ ਅਰਥ ਹੈਂ ਅਰੁ ਮੈਂ ਟੀਕਾ ਕਾਰ ਸੰਤੋਂ ਕੀ ਕ੍ਰਿਪਾ ਸੇ ਔਰ ਭੀ ਅਰਥ ਲਿਖਤਾ ਹੂੰ ॥ ਸ੍ਰੀ ਕਬੀਰ ਜੀ ਪ੍ਰਵਿਰਤੀ ਕੋ ਦੁਖੁ ਰੂਪ ਅਰ ਪ੍ਰਵਿਰਤੀ ਕੇ ਤਿਆਗ ਸੇ ਸੁਖ ਕੀ ਪ੍ਰਾਪਤੀ ਕਥਨ ਕਰਤੇ ਹੈਂ॥ ਮੂਲ ਕਾ ਪਾਠ ਦੁਬਾਰਾ ਨਹੀਂ ਲਿਖਯਾ ਜਾਵੇਗਾ ॥ ਪਿਛਲੇ ਪਦ ਸਿਮਰਨ ਕਰ ਲੈਨੇ ॥ ਜੀਵੋਂ ਕੋ ਪ੍ਰਵਿਰਤੀ ਨੇ (ਸਸ) ਸ੍ਵਾਸ ਸ੍ਵਾਸ ਦੁਖੀ ਕੀਆ ਹੈ॥ ਜੋ ਪੁਰਸ਼ (ਸਸੁਰ) ਸੁਰੋਂ ਕੀ ਉਪਾਸ਼ਨਾ ਕੇ ਸਹਿਤ ਸਕਾਮੀ ਹੈ ਪ੍ਰਿਵਿਰਤੀ ਤਿਨਕੀ ਪਿਆਰੀ ਹੈ ਅਰੁ ਬਹੁ ਸਕਾਮੀ ਲੋਕ (ਜੇਠ)ਵਡੇ ਭਾਵ ਪ੍ਰਮੇਸ੍ਵਰ ਕੇ ਨਾਮ ਸੇ ਡਰਤੇ ਹੈਂਕਿੰਤੂ ਨਾਮ ਨਹੀਂ ਜਪਤੇ ਤਿਨ੍ਹੋਂਨੇ ਪ੍ਰਵਿਰਤੀ ਕੋ (ਸਖੀ ਸਹੇਲੀ) ਪਿਆਰੀ ਸਹੇਲੀ ਜਾਨਾ ਹੈ ਅਰੁ ਵਿਚਾਰ ਕਰ ਦੇਖੀਏ ਤੋਂ ਪ੍ਰਵਿਰਤੀ ਮੈਂ (ਨਨਦ) ਅਨੰਦ ਨਹੀਂ ਹੈਂ ਭਾਵ ਦੁਖੁ ਰੂਪ ਹੈ। (ਗਹੇਲੀ) ਪਕੜਨੇ ਅਰੁ ਦੁਖੀ ਕਰਨ ਹਾਰੀ ਹੈ ਅਰੁ ਜੋ (ਦੇਵਰ) ਵਰੋ ਕੇ ਦੇਨੇ ਵਾਲਾ ਪ੍ਰਮੇਸ਼ਵਰ ਹੈ ਤਿਸਕੇ ਵਿਜੋਗ ਕਰ ਜਲਤੇ ਰਹਿਤੇ ਹੈਂ ਭਾਵ ਤਿਨਕੋ ਪ੍ਰਮੇਸ਼ਵਰ ਪ੍ਰਾਪਤ ਨਹੀਂ ਹੋਤਾ ਤਿਨਕੀ ਬੁਧੀ ਮੇਰੀ ਤੇਰੀ ਭਾਵਨਾ ਮੈਂ ਬਾਵਰੀ ਹੋ ਰਹੀ ਹੈ (ਰਾਮ) ਉਪਰਾਮਤਾ ਕੋ ਵਾ ਨਿਵਿਰਤੀ ਕੇ ਸੁਖ ਕੋ ਵਿਸਾਰਿਆ ਹੈ ਨਿਬ੍ਰਿਤੀ ਵਾਲੇ ਸੰਤੋਂ ਕੀ ਰਹਣੀ ਮੈ ਹੇ ਭਾਈ ਵਹੁ ਕਿਸ ਪ੍ਰਕਾਰ ਰਹੈ ਸੇਜਾ ਪਰ ਇਸਤ੍ਰੀਓਂ ਕੋ ਰਮਣੁ ਕਰਤੇ ਹੈਂ ਅਰ ਰਿਦੇ ਮੇਂ ਇਹ ਭਾਵਨਾ ਕਰਤੇ ਹੈਂ ਕਿ ਨਿਵਿਰਤ ਕੇ ਉਪਦੇਸ਼ ਕਰਨੇ ਵਾਲੋਂ ਕੋ ਨੇਤਰੋਂ ਕਰਕੇ ਭੀ ਨਾ ਦੇਖੀਏ। ਪਰੰਤੂ ਪਰਵਿਰਤੀ ਵਾਲੇ ਜੋ ਦੁਖ ਸਹਾਰੇਂਗੇ ਏਹ ਦੁਖ ਮੈਂ ਕਿਸ ਪਾਸ ਕਥਨ ਕਹੂੰ ਭਾਵ ਸੇ ਉਸ ਦੁਖ ਕੋ ਵੋਹੀ ਜਾਨੇਂਗੇ ਪਾਬਕਾ ਪ੍ਰਮਾਣ ਦੇਕਰ (ਸਾਵਕਾ) ਬਾਲਕ ਲੜਾਈ ਕਰਤਾ ਹੈ ਭਾਵ ਈਸ਼ਰ ਕੋਟੀਓਂ ਕਾ ਗ੍ਰਹਸਤੀ ਹੋਨੇ ਕਾ ਪ੍ਰਮਾਣ ਦੇਕਰ ਚਰਚਾ ਕਰਤਾ ਹੈ ਤਾਂਤੇ ਤਿਸਕੋ ਐਸੇ ਕਹਨਾ ਚਾਹੀਏ ਕਿ ਹੇ ਭਾਈ ਤਿਨਕੀ ਮਾਯਾ ਉਪਾਧੀ ਸ੍ਰੇਸ਼ਟ ਮਤਿਵਾਲੀ ਭਾਵ ਸਰਵਗਜ ਹੈ ਅਰ ਤੇਰੀ ਅਲਪਗ ਅਵਿਦਿਆ ਉਪਾਧੀ ਹੈ ਤਾਂਤੇ ਤੂੰ ਉਨਕੇ ਸਾਮਾਨ ਨਹੀਂ ਹੋ ਸਕਤਾ ਵਡੇ ਭਾਈ ਜੋ ਸਨਕਾਦਿਕ ਹੈਂ ਜਬ ਤੂੰ ਉਨਕੇ ਸੰਗ ਹੋਵੇ ਭਾਵ ਨਿਵਿਰਤੀ ਗ੍ਰਹਿਨ ਕਰੇ ਹੇ ਜੀਵ ਰੂਪੀ (ਤੀ) ਇਸਤ੍ਰੀ ਤਬ ਤੂੰ ਜਾਣ ਜੋ ਮੈਂ ਪਤੀ ਕੋ ਪਿਆਰੀ ਹੂੰ। ਸ੍ਰੀ ਕਬੀਰ ਜੀ ਕਹਿਤੇ ਹੈਂ ਇਹ ਪ੍ਰਵਿਰਤੀ ਨਿਵਿਰਤੀ ਕਾ ਵਿਚਾਰ ਰੂਪੀ ਝਗੜਾ ਪੰਚ ਸੰਤ ਜਨਾ ਕਾ ਕਾਮੁ ਹੇ ਇਸ ਝਗੜੇ ਕੋ ਕਰਤਿਆਂ ਹੋਯਾਂ ਤਿਨ੍ਹੋਂ ਨੇ ਆਪਣਾ ਜਨਮ ਮਰਨ ਗਵਾਯਾ ਭਾਵ ਅਭਾਵ ਕੀਆ ਹੈ ਇਸ ਝੂਠੀ ਮਾਯਾ ਮੇਂ ਪ੍ਰਵਿਰਤੀ ਰੂਪ ਕਰਕੇ ਸਭੀ ਜਗਤ ਬੰਧਾ ਹੂਆ ਹੈ (ਰਾਮ) ਉਪਰਾਮਤਾ ਭਾਵੇ ਨਵਿਰਤੀ ਵਿਖੇ ਜਿਨ੍ਹੋਂ ਨੇ ਰਮਣ ਕੀਆ ਹੈ ਤਿਨੋਂ ਨੇ ਸੁਖ ਪਾਯਾ ਹੈ।

ਆਸਾ ॥ ਇਕ ਮੁਕੰਦਾ ਬ੍ਰਹਮਣ ਕਬੀਰ ਜੀ ਕੋ ਜਾਤਿ ਅਭਿਮਾਨ ਕਰਕੇ ਤੁਰਕ ਤੁਰਕ ਕਰਨੇ ਲਗਾ। ਤਿਸਕੇ ਪ੍ਰਥਾਇ ਸ਼ਬਦ ਹੂਆ।

**ਆਸਾ ॥ ਹਮ ਘਰ ਸੂਤੁ ਤਨਹਿ ਨਿਤ ਤਾਨਾ ਕੰਠ ਜਨੇਊ ਤੁਮਾਰੇ ॥**

ਹੇ ਮੁਕੰਦਾ ਹਮਾਰੇ ਘਰ ਮੇਂ ਤੋ ਨਿਤ ਸੂਤ ਹੀ ਕਾ ਤਾਨਾ ਤਨਾ ਜਾਤਾ ਹੈ ਔਰ ਤੁਮਾਰੇ ਗਲੇ ਮੇਂ ਜਨੇਊ ਹੈ ਭਾਵਤੁਮਕੋ ਥੋੜੇ ਸ ਸੂਤ ਕਾ ਅਭਿਮਾਨੁ ਹੋ ਰਹਾ ਹੈ।

**ਤੁਮ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੈ ॥੧॥**

ਤੁਮ ਤੋ ਬੇਦ ਪੜ੍ਹਤੇ ਹੋ ਔਰ ਗਾਇਤ੍ਰੀ ਕਾ ਜਾਪੁ ਕਰਤੇ ਹੋ ਜਿਸਕੇ ਸ੍ਵਾਸ ਰੂਪ ਬੇਦ ਹੈਂ ਸੋ ਹਮਾਰੇ ਹਿਰਦਯ ਮੇਂ ਗੋਬਿੰਦ ਸਾਖਯਾਤ ਬਸਤਾ ਹੈ ॥੧॥

**ਮਰੀ ਜਿਹਬਾ ਬਿਸਨੁ ਨੈਨ ਨਾਰਾਇਣ ਹਿਰਦੈ ਬਸਹਿ ਗੋਬਿੰਦਾ ॥**

ਮੇਰੀ ਜਿਹਬਾ ਮੇਂ ਬਿਸ਼ਨ ਨਾਮ ਹੈ ਨੈਨੋ ਮੇਂ ਨਾਰਾਇਣ ਦ੍ਰਿਸ਼ਟੀ ਹੈ ਔਰ ਹਿਰਦੇ ਮੇਂ ਗੋਬਿੰਦ ਕਾ ਧਯਾਨ ਬਸਤਾ ਹੈ।

**ਜਮ ਦੁਆਰੁ ਜਬ ਪੂਛਸਿ ਬਵਰੇ ਤਬ ਕਿਆ ਕਹਸਿ ਮੁਕੰਦਾ ॥ ੧ ॥ ਰਹਾਉ ॥**

ਹੇ ਮੁਕੰਦਾ ਜਬ ਜਮ ਦੁਵਾਰੇ ਤੈਨੂੰ ਪੂਛਾ ਜਾਇਗਾ ਜੋ ਤੈਨੇ ਜਾਤਿ ਅਭਿਮਾਨ ਮੇਂ ਮਾਨੁਖ ਜਨਮ ਖੋਇ ਦੀਆ ਹੈ ਤਬ ਕਿਆ (ਕਹਸਿ) ਕਹੈਗਾ। ਦੁਰਜਨ ਤੋਸਨਯਾ ਕਰ ਕਹਿਤੇ ਹੈਂ।

**ਹਮ ਗੋਰੂ ਤੁਮ ਗੁਆਰ ਗੁਸਾਈ ਜਨਮ ਜਨਮ ਰਖਵਾਰੇ ॥**

ਹੇ ਬ੍ਰਹਮਨ ਹਮ ਤੋ ਇਤਰ ਜਾਤ ਵਾਲੇ ਗਊਆਂ ਹੈਂ ਅਰ ਤੁਮ ਗੋਸਾਂਈ ਜੀ ਗ੍ਵਾਲੇ ਹੋ ਅਰਥਾਤ ਗਊਓਂ ਕੀ ਪਾਲਨਾ ਕਰਨੇਹਾਰੇ ਹੋ ਆਜ ਕੇ ਨਹੀਂ ਜਨਮ ੨ ਕੇ ਰਖਕ ਹੋ।

**ਕਬਹੂੰ ਨ ਪਾਰ ਉਤਾਰਿ ਚਰਾਇਹੁ ਕੈਸੇ ਖਸਮ ਹਮਾਰੇ ॥੨॥**

ਪਰੰਤੂ ਸੰਸਾਰ ਨਦੀ ਸੇ ਪਾਰ ਉਤਾਰ ਕਰ ਕਭੀ ਬ੍ਰਹਮਾਂ ਨੰਦ ਘਾਸ ਨਹੀਂ ਚਰਾਵਤੇ ਹੈਂ ਸੋ ਤੁਮ ਹਮਾਰੇ ਕੈਸੇ ਸ੍ਵਾਮੀ ਹੋ ॥੨॥

**ਤੂੰ ਬਾਮਨੁ ਮੈ ਕਾਸੀਕਾ ਜੁਲਹਾ ਬੂਝਹੁ ਮੋਰ ਗਿਆਨਾ ॥**

ਤੁਮ ਤੋ ਬ੍ਰਹਮਨ ਹੋ ਅਰ ਮੈਂ ਕਾਸੀ ਕੇ ਰਹਿਨੇਹਾਰਾ ਜੁਲਾਹਾ ਹੂੰ ਪਰੰਤੂ ਹਮਾਰੇ ਕਰ ਕਹੇ ਹੂਏ ਗਿਆਨ ਕੋ ਸਮਝੋ।

**ਤੁਮ ਤਉ ਜਾਚੇ ਭੂਪਤਿ ਰਾਜੇ ਹਰਿ ਸਿਉ ਮੋਰ ਧਿਆਨਾ ॥ ੩ ॥ ੪ ॥ ੨੬ ॥**

ਤੁਮਨੇ ਬਡੇ ਬਡੇ (ਭੂ) ਪ੍ਰਿਥ੍ਵੀ ਕੇ ਪਤੀ ਰਾਜੇ ਜਾਚੇ ਹੈਂ ਔਰ ਮੇਰਾ ਏਕ ਹਰਿ ਸੋ ਧਿਆਨ ਹੈ।ਧਿਆਨ ਇਹ ਕਿ ਤੁਮ ਲਾਲਚ ਕਰਕੇ ਸਭ ਕਰਮ ਸਕਾਮ ਕਰਤੇ ਹੋ ਔਰ ਤਿਸਕਾ ਫਲ ਰਾਜੇ ਸੇ ਭਿਖਿਆ ਮਾਂਗਤੇ ਹੋ ਅੰਰ ਹਮ ਰਾਮ ਨਾਮ ਸਿਮਰਨ ਬਿਨਾ ਹਰ ਸੇ ਕੁਛ ਨਹੀਂ ਮਾਂਗਤੇ ਧਿਆਨ ਹੀ ਕਰਤੇ ਹੈਂ ਵਾ ਹਰ ਧਿਆਨ ਮਾਂਗਤੇ ਹੈਂ ॥ ੩ ॥ ੪ ॥ ੨੬ ॥

**ਆਸਾ ॥ ਜਗਿ ਜੀਵਨ ਐਸਾ ਸੁਪਨੇ ਜੈਸਾ ਜੀਵਨੁ ਸੁਪਨ ਸਮਾਨੰ ॥**

(ਜਗਜੀਵਨੁ) ਜਗਤ ਕਾ ਪ੍ਰਾਣ ਰੂਪ ਸੋ ਪ੍ਰਮੇਸ੍ਵਰ ਪਰਤਖ੍ਯ ਹੈ ਸੋ ਐਸਾ ਪ੍ਰਭੂ ਹਮ ਜੀਵੋਂ ਨੇ ਸ੍ਵਪਨ ਵਤ ਸਮਝਾ ਹੈ ਭਾਵ ਗੌਣ ਜਾਨਾ ਹੈ ਔਰ ਜੋ ਜੀਵਨਾ ਸ੍ਵਪਨੇ ਕੇ ਸਮਾਨ ਥਾ।

**ਸਾਚੁ ਕਰਿ ਹਮ ਗਾਂਠਿ ਦੀਨੀ ਛੋਡਿ ਪਰਮ ਨਿਧਾਨੰ ॥ ੧ ॥**

ਤਿਸਕੋ ਸਚ ਜਾਨਕਰ ਹਿਰਦੇ ਮੇਂ ਦ੍ਰਿੜ੍ਹਕਰ (ਗਾਂਠਿਦੀਨੀ) ਪਰਤੀਤੀ ਕਰੀ ਹੈ ਔਰ ਪਰਮ ਨਿਧਾਨ ਬ੍ਰਹਮ ਕੋ ਛੋਡ ਦੀਆ ਹੈ ॥ ੧ ॥

**ਬਾਬਾ ਮਾਇਆ ਮੋਹ ਹਿਤੁ ਕੀਨੁ ॥**

ਹੇ ਭਾਈ ਮੋਹ ਜੀਵ ਨੇ ਮਾਇਆ ਕੇ ਵਿਖੇ ਹਿਤ ਕੀਆ ਹੈ ॥

**ਜਿਨਿ ਗਿਆਨੁ ਰਤਨੁ ਹਿਰ ਲੀਨੁ ॥ ੧ ॥ ਰਹਾਉ ॥**

ਜਿਸ ਮਾਇਆ ਮੋਹ ਨੇ ਗਿਆਨ ਰਤਨ ਕੋ ਹਿਰ ਲਿਆ ਹੈ ॥

**ਨੈਨ ਦੇਖਿ ਪਤੰਗੁ ਉਰਝੈ ਪਸੁ ਨ ਦੇਖੈ ਆਗਿ ॥**

ਜੈਸੇ ਨੇਤ੍ਰੋਂ ਸੇ ਦੀਪਕ ਜੋਤ ਕੋ ਦੇਖਕਰ (ਪਸੁ) ਮੂਰਖ ਪਤੰਗ ਦੀਪਕ ਸੇ ਉਲਝ ਪੜਤਾ ਹੈ ਵਹ ਮੂਰਖ ਅਗਨੀ ਕੋ ਨਹੀਂ ਦੇਖਤਾ।

**ਕਾਲ ਫਾਸ ਨ ਮੁਗਧੁ ਚੇਤੈ ਕਨਿਕ ਕਾਮਿਨਿ ਲਾਗਿ ॥ ੨ ॥**

ਤੈਸੇ ਹੀ (ਮੁਗਧੁ) ਮੂਰਖ ਜੀਉ (ਕਨਿਕ) ਸੋਨਾ (ਕਾਮਿਨਿ) ਇਸਤ੍ਰੀ ਮੇਂ ਲਗ ਕਰ ਕੇ ਉਲਝ ਰਹਾ ਹੈ

(ਕਾਲ ਫਾਸ) ਜਮਾਂ ਕੀ ਫਾਸੀ ਕੋ ਨਹੀਂ ਸਿਮਰਨਾ ਕਰਤਾ ਹੈ ॥ ੨ ॥

**ਕਰਿ ਬਿਚਾਰੁ ਬਿਕਾਰ ਪਰਹਰਿ ਤਰਨ ਤਾਰਨ ਸੋਇ ॥**

ਹੇ ਜੀਵ ਬਿਚਾਰ ਕਰ ਬਿਕਾਰੋਂ ਕੋ (ਪਰਹਰਿ) ਤਿਆਗ ਦੇ ਸੋ ਅਕਾਲ ਪੁਰਖ ਕਾ ਨਾਮ ਤਾਰਨ ਕੋ (ਤਰਨ) ਜਹਾਜ਼ ਰੂਪ ਹੈ।

**ਕਹਿ ਕਬੀਰ ਜਗੁ ਜੀਵਨੁ ਐਸਾ ਦੁਤੀਆ ਨਾਹੀ ਕੋਇ ॥ ੩ ॥ ੫ ॥ ੨੭ ॥**

ਸ੍ਰੀ ਕਬੀਰ ਜੀ ਕਹਿਤੇ ਹੈਂ ਜਗ ਜੀਵਨ ਐਸਾ ਹੈ ਜਿਸਕੇ ਸਮ ਦੂਸਰਾ ਕੋਈ ਨਹੀਂ ਹੈ ਅਰਥਾਤ ਅਦ੍ਵਿ-ਤੀਯ ਹੈ ॥ ੩ ॥ ੫ ॥ ੨੭ ॥

ਕ੍ਰਿਤਾ ਕ੍ਰਿਤਗਤਾ ਦਿਖਾਵਤੇ ਹੂਏ ਕਹਿਤੇ ਹੈਂ।

**ਆਸਾ ॥ ਜਉ ਮੈ ਰੂਪ ਕੀਏ ਬਹੁਤੇਰੇ ਅਬ ਫੁਨਿ ਰੂਪੁ ਨ ਹੋਈ ॥**

ਜਬ ਮੈਂ ਅਗਿਆਨ ਸਹਿਤ ਥਾ ਤਬ ਮੈਨੇ ਬਹੁਤ ਸੇ ਰੂਪ ਧਾਰਨ ਕੀਏ ਥੇ ਅਬ ਗਿਆਨ ਪ੍ਰਾਪਤ ਹੋਨੇ ਕਰ ਮੇਰੇ ਸੇ ਸਰੂਪ ਧਾਰਨ ਨਹੀਂ ਹੋਤਾ ਅਰਥਾਤ ਕਰਮ ਬੰਧਨ ਛੂਟ ਗਏ ਹੈਂ।

**ਤਾਗਾ ਤੰਤੁ ਸਾਜੁ ਸਭੁ ਥਾਕਾ ਰਾਮ ਨਾਮ ਬਸਿ ਹੋਈ ॥ ੧ ॥**

ਮੋਹ ਤਾਗਾ ਬਾਸਨਾ ਰੂਪ ਤੰਤ ਸਕਾਮ ਕਰਮੋਂ ਰੂਪ ਸਾਜ ਮੇਰਾ ਸਭ (ਥਾਕਾ) ਰਹਿ ਚੁਕਾ ਹੈ ਕਿਉਂਕਿ ਅਬ ਮੇਰੀ ਬੁਧ ਰਾਮ ਨਾਮ ਮੇਂ ਬਸੀ ਹੂਈ ਹੈ ॥ ੧ ॥

**ਅਬ ਮੋਹਿ ਨਾਚਨੋ ਨ ਆਵੈ ॥**

ਅਬ ਮੁਝ ਕੋ ਚੌਰਾਸੀ ਲਾਖ ਜੋਨ ਮੇਂ ਭ੍ਰਮਨ ਰੂਪ ਨ੍ਰਿਤ੍ਯ ਕਰਨਾ ਨਹੀਂ ਆਉਤਾ ਹੈ।

**ਮੇਰਾ ਮਨੁ ਮੰਦਰੀਆ ਨ ਬਜਾਵੈ ॥ ੧ ॥ ਰਹਾਉ ॥**

ਕਿਉਂਕਿ ਮੇਰਾ ਮਨ ਅਗਿਆਨ ਰੂਪ (ਮੰਦਰੀਆ) ਮ੍ਰਿਦੰਗ ਵਾ ਦ੍ਵੈਤ ਰੂਪ ਢੋਲਕੀ ਨਹੀਂ ਬਜਾਉਤਾ ਹੈ।

**ਕਾਮ ਕ੍ਰੋਧ ਮਾਇਆ ਲੈ ਜਾਰੀ ਤ੍ਰਿਸਨਾ ਗਾਗਰਿ ਫੂਟੀ ॥**

ਕਾਮ ਕ੍ਰੋਧ ਕੇ ਸਹਿਤ ਮਾਇਆ ਲੈਕਰ ਜਲਾਇਦੀ ਹੈ ਤ੍ਰਿਸ਼ਨਾ ਰੂਪ ਗਾਗਰ ਫੂਟ ਗਈ ਹੈ।

**ਕਾਮ ਚੋਲਨਾ ਭਇਆ ਹੈ ਪੁਰਾਨਾ ਗਇਆ ਭਰਮੁ ਸਭੁ ਛੂਟੀ ॥ ੨ ॥**

ਕਾਮਨਾ ਰੂਪ ਚੋਲਨਾ ਪੁਰਾਨਾ ਹੋ ਗਿਆ ਹੈ ਭਰਮ ਸਭ ਛੂਟ ਗਿਆ ਹੈ ॥ ੨ ॥

**ਸਰਬ ਭੂਤ ਏਕੈ ਕਰਿ ਜਾਨਿਆ ਚੂਕੇ ਬਾਦ ਬਿਬਾਦਾ ॥**

ਸਰਬ ਜੀਵੋਂ ਮੇਂ ਏਕ ਵਾਹਿਗੁਰੂ ਜਾਨਨਾ ਕੀਆ ਹੈ (ਬਾਦ) ਬਿਅਰਥ (ਬਿਬਾਦ) ਜੋ ਝਗੜੇ ਥੇ ਸੇ ਚੂਕ ਗਏ ਹੈਂ।

**ਕਹਿ ਕਬੀਰ ਮੈ ਪੂਰਾ ਪਾਇਆ ਭਏ ਰਾਮ ਪਰਸਾਦਾ ॥ ੩ ॥ ੬ ॥ ੨੮ ॥**

ਸ੍ਰੀ ਕਬੀਰ ਜੀ ਕਹਿਤੇ ਹੈਂ ਜਬ ਮੈਨੇ ਪੂਰਾ ਗੁਰੂ ਪਾਇਆ ਹੈ ਤਬ ਰਾਮ ਪਰਸੰਨ ਹੁਏ ਹੈਂ ॥ ੩ ॥ ੬ ॥ ੨੮ ॥

ਆਸਾ ॥ ਸ੍ਰੀ ਕਬੀਰ ਜੀ ਕਾਜ਼ੀ ਪ੍ਰਤਿ ਉਪਦੇਸ਼ ਕਹਿਤੇ ਹੈਂ।

**ਆਸਾ ॥ ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ ॥**

ਰੋਜ਼ਾ ਧਾਰਤਾ ਹੈ ਅਲਾਹ ਕੋ ਮਨਾਉਤਾ ਹੈ ਔਰ ਸੁਆਦ ਕੇ ਵਾਸਤੇ ਜੀਵੋਂ ਕੋ ਮਾਰਤਾ ਹੈ। ਭਾਵ ਇਹ ਕਿ ਅਲਹ ਕਾ ਨਾਮ ਲੇਕਰ ਸੁਆਦ ਕੇ ਵਾਸਤੇ ਜੀਵ ਘਾਤ ਕਰਤਾ ਹੈ ॥

## ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ ॥੧॥

ਅਪਨੀ ਓਰ ਦੇਖ ਕਰ ਔਰ ਦੂਸਰੇ ਜੀਵੋਂ ਕੀ ਓਰ ਨਹੀਂ ਦੇਖਤਾ ਹੈ ਭਾਵ ਜੋ ਹਮਾਰੇ ਹੀ ਜੈਸਾ ਜੀਵ ਇਨਕਾ ਭੀ ਹੈ ਜੇਕਰ ਜੀਵ ਦਇਆ ਨਹੀਂ ਹੈ ਤੋਂ ਰੋਜ਼ਾ ਨਿਮਾਜ ਕਰਨੇ ਮੇਂ ਕਿਉਂ ਝਖ ਮਾਰਤਾ ਹੈ ॥੧॥

## ਕਾਜ਼ੀ ਸਾਹਿਬੁ ਏਕੁ ਤੋਹੀ ਮਹਿ ਤੇਰਾ ਸੋਚਿ ਬਿਚਾਰਿ ਨ ਦੇਖੈ ॥

ਹੇ ਕਾਜ਼ੀ ਕਿਆ ਸਾਹਿਬ ਏਕ (ਤੋਹੀ ਮਹਿ) ਹੈ ਔਰ ਤੇਰਾ ਹੀ ਪਖੀ ਹੈ ਭਾਵ ਇਹ ਕਿ ਸਭ ਕਾ ਪਖੀ ਹੈ ਯਹ ਬੜੀ ਸੋਚਨੇ ਕੀ ਬਾਤ ਹੈ ਤੂੰ ਬਿਚਾਰ ਕੇ ਨਹੀਂ ਦੇਖਤਾ ਹੈ ॥

## ਖਬਰਿ ਨਕਰਹਿ ਦੀਨ ਕੇ ਬਉਰੇ ਤਾਂਤੇ ਜਨਮੁ ਅਲੇਖੈ ॥੧॥ ਰਹਾਉ ॥

ਹੇ ਦੀਨ ਕੇ ਬਉਰੇ ਕੀਏ ਹੁਏ (ਖਬਰਿ ਨ ਕਰਹਿ) ਸਮਝ ਨਹੀਂ ਕਰਤਾ ਹੈ ਅਰਥਾਤ ਵਿਵੇਕ ਰਹਿਤ ਹੈ ਇਸ ਸੇ ਤੇਰਾ ਜਨਮ (ਅਲੇਖੈ) ਬਿਅਰਥ ਹੈ ॥

## ਸਾਚੁ ਕਤੇਬ ਬਖਾਨੈ ਅਲਹੁ ਨਾਰਿ ਪੁਰਖੁ ਨਹੀ ਕੋਈ ॥

ਕਤਾਬ ਤੋਂ ਸਾਚ ਰੂਪ ਅਲਾਹ ਕੋ ਕਹਿਤੀ ਹੈ ਔ ਇਸਤ੍ਰੀ ਪੁਰਖ ਕੋਈ ਪ੍ਰਕਾਰ ਕਾ ਭੇਦ ਅਲਾਹ ਮੇਂ ਨਹੀਂ ਹੈ ॥

## ਪਢੈ ਗੁਨੈ ਨਾਹੀ ਕੁਛੁ ਬਉਰੇ ਜਉ ਦਿਲ ਮਹਿ ਖਬਰਿ ਨ ਹੋਈ ॥

ਹੇ ਬਉਰੇ ਕਾਜ਼ੀ ਜੋ ਦਿਲ ਮੇਂ ਖੁਦਾਇ ਕੀ ਖਬਰ ਨਹੀਂ ਹੈ ਤੋਂ ਪਢਨੇ ਗੁਣਨੇ ਸੇ ਕੁਛ ਨਹੀਂ ਹੋਤਾ ॥

## ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ ॥

ਅਲਾਹ ਛਿਪਾ ਹੂਆ ਸਭ ਘਟੋਂ ਮੇਂ ਹੈ। ਹੇ ਕਾਜ਼ੀ ਇਸ ਬਾਰਤਾ ਕੋ ਵਾ ਤਿਸ ਅਲਾਹ ਕੋ ਤੁਮ ਹਿਰਦੇ ਮੇਂ ਬਿਚਾਰ ਲੇਹੁ ॥

## ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ ॥੩॥੭॥੨੯॥

ਸ੍ਰੀ ਕਬੀਰ ਜੀ ਕਹਿਤੇ ਹੈਂ ਮੈਂ ਪੁਕਾਰ ਕਰ ਕਹਿਤਾ ਹੂੰ ਹਿੰਦੂ ਔਰ ਤੁਰਕ ਦੋਨੋ ਮੇਂ ਏਕ ਹੀ ਅਲਾਹ ਹੈ ॥ ੩ ॥ ੭ ॥ ੨੯ ॥

## ਆਸਾ ॥ ਤਿਪਦਾ ॥ ਇਕ ਤੁਕਾ ॥

## ਕੀਓ ਸਿੰਗਾਰੁ ਮਿਲਨ ਕੇ ਤਾਈ ॥

ਮੈਨੇ ਸਭ ਸਾਧਨ ਰੂਪ ਮਿਲਨੇ ਕੇ ਵਾਸਤੇ ਕੀਆ ਹੈ।

## ਹਰਿ ਨ ਮਿਲੇ ਜਗ ਜੀਵਨ ਗੁਸਾਈ ॥ ੧ ॥

ਪਰੰਤੂ ਇਨ ਸਿੰਗਾਰੋਂ ਭਾਵ ਸਾਧਨੋਂ ਕਰ ਜੀਵਨ ਗੁਸਾਈਂ ਹਰਿ ਮੈਨੂੰ ਨ ਮਿਲੇ ਭਾਵ ਇਹ ਕਿ ਮੇਰੇ ਸਾਧਨ ਪ੍ਰੇਮ ਰਹਿਤ ਥੇ ॥ ੧ ॥

## ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ ॥

ਹਰਿ ਮੇਰਾ ਪਤਿ ਹੈ ਮੈਂ ਹਰਿ ਕੀ (ਬਹੁਰੀਆ) ਇਸਤ੍ਰੀ ਹੂੰ ਭੇਦ ਮੇਰੇ ਮੇਂ ਔਰ ਹਰਿ ਮੇਂ ਇਤਨਾ ਹੀ ਹੈ।

## ਰਾਮ ਬਡੇ ਮੈਂ ਤਨਕ ਲਹੁਰੀਆ ॥ ੧ ॥ ਰਹਾਉ ॥

ਰਾਮ ਬਡੇ ਹੈਂ ਮੈਂ (ਤਨਕ ਲਹੁਰੀਆ) ਅਤੀ ਛੋਟੀ ਹੂੰ। ਭਾਵ ਇਹ ਕਿ ਰਾਮ ਸਰਬਗਯ ਹੈਂ ਮੈਂ ਜੀਵ ਅਲਪਗਯ ਹੂੰ ਰਾਮ ਸਮੁੰਦਰ ਹੈ ਮੈਂ ਜੀਵ ਬੂੰਦ ਹੂੰ।

**ਧੰਨ ਪਿਰ ਏਕੈ ਸੰਗਿ ਬਸੇਰਾ ॥**

ਮੈਂ (ਧਨਿ) ਇਸਤ੍ਰੀ ਜੀਵਕਾ (ਪਿਰ) ਰਾਮ ਸਾਖੀ ਕਾ ਏਕ ਹੀ ਸਰੀਰ ਸੰਗ ਬਾਸਾ ਹੈ।

**ਸੇਜ ਏਕ ਪੈ ਮਿਲਨੁ ਦੁਹੇਰਾ ॥੨॥**

ਸੇਜਾ ਅੰਤਸ਼ਕਰਣ ਏਕ ਹੀ ਹੈ ਪ੍ਰੰਤੂ ਮਿਲਨਾ (ਦੁਹੇਰਾ) ਕਠਨ ਹੈ ॥ ੨ ॥

**ਧੰਨਿ ਸੁਹਾਗਨਿ ਜੋ ਪੀਅ ਭਾਵੈ ॥**

ਸੋ ਸੁਹਾਗਨ ਧੰਨ ਹੈ ਜੋ ਪਿਆਰੇ ਕੋ ਭਾਵਤੀ ਹੈ।

**ਕਹਿ ਕਬੀਰ ਫਿਰਿ ਜਨਮਿ ਨ ਆਵੈ ॥ ੩ ॥ ੮ ॥ ੩੦ ॥**

ਸ੍ਰੀ ਕਬੀਰ ਜੀ ਕਹਿਤੇ ਹੈਂ ਸੋ ਫੇਰ ਜਨਮ ਮਰਨ ਮੇਂ ਨਹੀਂ ਆਉਤੀ ਹੈ ॥ ੩ ॥ ੮ ॥ ੩੦ ॥

## ਆਸਾ ਸ੍ਰੀ ਕਬੀਰ ਜੀਉਕੇ ਦੁਪਦੇ ॥

## ੧ ਓ ਸਤਿਗੁਰ ਪ੍ਰਸਾਦਿ ॥

**ਹੀਰੈ ਹੀਰਾ ਬੇਧਿ ਪਵਨ ਮਨੁ ਸਹਜੇ ਰਹਿਆ ਸਮਾਈ ॥**

ਜਬ ਈਸ਼੍ਵਰ ਹੀਰੇ ਮੈਂ ਜੀਵ ਹੀਰਾ (ਬੇਧਿ) ਅਭੇਦ ਹੂਆ ਭਾਵ ਯਹ ਕਿ ਹੀਰੇ ਕੋ ਹੀਰਾ ਹੀ ਛੇਦ ਸਕਤਾ ਹੈ ਤਬ ਪਵਨ ਕੀ ਨਿਆਈ ਜੋ ਚੰਚਲ ਮਨ ਥਾ ਸੁਭਾਵਕ ਹੀ ਸਮਾਇ ਰਹਿਆ ਹੈ ਭਾਵ ਲੈ ਹੋ ਗਿਆ ਹੈ।

**ਸਗਲ ਜੋਤਿ ਇਨ ਹੀਰੈ ਬੇਧੀ ਸਤਿਗੁਰ ਬਚਨੀ ਮੈ ਪਾਈ ॥ ੧ ॥**

ਸਭ ਸੂਰਜ ਚੰਦ੍ਰਮਾਂ ਕੀ ਜੋਤਿ ਇਸ ਚੇਤਨ ਹੀਰੇ ਨੇ ਬੇਧੀ ਹੂਈ ਹੈ। ਵਾ (ਇਨਿ) ਇਸ ਹੀਰੇ ਕੀ ਜੋਤਿ ਸਗਲ ਮੈਂ (ਬੇਧੀ) ਮਿਲੀ ਹੂਈ ਹੈ ਭਾਵ ਯਹ ਕਿ ਸਭ ਬ੍ਰਹਮਸਤਾ ਕੋ ਪਾਇ ਕਰ ਪ੍ਰਕਾਸ਼ਤੇ ਹੈਂ ਸੋ ਸੱਤਾ ਸਤਿਗੁਰੋਂ ਕੇ ਬਚਨੋਂ ਸੇ ਮੈਨੇ ਪਾਈ ਹੈਂ

**ਹਰਿ ਕੀ ਕਥਾ ਅਨਾਹਦ ਬਾਨੀ ॥**

ਹਰਿ ਕੀ ਕਥਾ (ਅਨਾਹਦ) ਏਕ ਰਸ ਬਨ ਰਹੀ ਹੈ।

**ਹੰਸੁ ਹੁਇ ਹੀਰਾ ਲੇਇ ਪਛਾਨੀ ॥ ੧ ॥ ਰਹਾਉ ॥**

ਜੋ ਤਿਸ ਸਤ ਸੰਗਤ ਮੇਂ ਜਾਇ ਕਰਕੇ (ਹੰਸ) ਭਾਵ ਸਤ ਅਸਤ ਕੇ ਬਿਬੇਕੀ ਹੋਤਾ ਹੈ ਸੋ ਹੀਰਾ ਪਾਰਬ੍ਰਹਮ ਕੋ ਪਛਾਨ ਲੇਤਾ ਹੈ ॥ ੧ ॥

**ਕਹਿ ਕਬੀਰ ਹੀਰਾ ਅਸਿ ਦੇਖਿਓ ਜਗ ਮਹਿ ਰਹਾ ਸਮਾਈ ॥**

ਸ੍ਰੀ ਕਬੀਰ ਜੀ ਕਹਿਤੇ ਹੈਂ ਹੀਰਾ ਬ੍ਰਹਮ ਐਸਾ ਦੇਖਾ ਹੈ ਜੋ ਸਭ ਸੰਸਾਰ ਮੇਂ ਸਮਾਇ ਰਹਾ ਹੈ।

**ਗੁਪਤਾ ਹੀਰਾ ਪ੍ਰਗਟ ਭਇਓ ਜਬ ਗੁਰ ਗਮ ਦੀਆ ਦਿਖਾਈ ॥ ੨ ॥ ੧ ॥ ੩੧ ॥**

ਜੋ ਗੁਪਤਾ ਛਪਾ ਹੂਆ ਹੀਰਾ ਥਾ ਸੋ ਤਬ ਪ੍ਰਗਟ ਭਇਆ ਹੈ ਕਿਆ ਸਾਖਿਆਤ ਕਾਰ ਹੂਆ ਹੈ ਜਬ ਸਤਿਗੁਰੋਂ ਨੇ (ਗਮ) ਬ੍ਰਿਤੀ ਪ੍ਰਾਪਤਤਾ ਭਾਵ ਗਿਆਨਕਰਕੇ ਦਿਖਲਾਇ ਦੀਆ ਹੈ ॥ ੨ ॥ ੧ ॥ ੩ ॥

## ਆਸਾ ॥

ਸੰਸਾਰਕ ਬੁਧੀ ਕਾ ਨਿਖੇਧ ਕਰਤੇ ਹੈਂ ॥ ਸ੍ਰੀ ਕਬੀਰ ਜੀ ਨੇ ਜੋ ਪਹਿਲੀ ਨੂਰਾਂ ਨਾਮ ਕਰਕੇ ਇਸਤ੍ਰੀ ਵਿਵਾਹੀ ਥੀ ਸੋ ਤਜਾਗ ਦਿਤੀ ਕਿਸੀ ਨੇ ਬੇਨਤੀ ਕੀਤੀ ਆਪਨੇ ਪਹਿਲੀ ਨੂਰਾਂ ਕਿਉਂ ਤਜਾਗ

ਦਿਤੀ ਤਿਸ ਪਰ ਕਬੀਰ ਜੀ ਉਚਾਰਤੇ ਹੈਂ ।

## ਪਹਿਲੀ ਕਰੂਪਿ ਕੁਜਾਤਿ ਕੁਲਖਨੀ ਸਾਹੁਰੈ ਪੇਈਐ ਬੁਰੀ ॥

ਪਹਿਲੀ ਬਿਸ਼ਨ ਪਰਾਇਣ (ਕਰੂਪ) ਕੁਟਿਲਬੀ (ਕੁਜਾਤਿ) ਖੋਟੀ ਸੰਗਤ ਤੇ ਉਤਪੰਨ ਭਈ ਥੀ (ਕੁਲਖਨੀ) ਖੋਟੇ ਚਿੰਨੋ ਕੋ ਸਾਧਨ ਕਰਤੀ ਥੀ ਸਾਹੁਰੇ ਪੇਈਐ ਪਰਲੋਕ ਮੇਂ ਇਸ ਲੋਕ ਮੇਂ ਸਭ ਸਥਾਨੋਂ ਮੇਂ ਬੁਰੀ ਥੀਂ ॥ ਵਾ ਪਹਿਲੀ ਜੋ ਨੂਰਾਂ ਸੋ ਕਰੂਪ ਸੀ ਔਰ ਕੁਜਾਤੀ ਵਾਲੀ ਸੀ ਔਰ ਕੁਲਖਨੀ ਸੀ (ਪਾਨੀ ਕੇ ਮਾਂਗਤ ਪਾਥਰ ਮਾਰੈ) ਔਰ ਸਹੁਰਿਆਂ ਵਿਚ ਭੀ ਬੁਰੀ ਲੜਾਈ ਦਾ ਘਰ ਪੇਕਿਆ ਵਿਚ ਭੀ ਬੁਰੀ ਲੜਾਈ ਦਾ ਘਰ ਅਰਥਾਤ ਈਸ਼੍ਵਰ ਭਜਨ ਮੇਂ ਵਿਘਨਕਾਰੀ ਸੀ ॥ ਪ੍ਰਸ਼ਨ, ਅਬ ਕੀ ਕੈਸੀ ਹੈ ॥ ਉਃ ॥

## ਅਬਕੀ ਸਰੂਪਿ ਸੁਜਾਨ ਸੁਲਖਨੀ ਸਹਜੇ ਉਦਰ ਧਰੀ ॥੧॥

ਅਬ ਕੀ ਭਗਤ ਪ੍ਰਾਇਣ ਜੋ ਬੁਧੀ ਹੈ ਸੰਸਰੂਪ ਵਾਨ ਹੈ ਭਾਵ ਸਫਾਈ ਵਾਲੀ ਹੈ ਅਰ ਸੁਜਾਨ ਉਤਮ ਹੈ ਗਿਆਤ ਵਾਲੀ ਹੈ ਸੁੰਦਰ ਲਖਣੋ ਵਾਲੀ ਹੈ ਅਰ ਸੁਭਾਵਕ ਹੀ ਪੇਟ ਮੈਂ ਧਾਰਨ ਕਰੀ ਹੂਈ ਵਾ (ਸਹਜੇ) ਗਿਆਨ ਕੋ ਉਦਰ ਮੇਂ ਧਾਰਨ ਵਾਲੀ ਹੈ ॥੧॥ ਵਾ ਅਬ ਕੀ ਵਿਵਾਹੀ ਜੋ ਲੋਈ ਸੋ ਸ੍ਰੇਸਟ ਰੂਪ ਵਾਲੀ ਹੈ ਸੁਜਾਨ ਚਤਰ ਹੈ, ਸੁਲਖਨੀ ਸ੍ਰੇਸਟ ਲਖਨਾ ਵਾਲੀ ਹੈ ਸੰਤਾਂ ਕੀ ਸੇਵਾ ਕਰਤੀ ਹੈ ਉਸਕੀ ਪ੍ਰੀਤੀ ਹਮਨੇ ਸਹਜੇ ਹੀ ਉਦਰ ਮੈਂ ਧਰੀ ਹੈ ॥੧॥

## ਭਲੀ ਸਰੀ ਮੁਈ ਮੇਰੀ ਪਹਿਲੀ ਧਰੀ ॥

(ਭਲੀਸਰੀ) ਅਛੀ ਹੂਈ ਜੋ ਮੇਰੀ ਪਹਿਲੀ (ਬਰੀ) ਅੰਗੀਕਾਰ ਕਰੀ ਹੂਈ ਬੁਧੀ ਮਰ ਗਈ ਹੈ ਵਾ ਭਲੀ ਚੰਗੀ ਸਰੀ ਨਾਮ ਬਣੀ ਮੇਰੀ ਜੋ ਪਹਿਲੀ ਬਰੀ ਹੋਈ ਸੀ ਨੂਰਾਂ ਸੋ ਮਰ ਗਈ ਯਥਾ ਚਾਕਰਕੀ ਅਰ ਨਾਰੀ ਕੀ ਏਹੋ ਵਡੀ ਸਜਾਇ ॥ (ਚਾਕਰ ਕੀ ਅਰ ਨਾਰ ਕੀ ਏਹੀ ਵਡੀ ਸਜਾਇ) (ਜੀਤੇ ਕਬਹੂੰ ਨਾ ਮਾਰੀਏ ਮਨਤੇ ਦੀਏ ਭੁਲਾਇ) ॥

## ਜੁਗ ਜੁਗ ਜੀਵਉ ਮੇਰੀ ਅਬ ਕੀ ਧਰੀ ॥੧॥ ਰਹਾਉ ॥

ਜੋ ਪਰਮੇਸ਼੍ਰਰ ਪਰਾਇਣ ਬੁਧੀ ਅਬ ਧਾਰਨ ਕਰੀ ਹੈ ਸੋ ਜੁਗ ਜੁਗ ਜੀਵਤੀ ਰਹੈ ਭਾਵ ਇਹ ਕਿ ਇਸ ਬੁਧੀ ਕਾ ਅਭਾਉਨ ਹੋ ॥ ਵਾ ਮੇਰੀ ਅਬ ਕੀ ਧਰੀ ਜੋ ਲੋਈ ਸੋ ਜੁਗ ਜੁਗ ਜੀਵੇ ਵਾ ਜੁਗਾਂ ਜੁਗਾਂ ਮੈਂ ਜੀਵਨੇ ਵਾਲੀ ਹੈ ॥

## ਕਹੁ ਕਬੀਰ ਜਬ ਲਹੁਰੀ ਆਈ ਬਡੀ ਕਾ ਸੁਹਾਗੁ ਟਰਿਓ ॥

ਸ੍ਰੀ ਕਬੀਰ ਜੀ ਕਹਿਤੇ ਜਬ (ਲਹੁਰੀ) ਛੋਟੀ ਭਗਵਤ ਪਰਾਇਣ ਬੁਧੀ ਆਈ ਹੈ ਤੋਂ ਵਹੁ ਵਡੀ ਪਰੰਤੂ ਲੋਕ ਰੀਤਕਰ ਪੀਛੇ ਜੋ ਆਈ ਹੈ ਇਸ ਪ੍ਰਕਾਰ ਸੇ ਛੋਟੀ ਕਹੀ ਗਈ ਤਬ ਬਡੀ ਕਾ ਸੋਭਾਗਯ ਨਸ਼ਟ ਹੋ ਜਾਤਾ ਭਇਆ। ਵਾ ਕਬੀਰ ਜੀ ਕਥਨ ਕਰਤੇ ਹੈਂ ਜਦੋਂ ਲਹਰੀ ਨਾਮ ਨਵੀਨ ਲੋਈ ਆਈ ਤਬ ਹਮਾਰੀ ਤੁਫੋਂ ਬਡੀ ਨੂਰਾਂ ਦਾ ਸੁਹਾਗ ਟਰ ਗਿਆ ॥

## ਲਹੁਰੀ ਸੰਗਿ ਭਈ ਅਬ ਮੇਰੈ ਜੇਠੀ ਅਉਰੁ ਧਰਿਓ ॥੨॥੨॥੩੨॥

(ਲਹਰੀ) ਛੋਟੀ ਬੁਧੀ ਮੇਰੇ ਸੰਗ ਹੋ ਗਈ ਹੈ ਅਰ ਬਡੀਨੇ ਔਰ ਅਵਰੇ ਹੂਏ ਅਗਿਆਨੀਓ ਕੋ ਧਾਰਨ ਕਰ ਲੀਆ ਹੈ ॥ ਵਾ ਲਹੁਰੀ ਜੋ ਨਵੀਨ ਲੋਈ ਓਹੁ ਮੇਰੇ ਸੰਗ ਹੋਈ ਤਬ ਜੇਠੀ ਨੂਰਾਂ ਨੇ ਅਵਰ ਕੋ ਜਾਕੇ ਧਾਰ ਲਿਆ ॥ ਵਾ ਅੰਤ੍ਰੀਵ ਗੁਝਾ ਆਸਾ ॥ (ਪਹਿਲੀ ਕਰੂਪ,ਕੁਜਾਤਿ,ਕੁਲਖਨੀ ਸਾਹੁਰੈ, ਪੇਈਐ, ਬੁਰੀ) ਪਹਿਲੀਜੋ ਕੁਬੁਧੀ ਸੋ ਕਰੂਪ ਵਾਲੀ ਸੀ ਕਰੂਪ ਕੌਨ ਪ੍ਰਪੰਚ ਅਭਜਾਸ ਕੁਜਾਤ ਅਨਾਤਮਜਾਤੀ ਵਾਲੀ ਸੀ ਕੁਲਖਨੀ ਖੋਟੇ ਲਖਨ ਕਾਮਾਦਿਕ ਵਾ ਸ੍ਰੇਸ਼ਟ ਕੁਲਕੋ ਖਨਨ ਕਰਨੇ ਵਾਲੀ ਸੀ ਪ੍ਰਲੋਕ ਰੂਪੀ ਸਹੁਰਿਆਂ ਵਿਚ ਭੀ ਬੁਰੀ ਦੁਖ ਦੇਨੇ ਵਾਲੀ ਮਾਤਲੋਕ ਰੂਪੀ ਪੇਕਿਆਂ ਵਿਚ ਭੀ ਬੁਰੀ ਦੁਖਦਾਈ (ਅਬਕੀ ਸਰੂਪਿ ਸੁਜਾਨ ਸੁਲਖਨੀ ਸਹਜੇ ਉਦਰ ਧਰੀ) ਅਬ ਕੀ ਜੋ ਸੁਧ ਬੁਧੀ ਸੋ ਸ੍ਰੇਸ਼ਟ ਰੂਪ ਵਾਲੀ ਹੈ ਸੁਜਾਨ ਚਤਰ

ਹੈ ਪ੍ਰਮੇਸ਼੍ਰ ਕੀ ਪ੍ਰਾਪਤੀ ਮੈਂ ਸੁਲਖਨੀ ਸ੍ਰੇਸ਼ਟ ਲਖਨਾਂ ਵਾਲੀ ਹੈ ਦੈਵੀ ਗੁਨ ਸਹਜੇ ਹੀ ਐਸੀ ਸਬੁਧੀ ਕੋ ਹਮਨੇ ਉਦਰ ਮੈਂ ਧਾਰਿਆ ਹੈ (ਭਲੀ ਸਰੀ ਮੁਈ ਮੇਰੀ ਪਹਿਲੀ ਬਰੀ ॥ ) ਭਲੀ ਬਣੀ ਪਹਿਲੀ ਜੋ ਬਰੀ ਹੋਈ ਸੀ ਕੁਬੁਧੀ ਸੋ ਮਰ ਗਈ । ਵਾ ਬਰੀ ਨਾਮ ਵਡੀ ਵਾ ਬਰੀ ਨਾਮ ਬੈਰਨ ਵਾ ਬਰੀ ਨਾਮ ਬੇੜੀ ਪਾਵਨੇ ਵਾਲੀ ਸੀ । (ਜੁਗ ਜੁਗ ਜੀਵਉ ਮੇਰੀ ਅਬਕੀ ਧਰੀ ॥ ) ਮੇਰੀ ਅਬ ਕੀ ਧਾਰਨ ਕਰੀ ਹੋਈ ਜੋ ਸਬੁਧੀ ਸੋ ਜੁਗ ਜੁਗ ਜੀਵੇ ਵਾ ਬ੍ਰਹਮ ਰੂਪ ਕਰਕੇ ਜੁਗਾਂ ਜੁਗਾਂ ਮੈਂ ਜੀਵਾਵਨੇ ਵਾਲੀ ਹੈ। (ਕਹੁ ਕਬੀਰ ਜਬ ਲਹੁਰੀ ਆਈ ਬਡੀ ਕਾ ਸੁਹਾਗ ਟਰਿਓ) ਕਬੀਰ ਜੀ ਕਥਨ ਕਰਤੇ ਹੈਂ ਜਬਲਹੁਰੀ ਨਾਮ ਨਵੀਨ ਬੁਧੀ ਆਈ ਤਬ ਬਡੀ ਜੋ ਕੁਬੁਧੀ ਤਿਸਕਾ ਸੁਹਾਗ ਅਨੰਦ ਹਮਾਰੇ ਤਰਫੋਂ ਟਰਗਯਾ । (ਲਹੁਰੀ ਸੰਗਿ ਭਈ ਅਬ ਮੇਰੈ ਜੇਠੀ ਅਉਰੁ ਧਰਿਓ) ਲਹੁਰੀ ਨਵੀਨ ਸੁਬੁਧੀ ਅਬ ਮੇਰੇ ਸੰਗ ਭਈ ਜੇਠੀ ਕੁਬੁਧੀ ਤਿਸਨੇ ਔਰ ਕਿਸੀ ਦੁਸ਼ਟ ਕੋ ਜਾਕੇ ਧਾਰ ਲਿਆ ਹੈ ॥੨॥੨॥੩੨॥

ਲੋਈ ਕੀ ਮਹਿਮਾ ਸੁਣਕੇ ਬਹੁਤ ਮਹਾਤਮਾ ਆਇਆ ਕਰਨ ਲੋਈ ਕੋ ਰਾਮ ਜਨੀਆ ਨਾਮ ਲੈਕੇ ਬੁਲਾਵਨ ਰਾਮ ਜਨੀਆਂ ਪੂਰਬ ਮੈਂ ਵੇਸਵਾ ਕੋ ਬੋਲੇ ਹੈਂ ਕਬੀਰ ਕੀ ਮਾਤਾ ਨੇ ਜਾਨਿਆਂ ਇਹ ਵੇਸਵਾ ਨਾਮ ਲੈਕੇ ਬੁਲਾਵਤੇ ਹੈ ਇਹ ਯੋਗਤਾ ਨਹੀਂ ਰਾਮ ਜਨੀਆਂ ਕਾ ਅਰਥ ਕਿਆ ਹੈ ਰਾਮ ਕੇ ਜਨਾ ਨੇ ਵਾਲੀ ਇਹ ਜਾਣਿਆਂ ਨਹੀਂ, ਅਬ ਕਬੀਰ ਕੀ ਮਾਤਾ ਅਪਣੀਆ ਸਖੀਆਂ ਕੋ ਕਹਿਤੀ ਹੈ ॥

## ਆਸਾ ॥ ਮੇਰੀ ਬਹੁਰੀਆ ਕੋ ਧਨੀਆ ਨਾਉ ॥

ਮੇਰੀ (ਬਹੁਰੀ) ਨੂੰਹ ਲੋਈ ਕਾ (ਧਨੀਆ) ਧਨਵੰਤੀ ਨਾਮ ਥਾ ਵਾ ਹੇ ਸਖੀ ਮੇਰੀ ਬਹੁਰੀ ਨਾਮ ਨੁਖਾ ਦਾ ਧਨੀਆਂ ਨਾਮ ਸੀ ਅਰਥਾਤ ਭਾਗਾਂ ਵਾਲੀ ਨਾਮ ਸੀ ॥

## ਲੇ ਰਾਖਿਓ ਰਾਮ ਜਨੀਆ ਨਾਉ ॥੧॥

ਇਨ੍ਹੋਂ ਨੇ ਰਾਮ ਜਨੀਆਂ ਨਾਮ ਰਖ ਦੀਆ ਹੈ । ਭਾਵ ਇਹ ਕਿ ਇਹ ਨਾਮ ਕੁਲ ਬਧੂਓਂ ਕਾ ਨਹੀਂ ਚਾਹੀਐ ਰਾਮ ਜਨੀ ਵੇਸਵਾ ਕੋ ਕਹਿਤੇ ਹੈਂ । ਵਾ ਹੇ ਸਖੀ ਇਨ੍ਹੋਂ ਨੇ ਉਲਟਾ ਰਾਮ ਜਨੀਆਂ ਨਾਮ ਰਖ ਲਇਆ। ਹੈ ਵੇਸਵਾ ।

## ਇਨ ਮੁੰਡੀਅਨ ਮੇਰਾ ਘਰੁ ਧੁੰਧਰਾਵਾ ॥

ਹੇ ਸਖੀਓ ਇਨ ਮੁੰਡੀਓਂ ਫਕੀਰੋਂ ਨੇ ਮੇਰਾ ਘਰੁ (ਧੁੰਦਰਾਵਾ) ਮਟੀ ਮੇਂ ਮਲਾਇ ਦੀਆ ਹੈ । ਭਾਵ ਇਨ੍ਹਾਂ ਮੁੰਡੀਅਨ ਨਾਮ ਸਾਧੜਿਓਂ ਨੇ ਮੇਰਾ ਘਰ ਹੀ (ਧੁੰਧਰਾਵਾ) ਨਾਮ ਘਟੇ ਮੇਂ ਮਿਲਾ ਛਡਿਆ ਹੈ।

## ਬਿਟਵਹਿ ਰਾਮ ਰਮਊਆ ਲਾਵਾ ॥ ੧ ॥ ਰਹਾਉ ॥

ਮੇਰੇ ਬੇਟੇ ਕਬੀਰ ਕੋ ਰਾਮ ਨੇ (ਰਮਊਆ) ਸਿਮਰਨ ਮੇਂ ਲਗਾਇ ਦੀਆ ਹੈ । ਵਾ ਮੇਰਾ ਬਿਟਵਹਿ ਨਾਮ ਬੇਟਾ ਕਬੀਰ ਰਾਮ ਦੇ ਰਮਊਆ ਕਹੀਏ ਉਚਾਰਨ ਮੈਂ, ਲਾਦੀਆ ਹੈ ॥ ਮੁਸਲਮਾਨ ਰਾਮ ਸ਼ਬਦ ਮਾੜਾ ਜਾਨਤੇ ਹਾਂ ॥

## ਕਹਿਤ ਕਬੀਰ ਸੁਨਹੁ ਮੇਰੀ ਮਾਈ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਮੇਰੀ ਮਾਈ ਸੁਨੋ ਵਾ ਕਬੀਰ ਜੀ ਕਥਨ ਕਰਤੇ ਹੈਂ ਹੇ ਮੇਰੀ ਮਾਤਾ ਤੁਮ ਸੁਨੋ ॥

## ਇਨ੍ਹ ਮੁੰਡੀਅਨ ਮੇਰੀ ਜਾਤਿ ਗਵਾਈ ॥੨॥੩॥੩੩॥

ਇਨ ਮੁੰਡੀਓਂ ਕੀ ਨਿੰਦਾ ਮਤ ਕਰੋ ਇਨ੍ਹੋਂ ਨੇ ਤੋਂ ਮੇਰੀ ਜਾਤੀ ਖੋਇ ਦਈ ਹੈ ਭਾਵ ਇਹ ਕਿ ਜੁਲਾਹਾ ਮੰਦ ਜਾਤੀ ਹੋਤਾ ਹੈ ਅਬ ਮਨੂੰ ਬ੍ਰਾਹਮਣਾਦਿ ਨਮਸਕਾਰ ਕਰਤੇ ਹੈ ॥ ਵਾ ਮੇਰੀ ਬੁਧੀ ਰੂਪ ਬਹੂ ਕਾ ਧਨੀਆਂ ਅਰਥਾਤ ਧਨ ਸੇ ਪ੍ਰੀਤਿ ਕਰਨੇ ਵਾਲੀ ਨਾਮ ਥਾ ਤਿਸ ਕਾ ਲੇ ਕਰਕੇ ਰਾਮ ਜਨੀ ਨਾਮ ਰਖਦੀਆ ਹ ਭਾਵ ਇਹ ਕਿ ਪ੍ਰਮੇਸ਼੍ਰ ਸਮਝਨ ਵਾਲੀ ਕਰਦਈ ਹੈ ਇਨ ਫਕੀਰੋ ਨੇ ਮੇਰਾ (ਘਰ) ਦੇਹ ਅਭਿਮਾਨ ਧੂਰ ਮੈਂ ਮਿਲਾਇ ਦੀਆ ਹੈ

ਅਰਥਾਤ ਨਿਬਿਰਤ ਕਰ ਦੀਆ ਹੈ ਬਿਟਵੈ ਮਨਕੋ ਰਾਮ ਜਪਨ ਮੇਂ ਲਗਾਇ ਦੀਆ ਹੈ। ਸ੍ਰੀ ਕਬੀਰ ਜੀ ਕਹਿਤੇ ਹੈਂ ਇਸ ਮੇਰੀ ਬਾਤ ਕੋ ਸੁਨੋਂ ਕਿ (ਮਾਈ) ਮਾਇਆ ਪਤੀ ਪਰਮੇਸ਼ੁਰ ਕੇ ਸਾਥ ਮਿਲਾਕਰ ਇਨ ਸੰਤੋਂ. ਨੇ ਮੇਰੀ ਜਾਤੀ ਔਰ ਹੰਗਤਾ ਖੋਦਈ ਹੈ ॥੨॥੩॥੩੩॥

ਵਾ ਇਨ੍ਹਾਂ ਮੁੰਡੀਅਨ ਕਹੀਏ ਸਾਧਾਂ ਨੇ ਤਾਂ ਮੇਰੀ ਜਾਤ ਪਾਤ ਹੀ ਅਭਿਮਾਨ ਗਵਾ ਦੀਆ ਹੈ।ਵੱਡੀ ਕ੍ਰਿਪਾ ਕੀਤੀ। ਵਾ ਦੂਤੀ ਅਰਥ ਗੁਝਾ ਆਸਾ। (ਮੇਰੀ ਬਹੁਰੀਆ ਕੋ ਧਨੀਆ ਨਾਉ ॥ ) ਮੇਰੀ ਬਹੁਰੀਆ ਜੋ ਬੁਧੀ ਇਸਕਾ ਧਨੀਆਂ ਨਾਮ ਥੀ ਧਨ ਕੋ ਗ੍ਰਹਨ ਕਰਨੇ ਵਾਲੀ ਥੀ। (ਲੇ ਰਾਖਿਓ ਰਾਮਜਨੀਆ ਨਾਉ ॥ ) ਸੰਤਾਂ ਨੇ ਕ੍ਰਿਪਾ ਕੀਤੀ ਇਸ ਬੁਧੀ ਕਾ ਨਾਮ ਰਾਮ ਕੇ ਜਨੀਆ ਕਹੀਏ ਜਨਾਵਨੇ ਵਾਲੀ ਲੇ ਰਖਿਆ। (ਇਨ ਮੁੰਡੀਅਨ ਮੇਰਾ ਘਰ ਧੁੰਧਰਾਵਾ ॥ ) ਪ੍ਰਿਥਮ ਇਨ੍ਹਾਂ ਮੁਡੀਅਨ ਕਹੀਏ ਕਾਮ ਆਦਿਕਾਂ ਨੇ ਮੇਰਾ ਸਰੂਪ ਰੂਪੀ ਘਰ ਧੁੰਧਰਾਵਾ ਕਹੀਏ ਘਟੇ ਮੇਂ ਮਿਲਾ ਛਡਿਆ ਸੀ। ਵਾ ਅਬ ਇਨਾਂ ਮੁੰਡੀਅਨ ਸੰਤਾਂ ਨੇ ਵਾ ਮੁੰਡੀਅਨ ਸੁਭ ਗੁਨਾਂ ਨੇ ਮੇਰ ਤੇਰ ਰੂਪੀ ਘਰ ਘਟੇ ਮੇਂ ਮਿਲਾ ਦੀਆ ਹੈ। (ਬਿਟਵਹਿ ਰਾਮ ਰਮਊਆ ਲਾਵਾ ॥ ) ਬਿਟਵਹਿ ਕੌਨ ਮਨ ਬੇਟਾ ਰਾਮ ਕੇ ਰਮਊਆ ਕਹੀਏ ਉਚਾਰਨ ਮੈਂ ਲਗਾ ਦੀਆ (ਕਹਿਤ ਕਬੀਰ ਸੁਨਹੁ ਮੇਰੀ ਮਾਈ ॥ ) ਕਬੀਰ ਜੀ ਕਹਿਤੇ ਹੈਂ ਸੁਨੋ ਮੇਰੀ ਮਾਈ ਕਹੀਏ ਭਾਈ (ਇਨ ਮੁੰਡੀਅਨ ਮੇਰੀ ਜਾਤਿ ਗਵਾਈ ।। ਇਨਾਂ ਮੁੰਡੀਅਨ ਸੁਭ ਗੁਨਾਂ ਨੇ ਮੇਰੀ ਜਾਤ ਪਾਤ ਸਭੀ ਗਵਾ ਦਿਤੀ ॥ ੨ ॥ ੩ ॥ ੩੨ ॥ ਆਸਾ ॥ ਕਮਾਲੇ ਕਾ ਭੀ ਦੂਜਾ ਵਿਵਾਹ ਹੂਆ ਜੋ ਪਹਿਲੀ ਸੀ ਸੋ ਮਹਾਤਮਾਂ ਕੀ ਸੇਵਾ ਸਰਧਾ ਪੂਰਬਕ ਨਹੀਂ ਕਰਦੀ ਸੀ ਇਸਤੇ ਦੂਜੀ ਵਿਵਾਹੀ ਦੂਜੀ ਭੀ ਮਹਾਤਮਾਂ ਕੇ ਹਥ ਸੁਚੇ ਕਰਵਾਵਨੇ ਲਗੀ ਘੁੰਡ ਨਿਕਾਸਕੇ ਪਾਨੀ ਪਾਵਨਾ ਸੀ ਹਥਾਂ ਤੇ ਉਲਟਾ ਪੜ ਗਯਾ ਤਤਾ ਜਲ ਸਿਰ ਤੇ ਤਿਸ ਪ੍ਰਤੀ ਕਬੀਰ ਜੀ ਸਿਖਿਆ ਦੇਤੇ ਹੈਂ।

### ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ ॥

ਹੇ ਬਹੂ (ਰਹੁ ਰਹੁ ਰੀ) ਠਹਰ ਠਹਰ ਅਬ ਤੂੰ ਲੌਕਿਕ ਲਜਜਾ ਕਰ ਘੂੰਘਟ ਮਤਿ ਕਾਢ। ਵਾ ਕਬੀਰ ਜੀ ਕਹਿਤੇ ਹੈਂ ਰੀ ਬਹੁਰੀਆਂ ਘੁੰਡ ਕਢਨੇ ਤੇ ਰਹਿਜਾ ਰਹਿਜਾ ਘੁੰਡ ਜਿਨ ਕਹੀਏ ਮਤਾਂ ਕਾਢ।

### ਅੰਤਕੀ ਬਾਰ ਲਹੈਗੀ ਨ ਆਢੈ ॥ ੧ ॥ ਰਹਾਉ ॥

ਇਸ ਕਾ ਫਲ ਅੰਤਕੀ ਬਾਰ ਤੈਨੂੰ ਏਕ (ਆਢ) ਕਉਡੀ ਭੀ ਨ ਮਿਲੇਗਾ ॥੧॥ ਵਾ ਜਦੀ ਘੁੰਡ ਨਿਕਾਸੇਗੀ ਤਾਂ ਤੂੰ ਅੰਤ ਸਮੇਂ ਆਢੇ ਆਸਰਾ ਵਾ ਕੌਡੀ ਭੀ ਨਹੀਂ ਲਵੇਗੀ।

### ਘੂੰਘਟੁ ਕਾਢਿ ਗਈ ਤੇਰੀ ਆਗੈ ॥

ਤੇਰੀ ਸੌਕਣ ਆਗੇ ਘੂੰਘਟ ਕਾਢਕਰ ਚਲੀ ਗਈ ਹੈ। ਵਾ ਤੇਰੀ ਅਗ ਜੋ ਥੀ ਤਿਸਨੇ ਘੁੰਡ ਕਢਿਆ ਸੀ। ਸੋ ਚਲੀ ਗਈ।

### ਉਨਕੀ ਗੈਲਿ ਤੋਹਿ ਜਿਨਿ ਲਾਗੈ ॥ ੨ ॥

ਉਨਕੀ ਡੰਡੀ ਤੂੰ ਨਾ ਲਗ ਭਾਵ ਇਹ ਕਿ ਵਹੁ ਸੰਤੋਂ ਕੇ ਪ੍ਰਭਾਵ ਕੋ ਨਹੀਂ ਜਾਨਤੀ ਥੀ ਤੂੰ ਸੰਤੋਂ ਕੀ ਸੇਵਾ ਨਿਸ਼ੰਗ ਹੋਕਰ ਕਰ। ਵਾ ਉਸਕੇ ਗੈਲ ਨਾਮ ਰਸਤੇ ਮੇਂ ਤੂੰ ਮਤਲਗ।

### ਘੂੰਘਟ ਕਾਢੇ ਕੀ ਇਹੈ ਬਡਾਈ ॥

ਘੂੰਘਟ ਨਿਕਾਲਨੇ ਕੀ ਇਹੀ ਵਡਿਆਈ ਹੂਆ ਕਰਤੀ ਹੈ। ਵਾ ਘੁੰਡ ਕਢਨੇ ਕੀ ਇਹ ਵਡਿਆਈ। ਕੌਨਸੀ ਸੋ ਅਗੇ ਕਹਿਤੇ ਹੈਂ।

### ਦਿਨ ਦਸ ਪਾਂਚ ਬਹੂ ਭਲੇ ਆਈ ॥ ੨ ॥

ਦਸ ਪਾਂਚ ਦਿਨ ਲੋਕ ਕਹਿਤੇ ਹੈਂ ਕਿ ਅਮਕੀ ਬਹੂ ਬਹੁਤ ਭਲੇ ਸੁਭਾਓ ਵਾਲੀ ਆਈ ਹੈ ॥੨॥ ਵਾ ਦਸ ਪੰਜ ਦਿ ਨਬਹੂ ਕੋਭਲਿਆਈ ਚੰਗੀ ਕਹਿਤੀਆਂ ਹੈਂ।

## ਘੂੰਘਟੁ ਤੇਰੋ ਤਉ ਪਰਿ ਸਾਚੈ ॥

ਹੇ ਬਹੂ ਹਮਾਰੇ ਬਿਚਾਰ ਮੇਂ ਤੇਰਾ ਘੂੰਘਟ ਤਬ (ਪਰਿ) ਭਲੀ ਪ੍ਰਕਾਰ ਕਰਕੇ (ਸਾਚੈ) ਸਜੇਗਾ। ਵਾ ਸਚੇ ਪੜਦੇ ਵਾਲਾ ਹੋਇਗਾ। ਵਾ ਤੇਰਾ ਘੁੰਡ ਕਢਿਆ ਤਬ ਭਲੀ ਪ੍ਰਕਾਰ ਸਚਾ ਹੈ।

## ਹਰਿਗੁਨ ਗਾਇ ਕੂਦਹਿ ਅਰੁ ਨਾਚੈ ॥ ੩ ॥

ਜਬ ਹਰਿ ਕੇ ਗੁਣਾਨ ਬਾਦ ਮੇਂ ਪ੍ਰੇਮ ਕਰ ਮਸਤ ਹੂਈ ਹੂਈ ਦੇਹਾਧਿਆਸ ਸੇ ਰਹਿਤ ਹੋਕਰ ਨਾਚਨੇ ਕੂਦਨੇ ਲਗੈਗੀ ਭਾਵ ਲੋਕ ਲਜਿਆ ਕੋ ਤਿਆਗ ਕਰ ਭਗਤੀ ਕਰੇਗੀ ॥੩॥ ਵਾ ਜਦੀ ਹਰੀ ਗੁਨ ਗੈਨ ਕਰਨੇ ਮੇਂ ਕੂਦੇਂ ਔਰ ਨਚੇਂ।

## ਕਹਤ ਕਬੀਰ ਬਹੂ ਤਬ ਜੀਤੈ ॥

ਕਬੀਰ ਜੀ ਕਥਨ ਕਰਤੇ ਹੈਂ ਤਬ ਹੇ ਬਹੂ ਤੂੰ ਜੀਤੇਂਗੀ।

## ਹਰਿਗੁਨ ਗਾਵਤ ਜਨਮੁ ਬਿਤੀਤੈ ॥ ੪ ॥ ੧ ॥ ੩੪ ॥

ਜਦੀ ਹਰੀ ਗੁਨ ਗੈਨ ਕਰਨੇ ਮੇਂ ਜਨਮ ਬਤੀਤ ਹੋਵੇ ॥ ੪ ॥ ੧ ॥ ੩੪ ॥

ਦੁਤੀ ਅਰਥ—ਪ੍ਰਮੇਸ਼ੁਰ ਭਜਨ ਸੇ ਆਲਸ ਕਰਤੀ ਨਿਜ ਬੁਧੀ ਪ੍ਰਤੀ ਉਪਦੇਸ਼ ਹੈ ਜਬ ਹਰਿਗੁਨ ਗਾਵਤੇ ਜਨਮ ਬਤੀਤੇ ਹੈ ਤਬ ਤੂੰ ਜਨਮ ਕੋ ਜੀਤੇਂਗੀ ਭਾਵ ਜਨਮ ਸਫਲਾ ਕਰ ਲੇਵੇਂਗ। ਵਾ ਜਗਜਾਸੂ ਰੂਪੀ ਬਹੂ ਪ੍ਰਤੀ ਕਥਨ ਕਰਤੇ ਹੈਂ।ਵਾ ਬੁਧੀ ਰੂਪੀ ਬਹੂ ਪ੍ਰਤੀ ਕਥਨ ਕਰਤੇ ਹੈਂ। (ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨ ਕਾਢੈ।) ਰੀਜਗਜਾਸੂ ਰੂਪੀ ਬਹੁਰੀਆ ਰਹਿ ਜਾ ਲੋਕ ਮੁਲਾਹਜ਼ਾ ਰੂਪੀ ਘੁੰਡ ਜਿਨਮਤ ਕਢ ਵਾ ਬੁਧੀ ਪ੍ਰਤੀ (ਅੰਤਕੀ ਬਾਰ ਲਹੈਗੀ ਨਾ ਆਢੈ) ਹੇ ਜਗਜਾਸੂ ਰੂਪੀ ਇਸਤ੍ਰੀ ਵਾ ਬੁਧੀ ਜਦੀ ਲੋਕ ਮੁਲਾਹਜ਼ਾ ਰੂਪੀ ਘੁੰਡ ਕਢੇਂਗੀ ਤਬ ਅੰਤਵਾਰ ਕੋ ਆਢੇ ਨਾਮ ਆਸਰਾ ਰੂਪ ਪ੍ਰਮੇਸ਼ੁਰ ਤਿਸਕੋ ਨਹੀਂ ਲਵੇਂਗੀ (ਘੂੰਘਟ ਕਾਢਿ ਗਈ ਤੇਰੀ ਆਗੈ) ਹੇ ਜਗਜਾਸੂ ਤੇਰੇ ਅਗੇ ਇਕ ਜਗਜਾਸੂ ਮੇਰੇ ਪਾਸ ਔਰ ਆਇਆ ਸੀ ਵੋਹ ਲੋਕ ਮੁਲਾਹਜ਼ਾ ਰੂਪੀ ਘੁੰਡ ਕਢਦਾ ਸੀ ਸੋ ਚਲਾ ਗਿਆ ਵਾ ਬੁਧੀ। (ਉਨਕੀ ਗੈਲਿ ਤੋਹਿ ਜਿਨ ਲਾਗੈ) ਉਸ ਬੁਧੀ ਕੀ ਗੈਲ ਵਾ ਜਗਜਾਸੂ ਉਸ ਅਗਲੇ ਜਗਜਾਸੂ ਕੀ ਗੈਲ ਤੂੰ ਮਤ ਲਗ। (ਘੂੰਘਟ ਕਾਢੇ ਕੀ ਇਹੈ ਬਡਾਈ, ਲੋਕ ਮੁਲਾਹਜ਼ਾ ਰੂਪੀ ਘੁੰਡ ਕਢਨੇ ਕੀ ਇਹ ਵਡਾਈ ਹੈ। ਕੌਨਸੀ ਅਗੇ ਕਹਿਤੇ ਹੈਂ। (ਦਿਨ ਦਸ ਪਾਂਚ ਬਹੂ ਭਲੇਆਸੀ) ਦਸ ਪੰਜ ਦਿਨ ਬੁਧੀ ਰੂਪੀ ਬਹੂ ਕੋ ਵਾ ਜਗਜਾਸੂ ਰੂਪੀ ਬਹੂ ਕੋ ਭਲਿਆਈ ਚੰਗੀ ਕਹਿਤੇ ਹੈਂ ॥ ਅੰਤ ਨੂੰ ਦੁਖ ਹੈ ॥ (ਘੂੰਘਟ ਤੇਰੋ ਤਉ ਪਰ ਸਾਚੈ ॥ ) ਹੇ ਜਗਜਾਸੂ ਵਾ ਹੇ ਬੁਧੀ ਲੋਕ ਮੁਲਾਹਜ਼ਾ ਰੂਪੀ ਘੁੰਡ ਕਢਿਆ ਤਬ ਸਾਚਾ ਹੈ ॥ (ਹਰਿ ਗੁਨ ਗਾਇ ਕੂਦਹਿ ਅਰ ਨਾਚੈ ॥ ) ਹਰੀ ਗੁਨ ਗੈਨ ਕਰ ਕਾਮ ਆਦਿਕਾਂ ਕੂ ਨਾਮ ਨੂੰ ਦਹਿ ਨਾ ਨਾਸ ਕਰ ਔਰ ਨਾਚੈ ਨਿਰਨਾ ਸਤ ਅਸਤ ਕਾ ਕਰ (ਕਹਤ ਕਬੀਰ ਬਹੂ ਤਬ ਜੀਤੈ) ਕਬੀਰ ਜੀ ਕਥਨ ਕਰਤੇ ਹੈਂ ਬਹੁ ਬੁਧੀ ਵਾ ਜਗਜਾਸੂ ਤਬੀ ਜੀਤਦਾ ਹੈ (ਹਰਿ ਗੁਨ ਗਾਵਤ ਜਨਮ ਬਿਤੀਤੈ ॥, ਜਦੀ ਹਰੀ ਗੁਨ ਗੈਨ ਕਰਨੇ ਮੇਂ ਜਨਮ ਬਿਤੀਤ ਹੋਵੇ ॥੪॥੧॥੩੪॥

ਆਸਾ ॥ ਏਕ ਕੁਸ਼ਟੀ ਬ੍ਰਾਹਮਨ ਥਾ ਤਿਸਕੋ ਕਿਸੀ ਈਰਖਾ ਵਾਲੇ ਨੇ ਕਹਾ ਕਿ ਕਬੀਰ ਜੀ ਤੇਰਾ ਰੋਗ ਦੂਰ ਕਰੈਗਾ ਜਬ ਵਹੁ ਆਇਆ ਤਬ ਘਰ ਮੇਂ ਲੋਈਜੀਬੀ ਗੁਸਾਂਈ ਜੀਹੈਬਾਹਿਰ ਥੇ ਤਬ ਲੋਈ ਜੀਨੇਤੀਨਬਾਰਰਾਮਕਹਾਇਆ ਰੋਗੀ ਅਛਾ ਹੋਗਿਆ ਜਦ ਕਬੀਰ ਜੀ ਆਏ ਤੋ ਪੀਠ ਦੇਬੈਠੇ ਕਿ ਤੈਨੇ ਰਾਮ ਨਾਮ ਇਤਨਾ ਸਸਤਾ ਸਮਝਾ ਕਿ ਤੀਨ ਬਾਰ ਕਹਾਇਆ ਏਕ ਬਾਰ ਥੋੜਾ ਥਾ ਤਿਸ ਪਰਥਾਇ ਲੋਈ ਜੀ ਬੇਨਤੀ ਕਰਤੀ ਹੈ।

## ਆਸਾ ॥ ਕਰਵਤੁ ਭਲਾ ਨ ਕਰਵਟ ਤੇਰੀ ॥

(ਕਰਵਤੁ) ਕਾਂਸੀ ਕਰਵਤ ਲੇ ਲੇਨਾ ਅਛਾ ਹੈ ਪਰੰਤੂ ਆਪ ਕੀ ਪੀਠ ਫੇਰਨੀ ਅੱਛੀ ਨਹੀਂ ਹੈ ਵਾ ਅਬ ਸੁਧ ਬੁਧੀ ਸਖੀ ਚੇਤਨ ਅਗੇ ਬੇਨਤੀ ਕਰਤੀ ਹੈ ਹੇ ਸਖੀ ਚੇਤਨ ਮੋਖ ਦਸ਼ਾ ਮੇਂ ਅਭਾਵ ਹੋਨੇ ਰੂਪੀ ਕਰਵਤ ਨਾਮ ਕਲਵਤ੍ਰ ਲੈਣਾ

ਤਾਂ ਮੇਰੇ ਕੋ ਭੁਲਾ ਹੈ ਭਾਵ ਕਿਆ ਹੈ ਸੁਧ ਬੁਧੀ ਕਹਿਤੀ ਹੈ ਕੇ ਮੋਖ ਕਾਲ ਮੈਂ ਅਭਾਵ ਤਾਂ ਹੋ ਜਾਣਾ ਹੈ ਏਹ ਤਾਂ ਜਾਨਤੀ ਹੂੰ ਪਰੰਤੂ ਤੇਰਾ ਮੇਰੇ ਵਿਚ ਨਾਂ ਪ੍ਰਕਾਸ਼ ਕਰਨੇ ਰੂਪੀ ਕਰਵਟ ਨਾਮ ਮੋਢਾ ਫੇਰਨਾ ਭਲਾ ਨਹੀਂ ਹੈ ਅਰਥਾਤ ਤੂੰ ਮੇਰੇ ਮੈਂ ਬਰ ਜਰੂਰ ਹੀ ਪ੍ਰਕਾਸ਼ ਕਰ ॥

## ਲਾਗੁ ਗਲੇ ਸੁਨ ਬਿਨਤੀ ਮੇਰੀ ॥ ੧ ॥

ਅਬ ਮੇਰੀ ਬੇਨਤੀ ਸੁਨ ਕਟ ਮੇਰੇ ਗਲੇ ਲਗੋ ॥ ਵਾ ਮੇਰੀ ਬੇਨਤੀ ਸੁਨਕੇ ਪ੍ਰਕਾਸ਼ ਕਰਨੇ ਰੂਪੀ ਗਲ ਮੈਂ ਲਗਾ ਲੈ ਅਰਥਾਤ ਮੇਰੇ ਮੈਂ ਜੋ ਪ੍ਰਕਾਸ਼ ਕਰਨਾ ਹੈ ਇਹੀ ਗਲ ਮੈਂ ਲਗਾਵਨਾ ਹੈ ॥੧॥

## ਹਉਵਾਰੀ ਮੁਖੁ ਫੇਰਿ ਪਿਆਰੇ ॥

ਹੇ ਪਜਾਰੇ ਮੈਂ ਬਲਿਹਾਰ ਜਾਊਂ ਮੇਰਾ ਅਪਰਾਧ ਖ਼ਜਮਾ ਕਰੋ ਔਰ ਮੇਰੀ ਓਰ ਮੁਖ ਕਰੋ ਵਾ ਹਉਮੈ ਬਲਿਹਾਰੇ ਜਾਤੀ ਹੂੰ ਹੇ ਪਿਆਰੇ ਸਾਖੀ ਚੇਤਨ ਮੁਖ ਫੇਰ ਮੇਰੀ ਤਰਫ ਭਾਵ ਕਿਆ ਪ੍ਰਕਾਸ਼ ਕਰ ਮੇਰੇ ਵਿਚ॥

## ਕਰਵਟੁ ਦੇ ਮੋਕਉ ਕਾਹੇ ਕਉ ਮਾਰੇ ॥੧॥ ਰਹਾਉ ॥

(ਕਰਵਟੁ) ਪੀਠ ਫੇਰ ਕਰ ਮੇਰੇ ਕੋ ਕਜੋਂ ਮਾਰਤੇ ਹੋ ॥ ਵਾ ਅਗਜਾਨੀਆਂ ਵਤ ਕਰਵਟ ਦੇਕੇ ਮੇਰੇ ਕੋ ਕਿਸ ਵਾਸਤੇ ਮਾਰਤੇ ਹੋ ਭਾਵ ਕਿਆ ਜੈਸੇ ਅਗਿਆਨੀਆਂ ਕੇ ਰਿਦੇ ਮੈਂ ਆਪ ਪ੍ਰਕਾਸ਼ ਨਹੀਂ ਕਰਤੇ ਹੋ ਅਗਿਆਨੀਆਂ ਵਲੋਂ ਮੋਢਾ ਫੇਰ ਰਖਿਆ ਹੈ ਐਸੇ ਹੀ ਮੇਰੀ ਤਰਫੋਂ ਕਿਉਂ ਮੋਢਾ ਫੇਰਿਆ ਹੈ।

## ਜਉ ਤਨ ਚੀਰਹਿ ਅੰਗਿ ਨ ਮੋਰਉ ॥

ਜਉ ਤੁਮ ਮੇਰੇ ਸਰੀਰ ਕੋ ਸ਼ਸਤ੍ਰ ਕਰਕੇ ਚੀਰ ਦੇਉ ਤਬ ਭੀ ਮੈਂ ਅਪਨਾ ਅੰਗ ਨ ਮੋੜਉ ਨ ਫੇਰੂੰਗੀ ਅਰਥਾਤ ਸਨਮੁਖ ਰਹੂੰਗੀ। ਵਾ ਹੇ ਸਾਖੀ ਚੇਤਨ ਜਦੀ ਤੂੰ ਤਨ ਕੋ ਭੀ ਚੀਰ ਦੇਵੇਂ ਤਨ ਕੋ ਕਿਆ ਚੀਰਨਾ ਹੈ ਕਿ ਮੇਰੇ ਕੋ ਤੂੰ ਮਿਥਿਆ ਭੀ ਜਾਨ ਲਵੇਂ ਕਿ ਤੂੰ ਤਾਂ ਮਿਥਿਆ ਹੈਂ ਤੇਰੇ ਵਿਚ ਮੈਂ ਕਿਆ ਪ੍ਰਕਾਸ਼ ਕਰੂੰਗਾ ਐਸਾ ਭੀ ਤੂੰ ਜਾਨ ਲਵੇਂ ਤਾਂ ਭੀ ਤੇਰਾ ਪ੍ਰਕਾਸ਼ ਕਰਨੇ ਵਲੋਂ ਮੈਂ ਅੰਗ ਨਹਾਂ ਮੋਰਤੀ ਫੇਰ ਭੀ ਤੇਰਾ ਪ੍ਰਕਾਸ਼ ਹੀ ਕਰਨਾ ਹੈ ਭਾਵ ਕਿਆ ਹੈ ਸੁਧ ਬੁਧੀ ਵਿਚ ਹੀ ਉਸਕਾ ਪ੍ਰਕਾਸ਼ ਹੋਵਨਾ ਹੈ ਤੇ ਮਿਥਿਆ ਬੁਧੀ।

## ਪਿੰਡ ਪਰੈ ਤਉ ਪ੍ਰੀਤਿ ਨ ਤੋਰਉ ॥ ੨ ॥

(ਪਿੰਡ ਪਰੈ) ਸਰੀਰ ਭੀ ਨਾਸ ਹੋ ਜਾਇ ਪਰੰਤੂ ਆਪਕੇ ਚਰਨੋਂ ਸੇ ਪ੍ਰੀਤ ਨ ਤੋੜੂੰਗੀ । ਵਾ ਪ੍ਰਤੁਖ ਪਿੰਡ ਸਰੀਰ ਤਾ ਮ੍ਰਿਤੂ ਹੋ ਜਾਵੇ ਕਿਉਂ ਇਹ ਤਾਂ ਅਗੇ ਹੀ ਖਿਨ ਭੰਗਰ ਹੈ ਵਾ ਪਿੰਡ ਕਾ ਕਿਆ ਪੜਨਾ ਹੈ ਕਿੰਤੂ ਮਿਥਿਆ ਭੀ ਜਾਨ ਲਵੇ ਤਾਂ ਭੀ ਮੈਂ ਤੇਰੀ ਪ੍ਰੀਤੀ ਕੋ ਨਹੀਂ ਤੋੜਤੀ ॥੨ ॥

## ਹਮ ਤੁਮ ਬੀਚੁ ਭਇਓ ਨਹੀ ਕੋਈ ॥

ਆਪ ਮੈਂ ਔਰ ਹਮਾਰੇ ਮੈਂ ਕੋਈ (ਬੀਚੁ) ਭੇਦ ਨਹੀਂ ਹੈ ਵਾ ਹਮਾਰੇ ਮੈਂ ਤੁਮਾਰੇ ਮੈਂ ਕੋਈ ਬੀਚਾਰ ਨਹੀਂ ਆਪਾਂ ਇਕ ਹੀ ਹਾਂ।

## ਤੁਮਹਿ ਸੁਕੰਤ ਨਾਰਿ ਹਮ ਸੋਈ ॥ ੩ ॥

ਕਿਉਂਕਿ ਆਪ ਵੋਹੀ ਕੰਤ ਹੋ ਔਰ (ਨਾਰਿ ਹਮ ਸੋਈ) ਮੈਂ ਵੋਹੀ ਇਸਤ੍ਰੀ ਹੂੰ ਵਾ ਕਿਉਂਕਿ ਤੁਮ ਕੰਤ ਹੋ ਤੇ ਮੈਂ ਨਾਰੀ ਹੂੰ ਆਪਕੀ ॥ ੩ ॥

## ਕਹਤ ਕਬੀਰ ਸੁਨਹੁ ਰੇ ਲੋਈ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਲੋਈ ਤੂੰ ਸੁਨ ਵਾ ਸ੍ਰੀ ਕਬੀਰ ਜੀ ਕਹਿਤੇ ਹੈਂ ਅਬ ਸਾਖੀ ਚੇਤਨ ਜੀਵ ਬੋਲਿਆ ਕਹਿਤਾ ਹੈ ਸੁਨੋਂ ਹੇ ਲੋਈ ਨਾਮ ਪ੍ਰਕਾਸ਼ ਕਰਨੇ ਵਾਲੀ ਸੁਧ ਬੁਧੀ।

## ਅਬ ਤੁਮਰੀ ਪਰਤੀਤਿ ਨ ਹੋਈ ॥ ੪ ॥ ੨ ॥ ੩੫ ॥

ਤੇਰੀ ਪ੍ਰਾਰਥਨਾ ਸੇ ਹਮ ਤੇਰੀ ਤਰਫ ਮੁਖ ਕਰਤੇ ਹੈਂ ਪਰੰਤੂ ਅਬ ਤੇਰੀ ਪ੍ਰਤੀਤ ਨ ਕਰੇਂਗੇ ਕਿਉਂ ਜੋ ਤੈਨੇ ਰਾਮ ਨਾਮ ਐਸਾ ਸਸਤਾ ਜਾਨਾ ਵਾ ਅਬ ਗਜਾਨ ਕਾਲ ਮੈਂ ਜਿਸ ਵਕਤ ਗਿਆਨ ਹੋ ਗਿਆ ਮੇਰੇ ਕੋ ਤਿਸ ਵਕਤ ਤੇਰੇ ਰਹਿਣੇ ਕੀ ਪ੍ਰਤੀਤੀ ਨਹੀਂ ਹੋਤੀ ਕਿੰਤੂ ਗਿਆਨ ਕਾਲ ਮੈਂ ਰਹਿ ਜਾਵੇਗੀ ਅਰਥਾਤ ਗਿਆਨ ਮੇਂ ਤੈਨੇ ਨਹੀਂ ਰਹਿਣਾ। ਦੂਸਰਾ ਅਰਥ—ਬ੍ਰਹਮ ਵਿਦਜਾ ਜਗਿਆਸੂ ਪ੍ਰਤੀ ਕਥਨ ਕਰਤੀ ਹੈ ਹੇ ਪਿਆਰੇ ਜਗਿਆਸੂ ਅਧਿਕਾਰੀ ਮੈਂ ਆਪਕੇ ਬਲਿਹਾਰਨੇ ਜਾਤੀ ਹੂੰ। ਮੇਰੀ ਤਰਫ ਆਪਣਾ ਮੁਖ ਕਰ ਭਾਵ ਧਾਰਨ ਕਰ ਮੇਰੀ ਤਰਫ ਪੀਠ ਦੇਕਰ ਮੇਰੇ ਕੋ ਕਿਉਂ ਮਾਰਤਾ ਭਾਵ ਦੁਖ ਦੇਤਾ ਹੈ ਦ੍ਵੈਤਵਾਦੀਓਂ ਕੀ ਤਰਕੋਂ ਰੂਪ ਕਰਵਤੁ ਮੇਰੇ ਕੋ ਅਛਾ ਹੈ ਪਰੰਤੂ ਤੇਰੀ ਪੀਠ ਦੇਣੀ ਅਛੀ ਨਹੀਂ ਹੈ ਮੇਰੀ ਬੇਨਤੀ ਸੁਨ ਕਰ ਗਲ ਮੈਂ ਲਾਗ ਭਾਵ ਕੰਠ ਸੇ ਭੀ ਅਦ੍ਵੈਤ ਕੇ ਕਥਨ ਕਰਨ ਵਾਲੀਆਂ ਸ੍ਰੁਤੀਆਂ ਕੋ ਉਚਾਰਨ ਕਰ ਜੇਕਰ ਤੁਮ ਮੇਰੀ ਤਰਫੋਂ (ਅੰਗ) ਰਿਦਾ ਮੋੜੇ ਨਹੀਂ ਤੋਂ ਤੇਰੇ ਤਨ ਅਭਿਮਾਨ ਕੋ ਵਾ ਤੀਨ ਸਰੀਰੋਂ ਕੋ ਚੀਰੋਂਗੀ ਭਾਵ ਨਸ਼ਟ ਕਰੇਗੀ ਤੁਮਾਰਾ ਸਰੀਰ ਭੀ ਗਿਰ ਪੜੇ ਤੋ ਭੀ ਹਮਾਰੇ ਸੇ ਪ੍ਰੀਤੀ ਨਾ ਤੋੜੋ ਹਮਾਰੇ ਤੁਮਾਰੇ ਮੇਂ ਕੋਈ ਭੇਦ ਨਹੀਂ ਹੂਆ ਹੈ। ਤੁਮ ਸੋਈ ਕੰਤ ਹੋ ਭਾਵ ਅਧਿਕਾਰੀ ਹੋ ਅਰ ਮੈਂ ਸੋਈ ਨਾਰ ਹਾਂ ਜਿਨ ਬ੍ਰਹਮ ਵਿਦਿਆ ਕੋ ਪੂਰਬ ਤੇਰੇ ਜੈਸੇ ਅਧਿਕਾਰੀ ਗ੍ਰਹਣ ਕਰਤੇ ਚਲੇ ਆਏ ਹੈਂ। ਸ੍ਰੀ ਕਬੀਰ ਜੀ ਕਹਿਤੇ ਹੈਂ ਆਗੇ ਸੇ ਜਗਿਆਸੂ ਕਹਿਤੇ ਹੈਂ ਹੇ (ਲੋਈ) ਪ੍ਰਕਾਸ਼ ਰੂਪ ਵਾ ਪ੍ਰਕਾਸ਼ ਕਰਨੇ ਵਾਲੀ ਬ੍ਰਹਮ ਵਿਦਜਾ ਤੂੰ ਸੁਣ ਅਬ ਤਕ ਮੇਰੇ ਕੋ ਤੇਰੀ ਪ੍ਰਤੀਤ ਨਹੀਂ ਹੋਈ ਥੀ ਕਿ ਤੂੰ ਐਸੀ ਹੈ ਅਬ ਪ੍ਰਤੀਤ ਹੋਈ ਹੈ ਸੋ ਤੇਰੇ ਕੋ ਨਹੀਂ ਤਿਆਗੋਂਗਾ ਵਾ ਅਬ ਬ੍ਰਹਮ ਵਿਦਿਆ ਜਗਿਆਸੂ ਅਗੇ ਬੇਨਤੀ ਕਰਤੀ ਹੈ ਕਿ ਤੁਮ ਮੇਰੇ ਕੋ ਧਾਰਨ ਕਰੋ। ਅੰਨਵੇ ਪੰਗਤੀ ਉਠਾਵਨੀ (ਹਉ ਵਾਰੀ ਮੁਖ ਫੇਰ ਪਿਆਰੇ) ਹੇ ਪਿਆਰੇ ਜਗਿਆਸੀ ਹਉਮੈ ਬਲਿਹਾਰੇ ਜਾਤੀ ਹੂੰ ਮੇਰੀ ਤਰਫ ਤੂੰ ਮੁਖ ਫੇਰ ਅਰਥਾਤ ਮੇਰੇ ਕੋ ਤੂੰ ਗ੍ਰਹਨ ਕਰ। (ਕਰਵਟੁ ਦੇ ਮੋਕਉ ਕਾਹੇ ਕੋ ਮਾਰੇ ਕਰਵਟ ਦੇਕੇ ਭਾਵ ਮੇਰੀ ਤਰਫੋਂ ਮੋਢਾ ਫੇਰਕੇ ਕਿਸ ਵਾਸਤੇ ਮਾਰਤਾ ਹੈ (ਕਰਵਤੁ ਭਲਾ ਨ ਕਰਵਟ ਤੇਰੀ) ਹੇ ਜਗਿਆਸੀ ਦ੍ਵੈਤਵਾਦੀ ਪੁਰਸ਼ਾਂ ਕੀਆਂ ਕੁਤਰਕਾਂ ਰੂਪੀ ਕਲਵਤ੍ਰ ਲੈਣਾ ਤਾਂ ਮੇਰੇ ਕੋ ਚੰਗਾ ਹੈ ਪਰੰਤੂ ਤੇਰਾ ਜੋ ਕਰਵਟ ਨਾਮ ਮੋਢਾ ਫੇਰਨਾ ਹੈ ਮੇਰੀ ਵਲੋਂ ਇਹ ਨਹੀਂ ਚੰਗਾ ਵਾਕਿਫ ਹੋਕੇ (ਲਾਗ ਗਲੇ ਸੁਨ ਬਿਨਤੀ ਮੇਰੀ) ਮੇਰੀ ਬੇਨਤੀ ਸੁਨਕੇ ਗਲੇ ਮੈਂ ਲਗ ਭਾਵ ਧਾਰਨ ਕਰ (ਜਉ ਤਨ ਚੀਰਹਿ ਅੰਗ ਨ ਮੋਰਉ) ਹੇ ਜਗਜਾਸੀ ਜਉ ਨਾਮ ਜਦੀ ਤੂੰ ਮੇਰੀ ਤਰਫੋਂ ਅੰਗ ਨ ਮੋਰੇਂ ਤਾਂ ਮੈਂ ਤੇਰਾ ਤਨ ਚੀਰ ਦਿਆਂ ਭਾਵ ਦੇਹ ਅਧਜਾਸ ਵਾ ਤ੍ਰਿਤੇ ਤਨ ਚੀਰਦਿਆਂ। (ਪਿੰਡ ਪਰੈ ਤਉ ਪ੍ਰੀਤ ਨ ਤੋਰਉ) ਹੇ ਜਗਜਾਸੀ ਤੈਨੂੰ ਇਹ ਚਾਹੀਤਾ ਹੈ ਕਿ ਪਿੰਡ ਸਰੀਰ ਭੀ ਪੜ ਜਾਵੇ ਤੋ ਭੀ ਤੂੰ ਮੇਰੇ ਨਾਲੋਂ ਪ੍ਰੀਤੀ ਨ ਤੋਰ ਵਾ ਮੈਂ ਨਹੀਂ ਤੋਰਤੀ॥ (ਹਮ ਤੁਮ ਬੀਚ ਭਇਓ ਨਹੀਂ ਕੋਈ ॥ ) ਹਮਾਰੇ ਮੈਂ ਤੁਮਾਰੇ ਮੈਂ ਕੋਈ ਭੀ ਬੀਚਾਰ ਨਹੀਂ ॥ (ਤੁਮਹਿ ਸੁਕੰਤ ਨਾਰ ਹਮ ਸੋਈ॥ ) ਕਿਉਂਕਿ ਤੁਮ ਕੰਤ ਹੋਤੇ ਹਮ ਤੁਮਾਰੀ ਨਾਰ ਹਾਂ। (ਕਹਿਤ ਕਬੀਰ ਸੁਨਹੁ ਰੇ ਲੋਈ ॥ ) ਕਬੀਰ ਜੀ ਕਹਿਤੇ ਹੈਂ ਜਬ ਇਸ ਪ੍ਰਕਾਰ ਕੀ ਬ੍ਰਹਮ ਵਿਦਿਆ ਨੇ ਪ੍ਰਾਰਥਨਾ ਕੀਤੀ ਤਬ ਜਗਜਾਸੀ ਬੋਲਿਆ ਕੇ ਸੁਨੋ ਰੇ ਬ੍ਰਹਮ ਵਿਦਿਆ ਲੋਈ ਨਾਮ ਪ੍ਰਕਾਸ਼ ਰੂਪ ॥ (ਅਬ ਤੁਮਰੀ ਪ੍ਰਤੀਤ ਨ ਹੋਈ ॥ ) ਅਬ ਤੁਮਰੀ ਮੇਰੇ ਕੋ ਪ੍ਰਤੀਤੀ ਹੋ ਗਈ ਕੇ ਤੂੰ ਅਛੀ ਹੈਂ ਤੇਰੇ ਮੇਂ ਗੁਣ ਹੈਂ ਮੈਂ ਤੇਰੇ ਕੋ ਅਬ ਧਾਰਾਂਗਾ ॥ ਤੂੰ ਨਿਰਸੰਦੇਹ ਰਹੁ ॥ ਇਸਕਾ ਪਹਿਲਾ ਅਰਥ ਸੁਆਮੀ ਭਗਵਾਨ ਸਿੰਘ ਜੀ ਵਾਲੇ ਟੀਕੇ ਮੈਂ ਲਿਖਾ ਹੈ॥

### ਆਸਾ ॥

ਏਕ ਪੰਡਿਤ ਗੁਸਾਂਈ ਕਬੀਰ ਕੋ ਕਹਿਨੇ ਲਗਾ ਤੂੰ ਜੁਲਾਹਾ ਹੋਕਰ ਕਜਾ ਮਿਥਿਆ ਗਿਆਨੀ ਬਨਾ ਹੈਂ ਤਿਸ ਪ੍ਰਥਾਇ ਕਹਿਤੇ ਹੈਂ॥

## ਕੋਰੀ ਕੋ ਕਾਹੂ ਮਰਮੁ ਨ ਜਾਨਾਂ ॥

ਹੇ ਪੰਡਿਤ ਜੀ (ਕੋਰੀ) ਜੁਲਾਹੇ ਕਾ ਤੋ ਕਿਸੀ ਨੇ ਭੇਦ ਨਹੀਂ ਜਾਨਾ॥

## ਸਭੁ ਜਗੁ ਆਨਿ ਤਨਾਇਓ ਤਾਂਨਾਂ ॥੧॥ ਰਹਾਉ॥

ਸਭ ਸੰਸਾਰ ਕਾ ਜਿਸ ਬ੍ਰਹਮਨੇ ਮਾਯਾ ਸਬਲ ਹੋਕਰ ਮਾਯਾ ਦਵਾਰੇ ਆਪਸੇ ਭਿੰਨ ਤਾਨਾ ਤਨਾਯਾ ਹੈ ਸੋ ਅਸਲ ਜੁਲਾਹ ਇਸ ਵਾਸਤੇ ਉਸਕੇ ਉਤਪਤਿ ਕੀਏ ਹੁਏ ਹਮ ਤੁਮ ਸਭੀ ਜੁਲਾਹੇ ਹੈਂ।

## ਜਬ ਤੁਮ ਸੁਨਿਲੇ ਬੇਦ ਪੁਰਾਨਾਂ ॥

ਹੇ ਪੰਡਿਤ ਜੀ ਜਬ ਤੁਮਨੇ ਬੇਦ ਪੁਰਾਣੋਂ ਸੇ ਸੁਨ ਲੀਆ ਹੈ ॥

## ਤਬ ਹਮ ਇਤਨਕੁ ਪਸਰਿਓ ਤਾਨਾਂ ॥੧॥

ਇਹ ਸੰਸਾਰ ਰੂਪ ਤਾਨਾ ਸਭ ਮਾਯਾ ਸਬਲ ਬ੍ਰਹਮ ਕਾਹੈ ਤਬ ਹਮਨੇ ਭੀ ਤੋ ਇਤਨਾਕੁ ਬ੍ਰਹਮਾਂਡ ਮਾਤ੍ਰ ਤਾਨਾ ਮੰਤੋਂ ਦਵਾਰੇ ਪ੍ਰਮੇਸ਼ਵਰ ਸੇ ਤਨਾ ਹੂਆ ਜਾਨਾ ਹੈਂ ।੧।

## ਧਰਨਿ ਅਕਾਸ ਕੀ ਕਰਗਹ ਬਨਾਈ ॥

ਹੇ ਪੰਡਿਤ ਜੀ ਧਰਤੀ ਔਰ ਅਕਾਸ ਕੀ ਈਸਰ ਨੇ (ਦਰਗਹ) ਕੰਘੀ ਬਨਾਈ ਹੈ ॥

## ਚੰਦੁ ਸੂਰਜ ਦੁਇ ਸਾਥ ਚਲਾਈ ॥੨॥

ਇਸ ਬ੍ਰਹਮਾਂਡ ਤਾਨੀ ਮੈਂ ਚੰਦ੍ਰਮਾਂ ਔਰ ਸੂਰਜ ਰੂਪ ਦੋ (ਸਾਥ) ਨਾਲਾਂ ਚਲਾਈਆਂ ਹੈਂ ॥੨॥

## ਪਾਈ ਜੋਰਿ ਬਾਤਿ ਇਕਿ ਕੀਨੀ ਤਹ ਤਾਂਤੀ ਮਨੁ ਮਾਨਾ ॥

ਸਰਬ ਕੀ ਬਾਤ ਏਕ ਆਪਨੇ ਬਸਕਰੀ ਹੈ ਇਹੀ ਪਊਓਂ ਕੀ ਜੋੜੀ ਹੈ ਜੋ ਜੁਲਾਹੇ ਕੇ ਪੈਰੋਂ ਕੇ ਨੀਚੇ ਖੜਾਮੇਂ ਹੋਤੀ ਹੈਂ ਤਿਸ (ਤਾਂਤੀ) ਜੁਲਾਹੇ ਸੇ ਮੇਰਾ ਮਨ ਮਾਨਾ ਹੈ।

## ਜੋਲਾਹੇ ਘਰੁ ਅਪਨਾ ਚੀਨਾ ਘਟ ਹੀ ਰਾਮੁ ਪਛਾਨਾ ॥੩॥

ਮੈਂ ਜੁਲਾਹੇ ਨੇ ਜਬ ਆਪਨਾ (ਘਰੁ) ਸਰੂਪ ਜਾਨਾ ਤਬ ਰਾਮ ਕੋ ਘਟ ਹੀ ਮੇਂ ਪਛਾਨਾ ਹੈ ॥੩॥

## ਕਹਤੁ ਕਬੀਰ ਕਾਰੁਗਹ ਤੋਰੀ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜਬ ਪ੍ਰਮੇਸ੍ਵਰ ਜੁਲਾਹੇ ਨੇ (ਕਾਰੁਗਹ) ਕੰਘੀ ਤੋੜ ਦਈ ॥

## ਸੂਤੈ ਸੂਤ ਮਿਲਾਏ ਕੋਰੀ ॥੪॥੩॥੩੬॥

ਤਬ ਅਪਨੀ (ਸੂਤੈ ਸੂਤ) ਚੈਤੰਨਜ ਸਤਾ ਮੇਂ ਇਸ ਪ੍ਰਪੰਚ ਰਚਨਾ ਕੋ ਮਿਲਾਇ ਲੇਤਾ ਹੈ ਭਾਵ ਪ੍ਰਲੈ ਕਰ ਦੇਤਾ ਹੈ ॥੪॥੩॥੩੬॥ ਆਸਾ ॥ ਪਾਖੰਡੀਓਂ ਕੇ ਪ੍ਰਤਿ ਕਹਿਤੇ ਹੈਂ ॥

## ਆਸਾ ॥ ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾ ॥

ਹੇ ਭਾਈ ਅੰਤਸ਼ ਕਰਣ ਰਾਗ ਦ੍ਵੈਖ ਮੈਲ ਸੇ ਭਰਾ ਹੈ ਔਰ ਬਾਹਰ ਤੀਰਥੋਂ ਮੇਂ ਜਾਇਕਰ ਇਸਨਾਨ ਕਰੈ ਤਿਸਕਾ ਬੈਕੁੰਠ ਮੇਂ ਜਾਨਾ ਨਹੀਂ ਹੋਤਾ ਅਰਥਾਤ ਅਬਿਨਾਸ਼ੀ ਪਦ ਪ੍ਰਾਪਤ ਨਹੀਂ ਹੋਤਾ ॥

## ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮ ਅਯਾਨਾ ॥ ੧ ॥

ਲੋਕ ਜਦਜਪਿ ਬਾਹਿਰਲੇ ਭੇਖ ਕੋ ਅਛਾ ਸਮਝ ਕਰ ਪਤੀਆਇ ਭੀ ਜਾਇੰ ਪਰ ਤਿਨਕੇ ਪਤਿਆਵਨੇ ਸੇ ਕੁਝ ਨਹੀਂ ਹੋਤਾ ਸੋ ਰਾਮ ਤੋ ਅਯਾਨਾ (ਬਾਲਕ) ਨਹੀਂ ਹੈ ਭਾਵ ਹਿਰਦਯ ਕੀ ਜਾਨਤਾ ਹੈ ਤਾਂਤੇ ਸੋ ਨਹੀਂ ਪਤਿਆਵਤਾ ਹੈ।

## ਪੂਜਹੁ ਰਾਮੁ ਏਕੁ ਹੀ ਦੇਵਾ ॥

ਏਕ ਹੀ ਦੇਵ ਪ੍ਰਕਾਸ਼ ਰੂਪ ਰਾਮ ਕੋ ਪੂਜੋ।

**ਸਾਚਾ ਨਾਵਣੁ ਗੁਰ ਕੀ ਸੇਵਾ ॥ ੧ ॥ ਰਹਾਉ ॥**

ਗੁਰੋਂ ਕੀ ਸੇਵਾ ਕਰੋ ਯਹੀ ਸਚਾ ਇਸ਼ਨਾਨ ਹੈ।

**ਜਲ ਕੈ ਮਜਨਿ ਜੇ ਗਤਿ ਹੋਵੈ ਨਿਤਿ ਨਿਤਿ ਮੇਂਡੁਕ ਨਾਵਹਿ ॥**

ਜੇਕਰ ਜਲਸਨਾਨ ਸੇ ਹੀ ਮੁਕਤ ਹੋਤੀ ਹੈ ਤੋ ਨਿਤਪ੍ਰਤਿ (ਮੇਂਡੁਕ) ਡਡੂ ਸ਼ਨਾਨ ਕਰਤੇ ਹੈਂ ਉਨਕੀ ਮੁਕਤ ਹੋਨੀ ਚਾਹੀਏ।

**ਜੈਸੇ ਮੇਂਡੁਕ ਤੈਸੇ ਓਇ ਨਰ ਫਿਰ ਫਿਰ ਜੋਨੀ ਆਵਹਿ ॥ ੨ ॥**

ਜੈਸੇ ਮੇਂਡੁਕ ਹੈ ਤੈਸੇ ਅਗਿਆਨੀ ਸਨਾਨਾਭਿਮਾਨੀ ਹੈ ਜਨਮਤੇ ਮਰਤੇ ਰਹਿਤੇ ਹੈਂ ॥ ੨ ॥

**ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ ॥**

ਜੋ ਮਨ ਸੇ ਕਠੋਰ ਹੈਂ ਔਰ ਕਾਂਸੀ ਜੀ ਮੇਂ ਸਰੀਰ ਕਾ ਤਿਆਗ ਕਰੇ ਤਿਸ ਸੇ ਨਰਕ ਸੇ ਨਹੀਂ ਬਚਿਆ ਜਾਤਾ ਤਿਸਕੋ ਜੋ ਦੁਖ ਹੋਗਾ ਸੋ ਕਹਾ ਨਹੀਂ ਜਾਤਾ ਭੈਰੋਂ ਜੀ ਕਾ ਲਠ ਉਸਕੇ ਕਾਨ ਮੇਂ ਅਵਸ਼ਯ ਫਿਰਤੀ ਹੈ ਵਾ (ਨਰਕੁ ਨ) ਤਿਸਕੋ ਨਰਕ ਪ੍ਰਾਪਤ ਨਹੀਂ ਹੋਤਾ (ਬਾਂਚਿਆ) ਬਚਿਆ ਜਾਤਾ ਹੈ ਪਰੰਤੂ ਏਕ ਆਪ ਹੀ ਬਚਤਾ ਹੈ।

**ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ ॥ ੩ ॥**

ਔਰ ਜੋ ਹਰੀ ਕਾ ਸੰਤ (ਹੜੰਬੇ) ਮਗਹਰ ਭੀ ਮਰ ਜਾਵੈ ਤੋ ਨਾਮ ਕੇ ਪ੍ਰਤਾਪ ਕਰਕੇ ਆਪ ਤੋ ਮੁਕਤ: ਸਰੂਪ ਹੀ ਹੈ ਔਰ ਭੀ ਸਾਥ ਕੀ ਸਗਲੀ ਸੰਗਤ ਤਿਸਨੇ ਤਰਾਈ ਹੈ ਵਾ ਤਰਾਵਤਾ ਹੈ।

**ਦਿਨਸੁ ਰੈਨਿ ਬੇਦੁ ਨਹੀ ਸਾਸਤ੍ਰ ਤਹਾ ਬਸੈ ਨਿਰੰਕਾਰਾ ॥**

ਦਿਨ ਔ ਰਾਤ੍ਰੀ ਬੇਦ ਅਰੁ ਸਾਸਤ੍ਰ ਇਹ ਜਿਸ ਪਦ ਵਿਖੈ ਕਲਪਣ ਨਹੀਂ ਹੈਂ ਤਿਸ ਪਦ ਮੈਂ ਨਿਰੰਕਾਰ ਇਸਥਿਤ ਹੈ, ਭਾਵ ਵਹੁ ਸਰਬ ਕਲਪਨਾ ਸੂਨ ਹੈ ਦੂਸਰਾ ਭਾਵ ਇਹੁ ਹੈ ਕੇ ਕੋਈ ਦੇਸੁ ਐਸਾ ਹੈ ਜਹਾਂ ਦਿਨ ਰਾਤ੍ਰਿ ਬੇਦ ਸਾਸਤ੍ਰ ਕਾ ਬਿਓਹਾਰ ਨਹੀਂ ਹੈ ਨਿਰੰਕਾਰੁ ਤਹਾਂ ਬੀ ਬਸਤਾ ਹੈ ਭਾਵ ਸਰਬਤ੍ਰ ਪੂਰਨ ਹੈ ॥

**ਕਹਿ ਕਬੀਰ ਨਰ ਤਿਸੈ ਧਿਆਵਹੁ ਬਾਵਰਿਆ ਸੰਸਾਰਾ ॥੪॥੪॥੩੭॥**

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਬਾਵਰੇਆ ਸੰਸਾਰਾ ਤਿਸ ਨਰ ਰੂਪ ਪਰਮਾਤਮਾ ਕਾ ਧਿਆਉਨ ਕਰੋ ॥੪॥੪॥੩੭॥

**ੴ ਸਤਿਗੁਰਪ੍ਰਸਾਦਿ ॥**

ਆਸਾ ਬਾਣੀ ਸ੍ਰੀ ਨਾਮਦੇਉ ਜੀ ਕੀ ॥ ਨਾਮ ਦੇਉ ਜੀ ਵੇਦਾਂਤ ਉਪਦੇਸ਼ ਕਹਿਤੇ ਹੈਂ।

**ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥**

ਏਕ ਹੀ ਅਨੇਕ ਰੂਪ ਹੋਕਰ ਬਿਆਪਕ ਹੋ ਰਹਾ ਹੈ (ਪੂਰਕ) ਵਹੀ ਪਾਲਨਾ ਕਰ ਰਹਾ ਹੈ ਜਹਾਂ ਦੇਖੀਏ ਤਹਾਂ ਸੋਈ ਦਿਖਾਈ ਪੜਤਾ ਹੈ ॥

**ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ ॥੧॥**

ਮਾਇਆ ਜੋ (ਚਿਤ੍ਰ) ਸੁੰਦਰ ਹੈ (ਬਚਿਤ੍ਰ) ਅਨਿਕ ਤਰਹ ਕੀ ਹੈ ਤਿਸਕਰ ਅਤੀ ਮੋਹਿਤ ਹੂਆ ੨ ਵਾ ਮੋਹਤ ਬਿਨਾ ਹੋਕਰ ਕੋਈ ਬਿਰਲਾ ਜੀਵ ਬ੍ਰਹਮ ਕੋ ਬੂਝਤਾ ਹੈ ॥੧॥

## ਸਭੁ ਗੋਬਿੰਦ ਹੈ ਸਭੁ ਗੋਬਿੰਦ ਹੈ ॥

ਸਬ ਸਥਾਨੋ ਮੇਂ ਗੋਬਿੰਦ ਬਿਰਾਜ ਮਾਨ ਹੈ ਤੀਨ ਬਾਰ ਕਹਨੇ ਕਾ ਭਾਵ ਏਹ ਹੈ ਤੀਨੋ ਕਾਲ ਤੀਨੋ ਲੋਕ ਤੀਨੋ ਅਵਸਥਾ ਇਤ ਆਦਿ ਜਾਨ ਲੇਨਾ॥

## ਗੋਬਿੰਦੁ ਬਿਨੁ ਨਹੀ ਕੋਈ ॥

ਗੋਬਿੰਦ ਸੇ ਬਿਨਾਂ ਔਰ ਕੋਈ ਨਹੀਂ ਹੈ।

## ਸੂਤੁ ਏਕੁ ਮਣਿ ਸਤਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥ ੧ ॥ ਰਹਾਉ ॥

ਸੂਤ ਤੋਂ ਏਕ ਹੋਤਾ ਹੈਂ ਮਣੀਆਂ ਮਣਕੇ (ਸਤ) ਸੈਂਕੜੇ ਹੋਣ ਸਹੰਸਰ ਹਜਾਰਾਂ ਸੂਤਕੀ ਹੋ ਸੋ ਉਸੀ ਸੇ ਪਰੋਈ ਜਾਤੀ ਹੈਂ ਇਸੀ ਪ੍ਰਕਾਰ ਓਤ ਪੋਤ ਤਾਣੇ ਪੇਟੇ ਅੰਤਰ ਬਾਹਿਰ ਸਰਬ ਰੂਪ ਸੇ ਪ੍ਰਭੂ ਆਪ ਹੀ ਹੈ।

## ਜਲ ਤਰੰਗ ਅਰ ਫੇਨ ਬੁਦ ਬੁਦਾ ਜਲ ਤੇ ਭਿੰਨ ਨ ਹੋਈ ॥

ਜੈਸੇ ਜਲ ਮੇਂ ਤਰੰਗ ਉਠਤਾ ਹੈ ਔਰ ਫੇਨ ਝਗ ਆਉਤੀ ਹੈ ਔਰ ਬੁਦ ਬੁਦਾ ਹੋਤਾ ਹੈ ਸੋ ਇਹ ਵਿਚਾਰ ਕਰਨੇ ਸ ਜਲ ਸੇ ਭਿੰਨ ਨਹੀਂ ਹੋਤੇ ਹੈਂ ਅਰਥਾਤ ਜਲ ਰੂਪ ਹੀ ਹੈਂ॥

## ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ ॥੨॥

ਤੈਸੇ ਹੀ ਇਹ ਜੋ ਸੰਸਾਰ ਹੈ ਸੋ ਪਾਰ ਬ੍ਰਹਮ ਕੀ ਲੀਲਾ ਮਾਤ੍ਰ ਹੈ (ਬਿਚਰਤ) ਵਿਚਾਰ ਕਰਨੇ ਸੇ ਬ੍ਰਹਮਾਤਿਰਕਤ ਕੁਛ (ਆਨ) ਔਰ ਪ੍ਰਤੀਤ ਨਹੀਂ ਹੋਤਾ ਅਰਥਾਤ ਸਭ ਬ੍ਰਹਮ ਰੂਪ ਹੀ ਭਾਸਤਾ ਹੈ॥੨॥

## ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ ॥

ਜਿਨ ਪ੍ਰਦਾਰਥੋਂ ਕਾ ਸਮਦਾਇ ਸੁਪਨ ਔਰ ਮਨੋ ਰਾਜ ਕੇ ਸਮਾਨ ਮਿਥਿਆ ਹੈ ਸੋ ਭਰਮ ਕੇ ਬਲਕਰ ਜੀਵੋਂ ਨੇ ਸਤਜ ਜਾਨਾ ਹੂਆ ਹੈ।

## ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ ॥੩॥

ਪੁਨ ਰੂਪ (ਮਨਸਾ) ਬੁਧੀ ਭਾਵ ਸਿਖਿਆ ਗੁਰੋਂ ਨੇ ਉਪਦੇਸ਼ ਕਰੀ ਵਾ ਜਿਸਕੀ ਪੁੰਨੋ ਵਾਲੀ ਬੁਧੀ ਹੈ ਉਸ (ਗੁਰ ਉਪਦੇਸੀ) ਅਧਿਕਾਰੀ ਸਿਖ ਕਾ ਗਿਆਨ ਜਾਗ੍ਰਤ ਅਵਸਥਾ ਹੋਤੇ ਹੀ ਅਦ੍ਵੈਤ ਬ੍ਰਹਮ ਮੇਂ ਮਨ ਮਾਨਾ ਹੈ ਅਰਥਾਤ ਬ੍ਰਹਮ ਦ੍ਰਿਸ਼ਟੀ ਹੂਈ ਹੈ ॥੩॥

## ਕਹਤ ਨਾਮਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ ॥

ਸ੍ਰੀ ਨਾਮ ਦੇਉ ਜੀ ਕਹਿਤੇ ਹੈਂ ਇਸ ਹਰਿ ਕੀ ਰਚਨਾ ਕੋ ਹਿਰਦਯ ਮੇਂ ਬਿਚਾਰ ਕਰਕੇ ਦੇਖਹੁ॥

## ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ ॥੪॥੧॥

ਸਭ ਘਟ ਘਟ ਕੇ ਅੰਤਰ (ਨਿਰੰਤਰਿ) ਅੰਤਰ ਸੇ ਰਹਿਤ ਰੋਮ ਰੋਮ ਮੇਂ ਏਕ (ਮੁਰਾਰੀ) ਬ੍ਰਹਮ ਹੀ ਕੇਵਲ ਬਿਰਾਜ ਮਾਨ ਹੈ ਭਾਵ ਔਰ ਨ ਕੁਛ ਭਇਆ ਹੈ ਨ ਹੈ ਸਭ ਗੋਬਿਦ ਹੀ ਗੋਬਿੰਦ ਹੈ ॥੪॥੧॥ ਆਸਾ॥ ਕਿਸੀ ਬੈਸ਼ਨਵ ਨੇ ਨਾਮ ਦੇਉ ਜੀ ਸੇ ਕਹਾ ਕਿ ਆਪ ਸ੍ਰੀ ਬੀਠਲ ਠਾਕਰ ਕੀ ਪੂਜਾ ਅਬ ਪਹਿਲੇਵਤ ਕਿਉਂ ਨਹੀਂ ਕਰਤੇ। ਤਿਸ ਪ੍ਰਥਾਇ ਕਹਿਤੇ ਹੈਂ॥

## ਆਸਾ ॥ ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ॥

ਪਹਿਲੇ ਮੇਰੇ ਮਨ ਮੇਂ ਸੰਕਲਪ ਹੂਆ ਕਿ ਘੜਾ ਲਿਆਇ ਕਰ ਜਲ ਭਰ ਕਰ ਠਾਕਰ ਜੀ ਕਾ ਇਸ ਔਰ ਆਪ ਕਰੋਂ ਫਿਰ ਬਿਚਾਰ ਕੀਆ।

**ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ ॥੧॥**

ਅਬ ਏਹੁ ਬੀਚਾਰ ਕੀਆ ਹੈ ੪੨ ਬਤਾਲੀਸ ਲਾਖ ਜੀਵ ਜਲ ਮੇਂ ਰਹਿਤੇ ਹੈਂ ਔਰ ਬੀਠਲ ਸਵਾਮੀ ਸਭਸੇ (ਭੈਲਾ) ਮਿਲ ਰਹਾ ਹੈ ਸਰਬ ਰੂਪ ਹੋਕਰ ਇਸ਼ਨਾਨ ਕਰ ਰਹਾ ਹੈ ਵਾ ਇਤਨੇ ਜੀਵੋਂ ਨੇ ਸਨਾਨ ਕਰ ਜੋ ਜਲ ਜੂਠਾ ਕਰਦੀਆ ਹੈ ਉਸ ਸੇ ਠਾਕੁਰ ਜੀ ਕੋ ਸ਼ਨਾਨ ਕੈਸੇ ਕਰਵਾਉ ਇਸੀ ਪ੍ਰਕਾਰ ਸਭ ਤੁਕੋ ਮੇਂ ਅਰਥ ਸਮਝ ਲੇਨਾ।

**ਜਤ੍ਰ ਜਾਉ ਤਤ ਬੀਠਲੁ ਭੈਲਾ ॥**

ਹੇ ਭਾਈ ਜਹਾਂ ਮੈਂ ਜਾਤਾ ਹੂੰ ਤਹਾਂ ਬੀਠਲ (ਭੈਲਾ) ਮਿਲ ਰਹਾ ਹੈ॥

**ਮਹਾਂ ਅਨੰਦ ਕਰੈ ਸਦ ਕੇਲਾ ॥੧॥ ਰਹਾਉ ॥**

ਮਹਾਂ ਅਨੰਦ ਸਰੂਪ ਹੈ ਔਰ ਸਰਬ ਸਥਾਨੋਂ ਮੈਂ ਸਦਾ (ਕੇਲਾ) ਕ੍ਰੀੜਾ ਕਰ ਰਹਾ ਹੈ ॥੧॥

**ਆਨੀ ਲੇ ਫੂਲ ਪਰੋਈ ਲੇ ਮਾਲਾ ਠਾਕਰ ਕੀ ਹਉ ਪੂਜ ਕਰਉ ॥**

ਫੇਰ ਸੰਕਲਪ ਹੂਆ ਫੂਲ ਲਜਾਇ ਕਰ ਮਾਲਾ ਪਰੋਈਏ ਕਿ ਮੈਂ ਠਾਕੁਰ ਜੀ ਕੀ ਪੂਜਾ ਕਰਉ।

**ਪਹਿਲੇ ਬਾਸ ਲਈ ਹੈ ਭਵਰਹ ਬੀਠਲ ਭੈਲਾ ਕਾਇ ਕਰਉ ॥੨॥**

ਫਿਰ ਬਿਚਾਰਾ ਕਿ ਪਹਿਲੇ ਭ੍ਰਮਰ ਨੇ ਇਨਕੀ ਸੁਗੰਧੀ ਲੇ ਲੀ ਹੈ ਤਾਂਤੇ ਯਹ ਜੂਠੀ ਹੋ ਗਈ ਅਰੁ ਭ੍ਰਮਰ ਮੇਂ ਬੀਠਲ ਪਹਿਲੇ ਹੀ (ਭੈਲਾ) ਮਿਲ ਰਹਾ ਹੈ ਅਬ ਪੂਜਾ ਕਜਾ ਕਰਉਂ।੨॥

**ਆਨੀ ਲੇ ਦੂਧੁ ਰੀਧਾਈਲੇ ਖੀਰੰ ਠਾਕੁਰ ਕਉ ਨੈਵੇਦੁ ਕਰਉ ॥**

ਫਿਰ ਯੇਹ ਸੰਕਲਪ ਹੂਆ ਕਿ ਦੂਧ ਲਜਾਇ ਕਰ ਖੀਰ ਬਨਾਇ ਕਰ ਠਾਕਰ ਜੀ ਕੋ(ਨੈਵੇਦ) ਭੋਗ ਵਾ ਅਰਪਨ ਕਰੋਂ।

**ਪਹਿਲੇ ਦੂਧੁ ਬਿਟਾਰਿਓ ਬਛਰੈ ਬੀਠਲੁ ਭੈਲਾ ਕਾਇ ਕਰਉ ॥੩॥**

ਫਿਰ ਯਹ ਬਿਕਲਪ ਹੂਆ ਕਿ ਦੂਧ ਤੋ ਪਹਿਲੇ ਬਛਰੇ ਨੇ ਜੂਠਾ ਕਰ ਦੀਆ ਸ੍ਵਾਮੀ ਕੇ (ਨੈਵੇਦ) ਜੋਗ ਨ ਰਹਾ ਅਬ ਖੀਰ ਕਜਾ ਕਰੂੰ ਵਾ ਪਹਿਲੇ ਹੀ ਬਛਰੇ ਰੂਪ ਹੋ ਕਰ ਬੀਠਲ ਮਿਲ ਰਹਾ ਹੈ ॥੩॥

**ਈਭੈ ਬੀਠਲੁ ਊਭੈ ਬੀਠਲੁ ਬੀਠਲੁ ਬਿਨੁ ਸੰਸਾਰ ਨਹੀਂ ॥**

(ਈਭੈ) ਇਧਰ ਜੀਵ ਰੂਪ ਹੋ ਕਰ ਅਰ (ਊਭੈ) ਉਧਰ ਈਸ਼੍ਵਰ ਰੂਪ ਹੋ ਕਰ ਬੀਠਲੁ ਹੈ ਵਾ ਲੋਕ ਪ੍ਰਲੋਕ ਮੇਂ ਵਾ ਇਧਰ ਉਧਰ ਸਭ ਸਥਾਨੋਂ ਮੇਂ ਬੀਠਲੁ ਹੀ ਹੈ ਬੀਠਲੁ ਸੇ ਭਿੰਨ ਕੋਈ ਸਥਾਨ ਸੰਸਾਰ ਮੇਂ ਨਹੀਂ ਹੈ।

**ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥੪॥੨॥**

ਸਰਬ ਸਥਾਨੋਂ ਮੇਂ (ਥਾਨੰਤਰਿ) ਔਰ ਜੋ ਉਸ ਮੇਂ ਜੀਵ ਰਹਿਤੇ ਹੈ ਉਨ ਮੇਂ ਨਾਮ ਦੇਉ ਜੀ ਕਹਿਤੇ ਹੈਂ ਹੇ ਵੈਸ਼ਨਵ ਤੂੰ ਐਸੇ ਜਾਨ ਜੋ ਬੀਠਲ ਸਰਬ ਹੀ ਮੇਂ ਪੂਰਨ ਹੋ ਰਹਾ ਹੈ ਭਾਵ ਯਹ ਕਿ ਭਿਨ ਦਿਖਲਾਈ ਮੈਨੂੰ ਪੜੇ ਤੋਮੈਂ ਪੂਜਾ ਕਰਉ ॥੪॥੨॥ ਪੂਰ੍ਬੋਕਤ ਸਬਦ ਕਾ ਪ੍ਰਮੇਸ਼੍ਰ ਕੇ ਸਨਮੁਖ ਭੀ ਅਰਥ ਬਨ ਸਕਤਾ ਹੈ ਯਥਾ ਹੇ ਬੀਠਲੁ ਤੂੰ ਭਉਰੇ ਬਛਰੇ ਔਰ ਸਭ ਮੇਂ ਪੂਰਨ ਹੋ ਰਹਾ ਹੈ॥ ਆਸਾ॥ ਕਿਸੀ ਕਾਲ ਮੇਂ ਨਾਮ ਦੇਵ ਜੀ ਬਿਉਹਾਰੁ ਛੋਡ ਬੈਠੇ ਥੇ ਤਬ ਲੋਗੋਂ ਨੇ ਕਹਾ ਆਪ ਜਾਤੀ ਬਿਉਹਾਰ ਕੋ ਨਛੋਡਉ ਤਿਸ ਪਰ ਨਾਮ ਕੋ ਸਰਬ ਪਾਪ ਹੰਤਾ ਜਾਨ ਕਰ ਕਹਿਤੇ ਹੈਂ।

**ਆਸਾ ॥ ਮਨੁ ਮੇਰੋ ਗਜੁ ਜਿਹਵਾ ਮੇਰੀ ਕਾਤੀ ॥**

ਮਨੁ ਮੇਰਾ ਗਜ ਹੈ ਭਾਵ ਯਹਿ ਕਿ ਗਜ ਕੇ ਤੀਨ ਗੁਣ ਹੈਂ ਸੀਧਾ ਹੋਤਾ ਹੈ ਸਾਫ ਹੋਤਾ ਹੈ ਹਾਥ ਮੇਂ ਰਹਿਤਾ ਹੈ ਸੋ ਮਨ ਮੇਰਾ ਸੀਧਾ ਹੈ ਔਰ ਸੁਧ ਹੈ ਅਰ ਬਸ ਮੇਂ ਹੈ ਔਰ (ਜਿਹਵਾ) ਜੀਭ ਮੇਰੀ (ਕਾਤੀ) ਕੈਂਚੀ ਹੈ।

**ਮਪਿ ਮਪਿ ਕਾਟਉ ਜਮ ਕੀ ਫਾਸੀ ॥੧॥**

(ਮਪਿ ਮਪਿ) ਮਿਨ ਮਿਨਕੇ ਭਾਵ ਇਤਨਾ ਪਾਪ ਇਤਨੇ ਜਪ ਸੇ ਜਾਵੇਗਾ ਐਸੇ ਸਮਝ ਕਰਕੇ ਨਾਮ ਜਪ ਜਪ ਕਰਕੇ

ਮੈਂ ਪਾਪ ਰੂਪ ਜਮ ਕੀ ਫਾਸੀ ਕੋ ਕਾਟਤਾ ਹੂੰ।੧॥

**ਕਹਾ ਕਰਉ ਜਾਤੀ ਕਹਾ ਕਰਉ ਪਾਤੀ ॥**

ਜਾਤੀ ਕਯਾ ਕਰਤੀ ਹੈ ਔਰ (ਪਾਤੀ) ਪੰਕਤੀ ਨੇ ਕੀ ਕਰਨਾ ਹੈ।

**ਰਾਮ ਕੋ ਨਾਮ ਜਪਉ ਦਿਨ ਰਾਤੀ ॥੧॥**

ਰਾਮ ਕਾ ਨਾਮ ਰਾਤਿ ਦਿਨ ਜਪਤਾ ਹੂੰ।

**ਰਾਗਨਿ ਰਾਗਉ ਸੀਵਨਿ ਸੀਵਉ ॥**

(ਰਾਗਨਿ) ਮਟੀ ਮੈਂ ਬਸਤ੍ਰ ਭੀ ਰੰਗਤਾ ਹੂੰ ਸੀਵਨਾ ਭੀ ਸੀਵਤਾ ਹੂੰ।

**ਰਾਮ ਨਾਮ ਬਿਨੁ ਘਰੀਅ ਨ ਜੀਵਉ ॥੨॥**

ਰਾਮ ਨਾਮ ਬਿਨਾਂ ਘੜੀ ਭਰ ਭੀ ਜੀਵ ਨਹੀਂ ਸਕਤਾ ਹੂੰ ਵਾ ਰੰਗੋਂ ਕੋ ਨਹੀਂ ਰੰਗਤਾ ਸੀਵਨ ਵਾਲੇ ਬਸਤ੍ਰੋਂ ਕੋ ਨਹੀਂ ਸੀਵਤਾ ਹੂੰ ਵਾ ਏਹੀ ਰੰਗਨਾ ਸੀਵਨਾ ਹੈ ਜੋ ਰਾਮ ਨਾਮ ਬਿਨਾਂ ਘੜੀ ਮਾਤ੍ਰ ਜੀਵ ਨਹੀਂ ਸਕਤਾ ਰਹ ਨਹੀਂ ਸਕਤਾ ਹੂੰ॥੨॥

**ਭਗਤਿ ਕਰਉ ਹਰਿ ਕੇ ਗੁਨ ਗਾਵਉ ॥**

ਭਗਤੀ ਕਰਤਾ ਹੂੰ ਹਰੀ ਕੇ ਗੁਨ ਗਾਉਤਾ ਹੂੰ।

**ਆਠ ਪਹਰ ਅਪਨਾ ਖਸਮੁ ਧਿਆਵਉ । ੩ ॥**

ਅਸਟ ਪਹਿਰ ਅਪਨਾ ਸ੍ਵਾਮੀ ਧਿਆਉਤਾ ਹੂੰ ॥ ੩ ॥

**ਸੁਇਨੇ ਕੀ ਸੂਈ ਰੁਪੇ ਕਾ ਧਾਗਾ ॥**

(ਸੁਇਨੇ) ਸੁੰਨ ਅਫੁਰ ਪ੍ਰਮਾਤਮਾਂ ਮੇਂ ਜੋ ਬ੍ਰਿਤੀ ਲਗਾਈ ਹੈ ਇਹੀ ਸੂਈ ਕੀ ਹੈ (ਰੁਪੇ ਕਾ ਧਾਗਾ) ਔਰ ਚਿਤ ਕੋ ਜੋ ਪਰਮਾਤਮਾਂ ਮੇਂ ਅਰੋਪਣ ਕੀਆ ਹੈ ਇਹੀ ਤਾਗਾ ਹੈ।

**ਨਾਮੇ ਕਾ ਚਿਤੁ ਹਰਿ ਸਿਉ ਲਾਗਾ ॥ ੪ ॥ ੩ ॥**

ਸ੍ਰੀ ਨਾਮਦੇਉ ਜੀ ਕਹਿਤੇ ਹੈਂ ਮੇਰਾ ਚਿਤ ਤੋ ਇਕ ਹਰੀ ਕੇ ਸਾਥ ਲਗਾ ਹੂਆ ਹੈ ॥੪॥੩॥

ਸ੍ਰੀ ਨਾਮਦੇਉ ਜੀ ਨਦੀ ਕੇ ਤੀਰ ਬਸਤ੍ਰ ਧੋਤੇ ਥੇ ਤਹਾਂ ਏਕ ਰਾਜ ਪੁਤ੍ਰ ਸ਼ਨਾਨ ਕੋ ਆਇਆ ਔਰ ਸੂਰਨ ਕੀ ਮਾਲਾ ਭੂਲ ਗਿਆ। ਏਕ ਭੇਖੀ ਸਾਧ ਨੇ ਅਪਨੇ ਆਸਨ ਕੇ ਨੀਚੇ ਮਾਲਾ ਛਿਪਾਇ ਰੱਖੀ ਰਾਜ ਪੁਤ੍ਰ ਸ੍ਰੀ ਨਾਮ ਦੇਉ ਜੀ ਕੋ ਮਾਲਾ ਨਮਿਤ ਕਸ਼ਟ ਦੇਨੇ ਲਗਾ ਤਬ ਲੌ ਪਉਨ ਕੇ ਵੇਗ ਕਰ ਆਸਨ ਉਠਾ ਔਰ ਮਾਲਾ ਨਿਕਲ ਆਈ ਤਬ ਰਾਜ ਪੁਤ੍ਰ ਨਾਮ ਦੇਉ ਜੀ ਸੇ ਅਪਰਾਧ ਖਿਮਾਂ ਕਰਾਇਕੇ ਚਲਾ ਗਿਆ ਸ੍ਰੀ ਨਾਮ ਦੇਉ ਜੀ ਉਸ ਕਪਟੀ ਸਾਧ ਪ੍ਰਤਿ ਕਹਿਤੇ ਹੈਂ।

**ਆਸਾ ॥ ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ ॥**

ਸਰਪ ਕਾਚਰੀ ਤੋ ਛੋਡ ਦੇਤਾ ਹੈ ਪਰੰਤੂ ਬਿਖ ਕਾ ਤਿਆਗ ਨਹੀਂ ਕਰਤਾ ਤੈਸੇ ਤੈਨ ਗ੍ਰਿਹਸਤ ਤੋ ਤਿਆਗ ਦੀਆ ਔਰ ਸਾਧੂ ਕਾ ਭੇਖ ਲੀਆ ਹੈ ਪਰੰਤੂ ਮਾਇਆ ਨਾ ਤਿਆਗੀ।

**ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ ॥ ੧ ॥**

ਜੈਸੇ ਜੀਵ ਕੇ ਪਕੜਨੇ ਵਾਸਤੇ (ਉਦਕ) ਜਲਮੇਂ (ਬਗੁ) ਬਗਲਾ ਧਿਆਨ (ਮਾਡੈ) ਲਗਾਉਤਾ ਹੈ ਤੈਸੇ ਹੀ ਤੇਰਾ ਭੀ ਧਿਆਨ ਚੋਰੀ ਕਰਨੇ ਵਾਸਤੇ ਹੈ ॥੧॥

## ਕਾਹੇ ਕਉ ਕੀਜੈ ਧਿਆਨੁ ਜਪੰਨਾ ॥

ਹੇ ਭਾਈ ਜਬ ਅਪਨਾ ਮਨ ਹੀ ਸੁਧ ਨਹੀਂ ਤੋ ਧਿਆਨ ਔਰ ਮੰਤ੍ਰ ਕਾ ਜਪਨਾ ਕਿਸ ਵਾਸਤੇ ਕਰੀਏ।

## ਜਬ ਤੇ ਸੁਧੁ ਨਾਹੀ ਮਨੁ ਅਪਨਾ ॥ ੧ ॥ ਰਹਾਉ ॥

ਜਬ ਸੇ ਅਪਨਾ ਮਨ ਸਾਫ ਨਹੀਂ ਹੈ।

## ਸਿੰਘਚ ਭੋਜਨੁ ਜੋ ਨਰੁ ਜਾਨੈ ॥

ਸਿੰਘ ਕੀ ਨਿਆਈ ਹਿੰਸਾ ਕਰਕੇ ਜੋ ਭੋਜਨ ਕਰ ਜਾਨਤਾ ਹੈ ਵਾ ਸਿੰਘਚ ਨਾਮ ਤੀਤਰ ਕਾ ਹੈ, ਸੋ ਬੋਲਤਾ ਤੋ ਹੈ ਸੁਭਾਨ ਤੇਰੀ ਕੁਦਰਤਿ ਪਰੰਤੂ ਜੀਵੋਂ ਕੋ ਮਾਰ ਕਰ ਖਾਤਾ ਹੈ।

## ਐਸੇ ਹੀ ਠਗ ਦੇਉ ਬਖਾਨੈ ॥੨॥

ਸੋ ਹੀ ਨਿਹਚੇ ਕਰਕੇ ਐਸੇ ਪੁਰਸ਼ ਠਗੋਂ ਕੋ ਦੇਵਤਾ ਬਖਾਨੈ ਕਹੇ ਜਾਤੇ ਹੈਂ ਭਾਵ ਵਡੇ ਠੱਗ ਹੈਂ ॥੨॥

## ਨਾਮੇ ਕੇ ਸੁਆਮੀ ਲਾਹਿਲੇ ਝਗਰਾ ॥

ਸ੍ਰੀ ਨਾਮ ਦੇਵ ਜੀ ਕਹਿਤੇ ਹੈਂ ਨਾਮੇਂ ਕੇ ਸੁਆਮੀ ਨੇ ਮੇਰੇ ਗਲੇ ਸੇ ਝਗਰਾ (ਲਾਹਿਲੇ) ਉਤਾਰ ਲਿਆ ਔਰ ਤੇਰੇ ਗਲੇ ਪਾਇਆ। ਵਾ ਜਬ ਮੁਸਾਫਰ ਨੇ ਨਾਮ ਦੇਉ ਕੇ ਗਲ ਕਪੜਾ ਪਾਇਕਰ ਖੈਂਚਾ ਤਬ ਨਾਮ ਦੇਵ ਜੀ ਨੇ ਪ੍ਰਾਰਥਨਾ ਕਰੀ ਕਿ ਹੇ ਪ੍ਰਮੇਸ਼ੂਰ ਮੈਂ ਨਾਮੇਂ ਕੇ ਸ੍ਵਾਮੀ ਤੂੰ ਮੇਰੇ ਗਲੇ ਸੇ ਝਗਰਾ (ਲਾਹਿਲੈ) ਲਾਹ ਲੈ ਤਬ ਪਰਮੇਸ਼ਵਰ ਨੇ ਪਵਨ ਕੋ ਪ੍ਰੇਰ ਕਰ ਰੁਮਾਲ ਅਰ ਆਸਨ ਉਡਾਇਕੇ ਕਪਟੀ ਦੰਭੀ ਪੁਜਾਰੀ ਕੇ ਗਲ ਝਗਰਾ ਪਾ ਦੀਆ ਇਤਨਾ ਸੁਨਕਰ ਕਪਟੀ ਸਾਧ ਕੇ ਚਰਨੋਂ ਪਰ ਗਿਰ ਪੜਾ ਔਰ ਰੁਦਨ ਕਰਨੇ ਲਗਾ ਕਿ ਮੇਰੇ ਕੋ ਸਿਖ ਕਰੀਏ ਔਰ ਉਪਦੇਸ਼ ਦੀਜੀਏ।

## ਰਾਮ ਰਸਾਇਨ ਪੀਉ ਰੇ ਦਗਰਾ ॥ ੩ ॥ ੪ ॥

ਸ੍ਰੀ ਨਾਮਦਵ ਜੀ ਕਹਿਤੇ ਹੈਂ ਕਿ ਰੇ (ਦਗਰਾ) ਦਗੇਬਾਜ਼ ਵਾ ਇਹੀ ਰਸਤਾ ਹੈ ਕਿ ਰਾਮ ਕਾ ਨਾਮ ਜੋ ਰਸਾਇਣ ਹੈ ਤਿਸਕੋ ਪਾਨਕਰ ॥ ੩ ॥ ੪ ॥

ਆਸਾ ॥ ਸ੍ਰੈਮਨ ਪ੍ਰਤਿ ਉਪਦੇਸ਼ ਕਰਤੇ ਹੈਂ।

## ਆਸਾ ॥ ਪਾਰ ਬ੍ਰਹਮੁ ਜਿ ਚੀਨ੍ਹਸੀ ਆਸਾ ਤੇ ਨ ਭਾਵਸੀ ॥

ਰੇ ਮਨ ਜੋ ਪਾਰਬ੍ਰਹਮ ਕੋ (ਚੀਨਸੀ) ਜਾਨੇਗਾ ਵਾ ਜਾਨਤਾ ਹੈ ਤਿਨਕੋ ਅਨਯ ਪਦਾਰਥੋਂ ਕੀ ਆਸਾ ਫਿਰ ਨਹੀਂ (ਭਾਵਸੀ) ਭਾਵੇਗੀ ਵਾ ਭਾਉਤੀ ਹੈ ਅਰਥਾਤ ਔਰ ਪਦਾਰਥੋਂ ਕੋ ਫਿਰ ਨਹੀਂ ਚਾਹਿਤੇ।

## ਰਾਮਾ ਭਗਤਹ ਚੇਤੀਅਲੇ ਅਚਿੰਤ ਮਨੁ ਰਾਖਸੀ ॥੧॥

ਜੋ ਭਗਤ ਰਾਮ ਕੋ (ਚੇਤੀਅਲੇ) ਸਿਮਰਤੇ ਹੈਂ ਤਿਨਕੇ ਮਨ ਕੋ ਰਾਮ ਅਚਿੰਤ ਰਾਖਸੀ ਚਿੰਤਾ ਸੇ ਰਹਿਤ ਰਾਖਤਾ ਹੈ ਵਾ ਰਖੇਗਾ।

## ਕੈਸੇ ਮਨ ਤਰਹਿਗਾ ਰੇ ਸੰਸਾਰੁ ਸਾਗਰੁ ਬਿਖੈ ਕੋ ਬਨਾ ॥

ਰੇ ਮਨ ਤੂੰ ਸੰਸਾਰ ਸਾਗਰ ਸੇ ਕੈਸੇ ਤਰੈਗਾ ਕਿਉਂਕਿ ਇਸ ਸਾਗਰ ਮੇਂ ਬਿਖਜ ਕਾ ਹੀ (ਬਨਾ) ਜਲ ਹੈ ਵਾ ਵਿਖਯੋਂ ਕਾ ਹੀ ਬਨਾ ਹੂਆ ਹੈ।

## ਝੂਠੀ ਮਾਇਆ ਦੇਖਕੈ ਭੂਲਾ ਰੇ ਮਨਾ ॥ ੧ ॥ ਰਹਾਉ ॥

ਝੂਠੀ ਮਾਇਆ ਹੈ ਸੋ ਇਸ ਕੋ ਦੇਖ ਕਰਕੇ ਹੇ ਮਨ ਕਿਉਂ ਭੂਲ ਰਹਾ ਹੈਂ ਕਿਉਂਕਿ ਬਿਸ਼ਯ ਸੁਖ ਖਜਨ ਭੰਗਰੁ ਹੈ ॥ ੧ ॥

## ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸ ਭੈਲਾ ॥

ਕਰਮੋਂ ਨੇ ਮੈਨੂੰ ਛੀਪੇ ਕੇ ਘਰ ਮੇਂ ਜਨਮ ਦੀਆ ਥਾ ਪਰੰਤੂ ਯਹ ਅਛਾ ਹੂਆ ਕਿ ਗੁਰ ਉਪਦੇਸ਼ (ਭੈਲਾ) ਮਿਲ ਗਯਾ।

## ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥ ੨ ॥ ੫ ॥

ਸੰਤੋਂ ਕੇ ਅਨੁਗ੍ਰਹੁ ਸੇ ਮੈਂ ਨਾਮਾ ਹਰੀ ਸਾਥ ਮਿਲਾ ਹੂੰ।

ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ ॥

## ੧ ਓ ਸਤਿਗੁਰਪ੍ਰਸਾਦਿ ॥

ਬਿਖਯੋਂ ਕੀ ਪ੍ਰਬਲਤਾ ਦਿਖਾਇਕਰ ਸਨਮੁਖ ਬੇਨਤੀ ਕਰਤੇ ਹੈਂ।

## ਮ੍ਰਿਗਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥

ਹੇ ਪ੍ਰਭੋ ਮ੍ਰਿਗ ਮੀਨ (ਭ੍ਰਿੰਗ) ਭੌਰਾ ਪਤੰਗ (ਕੁੰਚਰ) ਹਾਥੀ ਏ ਸਬਦ ਰਸ ਗੰਧ ਰੂਪ ਸਪਰਸ ਇਨ ਏਕ ਏਕ ਬਿਖਯ ਦੋਖੋਂ ਸੇ ਨਾਸ ਹੋ ਜਾਤੇ ਹੈਂ।

## ਪੰਚ ਦੋਖ ਅਸਾਧ ਜਾ ਮਹਿ ਤਾਕੀ ਕੇਤਕ ਆਸ ॥ ੧ ॥

ਔਰ ਯੇ ਪਾਂਚੋਂ ਵਿਖਯ ਰੂਪ ਦੋਖ ਜੋ (ਅਸਾਧ) ਕਿਸੀ ਪ੍ਰਕਾਰ ਹਟ ਨ ਸਕੇਂ ਜਿਸਮੇਂ ਹੈਂ ਤਿਸਕੀ ਕਹਾਂ ਤਕ ਆਸਾ ਹੈ ਭਾਵ ਵਹੁ ਸ਼ੀਘਰ ਹੀ ਨਸ਼ਟ ਹੋ ਜਾਵੇਗਾ ॥ ੧ ॥

## ਮਾਧੋ ਅਬਿਦਿਆ ਹਿਤ ਕੀਨ ॥

ਹੇ ਮਾਧੋ ਅਗਿਆਨੀ ਜੀਵੋਂ ਨੇ (ਅਵਿਦਿਯਾ) ਭਾਵ ਅਗਿਆਨ ਰਚਿਤ ਸੰਸਾਰ ਮੇਂ ਹਿਤ ਕੀਆ ਹੈ।

## ਬਿਬੇਕ ਦੀਪ ਮਲੀਨ ॥ ੧ ॥ ਰਹਾਉ ॥

ਜਿਸ ਹਿਤ ਸੇ (ਬਿਬੇਕ) ਗਯਾਨ ਰੂਪ ਦੀਪਕ ਮਲੀਨ ਹੋ ਰਹਾ ਹੈ ॥ ੧ ॥

## ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥

(ਤ੍ਰਿਗਦ ਜੋਨਿ) ਟੇਢੀ ਜੋਨਿ ਸਰਪ ਬਿਛੂ ਆਦਿ ਯਹ (ਅਚਿਤ ਸੰਭਵ) ਅਗਜਾਤ ਉਤਪੰਨ ਭਈ ਹੈ ਇਨਕੋ ਪਾਪ ਪੁੰਨ ਕਾ ਸੋਚ ਨਹੀਂ ਹੈ।

## ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥੨॥

ਯਹ ਮਾਨੁਖ ਅਵਤਾਰ ਹੋਨਾ ਅਤਿਯਤ ਦੁਰਲਭ ਹੈ ਸੋ ਭੀ ਪ੍ਰਾਪਤ ਭਯਾ ਪਰੰਤੂ ਕਾਮਾਦਿ ਪੰਚ ਨੀਚੋਂ ਕੀ ਸੰਗਤ ਕਰਕੇ ਹੇ ਮਾਧੋ ਤ੍ਰਿਗਦ ਜੋਨਿਕੇ ਸਮਾਨ ਹੋ ਗਯਾ ਹੈ ਵਾ ਤਿਸ ਮੇਂ ਭੀ ਨੀਚੋਂ ਕੀ ਸੰਗਤਿ ਰਹੀ ਹੈ ॥

## ਜੀਅ ਜੰਤ ਜਹਾਂ ਜਹਾਂ ਲਗੁ ਕਰਮ ਕੇ ਬਸਿ ਜਾਇ ॥

ਕਰਮੋ ਕੇ ਬਸ ਹੋਕਰ ਛੋਟੇ ਬਡੇ ਜੀਵ ਜਿਸ ਜਿਸ ਅਸਥਾਨ ਮੇਂ ਜਾਤੇ ਹੈਂ।

## ਕਾਲ ਫਾਸ ਅਬਧ ਲਾਗੇ ਕਛੁ ਨ ਚਲੈ ਉਪਾਇ ॥੩॥

ਕਾਲ ਕੀ ਫਾਸੀ ਜੋ ਨਾਸ ਤੇ ਰਹਿਤ ਹੈ ਤਹਾਂ ਤਹਾਂ ਹੀ ਤਿਨਕੋ ਜਾਇ ਲਗਤੀ ਹੈ ਭਾਵ ਫਸਾਇ ਲੇਤੀ ਹੈ ਤਿਸਕੇ ਨਾਸ ਕਰਨੇ ਮੇਂ ਕੋਈ ਉਪਾਉ ਨਹੀਂ ਚਲਤਾ ਹੈ ॥੩॥

**ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ ॥**

ਮਾਧੋ ਮੈਂ ਰਵਿਦਾਸ ਆਪਕਾ ਦਾਸ ਇਸ ਅਵਸਥਾ ਕੋ ਦੇਖ ਕਰ ਉਦਾਸ ਹੋਕਰ ਭ੍ਰਮ ਕੋ ਤਿਆਗ ਕਰ ਸਭ ਤਪੋ ਮੇਂ ਸ੍ਰੇਸ਼ਟ ਤਪ ਜੋ ਗੁਰੋਂ ਕਾ ਦੀਆ ਹੂਆ ਗਿਆਨ ਹੈ ਤਿਸ ਦਵਾਰਾ ਆਪਕੀ ਸਰਣਾਗਤ ਕੋ ਪ੍ਰਾਪਤ ਹੂਆ ਹੂੰ ।

**ਭਗਤ ਜਨ ਭੈ ਹਰਨ ਪਰਮਾਨੰਦ ਕਰਹੁ ਨਿਦਾਨ ॥੪॥੧॥**

ਹੇ ਭਗਤ ਜਨੋ ਕੇ ਭੈ ਹਰਨ ਹਾਰੇ ਪਰਮਾਨੰਦ ਰੂਪ ਮੇਰੇ ਆਵਾਗਮਨ ਕਾ (ਨਿਦਾਨ) ਅੰਤ ਕਰੋ ਵਾ ਮੈਂ ਨਿਦਾਨ ਕੋ ਪਰਮਾਨੰਦ ਕੀ ਪ੍ਰਾਪਤੀ ਕਰੋ ॥੪॥੧॥

**ਆਸਾ ॥ ਸੰਤੁ ਤੁਝੀ ਤਨੁ ਸੰਗਤਿ ਪ੍ਰਾਨ ॥**

ਹੇ ਪ੍ਰਭੂ ਸੰਤ ਜੋ ਤੇਰਾ (ਤਨੁ) ਸਰੀਰ ਹੈ ਤਿਨ ਕੀ ਸੰਗਤਿ ਮੇਰੇ ਪ੍ਰਾਨ ਹੈ ॥

**ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥੧॥**

ਸਤਿਗੁਰੋਂ ਕੇ ਦੀਏ ਹੂਏ ਗਿਆਨ ਸੇ ਯਹ ਜਾਨਾ ਹੈ ਕਿ ਸੰਤ ਦੇਵਤਿਓਂ ਕੇ ਭੀ (ਦੇਵ) ਪ੍ਰਕਾਸ਼ ਹੈਂ ।

**ਸੰਤ ਚੀ ਸੰਗਤਿ ਸੰਤ ਕਥਾ ਰਸੁ ॥**

ਸੰਤੋਂ ਕੀ ਸੰਗਤਿ ਦੇਹੁ ਸੰਤੋਂ ਕੀ ਕਥਾ ਮੇਂ ਮੇਰਾ (ਰਸੁ) ਪ੍ਰੇਮ ਹੋਵੇ ।

**ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥੧॥ਰਹਾਉ॥**

(ਦੇਵਾ ਦੇਵ) ਹੇ ਦੇਵਤੋਂ ਕੇ (ਦੇਵ) ਪ੍ਰਕਾਸ਼ਕ ਅਕਾਲ ਪੁਰਖ ਸੰਤੋਂ ਕੇ ਚਰਨੋਂ ਮੇਂ ਮੈਨੂੰ ਪ੍ਰੇਮ ਦੀਜੀਏ ॥੧॥

**ਸੰਤ ਆਚਰਣ ਸੰਤ ਚੋ ਮਾਰਗੁ ਸੰਤਚਓ ਲਗਓ ਲਗਣੀ ॥ ੨ ॥**

ਸੰਤੋਂ ਹੀ ਜੈਸਾ ਮੇਰਾ ਆਚਰਣ ਹੋ ਸੰਤੋਂ ਹੀ ਕੇ (ਮਾਰਗ) ਰਸਤੇ ਮੇਂ ਚਲੋਂ (ਸੰਤਚਓ ਲਗਓ ਲਗਣੀ) ਔਰ ਸੰਤੋਂ ਕੋ ਜੋ ਲਗਨ ਲਗੀ ਹੈ ਵਹੀ ਮੇਰੇ ਕੋ ਲਗੈ ਵਾ ਸੰਤੋਂ ਕੇ ਦਾਸੋਂ ਕਾ ਮੈਂ ਦਾਸ ਹੋਊਂ ।੨॥

**ਅਉਰ ਇਕ ਮਾਗਉ ਭਗਤ ਚਿੰਤਾ ਮਣਿ ॥**

ਔਰ ਇਕ ਆਪਕੀ ਭਗਤਿ ਜੋ ਚਿੰਤਾ ਮਣਿ ਰੂਪ ਹੈ ਸੋ ਮਾਂਗਤਾ ਹੂੰ ।

**ਜਣੀ ਲਖਾਵਹੁ ਅਸੰਤ ਪਾਪੀ ਸਣਿ ॥੩॥**

(ਅਸੰਤ) ਦੁਸ਼ਟ ਪਾਪੀਓਂ ਕਾ ਮੇਰੇ ਕੋ (ਸਣਿ) ਸਾਥ (ਜਣੀ) ਮਤਿ ਲਖਾਵਹੁ ਭਾਵ ਦਿਖਲਾਵਹੁ ॥੩॥

**ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ ॥**

ਰਵਿਦਾਸ ਜੀ ਕਹਿਤੇ ਹੈਂ ਹੇ ਸ੍ਵਾਮੀ ਗੁਰ ਗਿਆਨ ਕਰ ਇਸ ਭੇਦ ਕੋ ਜੋ ਜਾਨਤਾ ਹੈ ਸੋ ਜਾਨਤਾ ਹੈ ਅਰਥਾਤ ਸੋ ਗਿਆਨੀ ਐਸੇ ਜਾਨਤਾ ਹੈ ।

**ਸੰਤ ਅਨੰਤਹਿ ਅੰਤਰੁ ਨਾਹੀ ॥੪॥੨॥**

ਕਿ ਸੰਤ ਅਰੁ ਅਨੰਤ ਪਰਮੇਸ੍ਵਰ ਮੇਂ ਭੇਦੁ ਨਹੀਂ ਹੈ ॥੪॥੨॥ ਆਸਾ ॥ ਆਪਨੇ ਔਗੁਨ ਅਰੁ ਪਰਮੇਸ੍ਵਰ ਕੇ ਗੁਣ ਕਹਿ ਕਰ ਸਨਮੁਖ ਬੇਨਤੀ ਕਰਤੇ ਹੈਂ ।

**ਆਸਾ ॥ ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ ॥**

ਹੇ ਸ੍ਵਾਮੀ ਤੁਮ ਤੋ ਬਾਵਨ ਚੰਦਨ ਹੋ ਹਮ (ਬਾਪੁਰੇ) ਬਿਚਾਰੇ ਨੀਚ ਜਾਤ ਇਰੰਡ ਹੈਂ ਪਰੰਤੂ ਤੁਮਾਰੇ ਸੰਗ ਮੇਂ ਬਾਸ ਹੂਆ ਹੈ ।

## ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ॥ ੧ ॥

ਜੈਸੇ ਚੰਦਨ ਕੀ ਸੁਗੰਧੀ ਸੇ ਇਰੰਡ ਮੈਂ ਗੰਧ ਕਾ ਨਿਵਾਸ ਹੋਕਰ ਨੀਚ ਬਿਰਖੋਂ ਸੇ ਊਚਾ ਹੋ ਜਾਤੇ ਹੈਂ ਤੈਸੇ ਹੀ ਹਮ ਜੀਵ ਇਰੰਡ ਤੇਰੇ ਸੰਗ ਕਰ ਤੇਰਾ ਸਰੂਪ ਹੂਏ ਹੈਂ।

## ਮਾਧਉ ਸੰਤ ਸੰਗਤਿ ਸਰਨਿ ਤੁਮ੍ਾਰੀ ॥

ਹੇ ਮਾਧੋ ਮੈਨੇ ਤੁਮਾਰੀ ਸੰਤ ਸੰਗਤ ਕੀ ਸਰਨ ਲਈ ਹੈ।

## ਹਮ ਅਉਗਨ ਤੁਮ ਉਪਕਾਰੀ ॥ ੧ ॥ ਰਹਾਉ ॥

ਸੋ ਹਮ ਅਉਗਨਹਾਰੇ ਹੈਂ ਤੁਮ (ਉਪਕਾਰੀ) ਉਪਕਾਰ ਕਰਨੇ ਹਾਰੇ ਹੋ।

## ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ ॥

ਤੁਮ ਸੁਪੇਦ ਰੰਗ ਕੇ ਔਰ(ਸਪੀਅਲ) ਪੀਲੇ ਰੰਗ ਕੇ (ਮਖਤੂਲ) ਦੁਸ਼ਾਲੇ ਵਾ ਰੇਸ਼ਮੀ ਬਸਤ੍ਰ ਹੋ ਅਰ ਹਮ ਬਿਚਾਰੇ ਐਸੇ ਹੈਂ ਜੈਸੇ ਕੀੜਾ ਹੋਤਾ ਹੈ ਭਾਵ ਯਹ ਕਿ ਜਦਯਪ ਕੀੜਾ ਦੁਸ਼ਾਲਾ ਕੋ ਕਾਟਤਾ ਹੈ। ਪਰੰਤੂ ਦੁਸ਼ਾਲਾ ਉਸਕੀ ਰਖ੍ਯਾ ਕਰਤਾ ਹੈ ਤੈਸੇ ਹਮ ਆਪਕੇ ਗੁਨਾਂ ਕੇ ਬਿਘਨੀ ਹੈਂ ਆਪ ਰਖਿਆ ਕਰਤੇ ਹੋ। ਵਾ ਤੁਮਾਰਾ ਨਾਮ ਔ ਜਸ ਰੇਸ਼ਮ ਹੈ, ਔਰ ਹਮ ਬੀਚਾਰੇ ਕੀੜੇ ਹੈਂ ਜਿਸ ਸੇ ਰੇਸ਼ਮ ਪ੍ਰਗਟ ਹੋਤਾ ਹੈ ਤੈਸੇ ਹੀ ਆਪਕੇ ਜਸ ਕੀ ਪ੍ਰਗਟਤਾ ਹੋਣੇ ਤੇ ਦਾਸੋਂ ਕੀ ਸੇਵਾ ਹੋਤੀ ਹੈ ਵਾ ਤੁਮ ਰੇਸ਼ਮ ਹੋ ਹਮ (ਕੀਰਾ) ਟਾਟ ਹੈਂ ਭਾਵ ਆਪ ਸੂਖਮ ਹੋ ਹਮ ਮੋਟੇ ਭਾਵ ਅਸਥੂਲ ਦ੍ਰਿਸ਼ਟੀ ਹੈ ਵਾ ਹਮ ਬਪੁਰੇ ਤੇਰਾ ਜਸ (ਕੀਰਾ) ਕਰਨੇ ਵਾਲੇ ਹੈਂ।

## ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧਪ ਮਖੀਰਾ ॥ ੨ ॥

ਹੇ ਮਾਧੋ ਯਹੀ ਅਰਦਾਸ ਹੈ ਕਿ ਤੁਮਾਰੇ ਸਤਸੰਗਤ ਮੇਂ ਮਿਲੇ ਰਹੀਏ ਜੈਸੇ (ਮਖੀਰਾ) ਸ਼ਹਤ ਮੇਂ (ਮਧੁਪ) ਮਖੀਆਂ ਮਿਲੀ ਰਹਿਤੀ ਹੈਂ ॥ ੨ ॥

## ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ ॥

ਸ੍ਰੀ ਰਵਿਦਾਸ ਜੀ ਕਹਿਤੇ ਹੈਂ ਹੇ ਸਵਾਮੀ ਜੀ ਮੈਂ ਜਾਤੀ ਕਰਕੇ ਸਭਸੇ (ਓਛਾ) ਛੋਟਾ ਹੂੰ (ਪਾਤੀ) ਪੰਗਤਿ ਸੇ ਭੀ ਛੋਟ ਹੂੰ (ਓਛਾ) ਕੰਗਾਲ ਘਰ ਕਾ ਮੇਰਾ ਜਨਮੁ ਹੈ ॥

## ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ ॥੩॥

ਸ੍ਰੀ ਰਵਿਦਾਸ ਜੀ ਕਹਿਤੇ ਹੈਂ ਹੇ ਰਾਜਾ ਰਾਮ ਮੈਂ ਜੋ ਚਮਾਰ ਹਾਂ ਮੈਨੇ ਤੁਝ ਆਪ ਕੀ ਸੇਵਾ ਭੀ ਨਹੀ ਕਰੀ ਹੈ ॥੩॥੩॥ ਸ੍ਰੀ ਰਵਿਦਾਸ ਜੀ ਕੇ ਪਾਸ ਏਕ ਸਿਲਾਥੀ ਉਸ ਪਰ ਭਗਵਤ ਮੂਰਤੀ ਥੀ ਏਕ ਬੈਸ਼ਨਵਨੇ ਬੇ ਅਦਬਾ ਦੇਖ ਕਰ ਮੋਲ ਮਾਂਗੀ ਰਵਦਾਸ ਜੀ ਨੇ ਨਹੀਦੀ ਕਿਸੀ ਦਿਨ ਸੰਤ ਆਏ ਤਿਨਕੇ ਪ੍ਰਸਾਦਿ ਨਮਿਤ ਧਨ ਕੀ ਇਛਾ ਹੂਈ ਤਬ ਉਸੀ ਪੰਡਤ ਕੇ ਪਾਸ ਜਾਕਰ ਬੇਚ ਆਏ ਬੈਸਨਵਨੇ ਰਗੜ ਕੇ ਧੋ ਮਾਂਜਕੇ ਧੂਪ ਦੀਪ ਕਰ ਪਟਾਰੀ ਮੇਂ ਰਾਖੀ ਰਾਤ੍ਰਿ ਕੋ ਠਾਕੁਰ ਜੀ ਛਾਤੀ ਪਰ ਚਢੇ ਔਰ ਕਹਾ ਤੈਨੇ ਮੈਨੂੰ ਦੁਖ ਦੀਆ ਵਹਾਂ ਹੀ ਪਹੁੰਚਾਉ ਫਿਰ ਪ੍ਰਾਤਹਕਾਲ ਬੈਸ਼ਨਵ ਵਹੁ ਸਿਲਾ ਦੇ ਗਿਆ ਔਰ ਰੁਪਏ ਭੀ ਛੋੜ ਗਿਆ ਕਿ ਮੇਰੀ ਪ੍ਰਾਣ ਰਖ੍ਯਾ ਹੋ ਰਾਤ੍ਰ ਕੋ ਰਵਿਦਾਸ ਜੀ ਕੀ ਛਾਤੀ ਪਰਚਢੇ ਔਰ ਕਹਾ ਅਰੇ ਚਮਾਰ ਤੈਨੇ ਬ੍ਰਹਮਣ ਕੇ ਰੁਪਏ ਭੀ ਲੇ ਲੀਏ ਔਰ ਮੈਨੂੰ ਭੀ ਲੇ ਲੀਆ ਅਬ ਮੈਂ ਤੈਨੂੰ ਮਾਰਾਂਗਾ ਤੈਨੂੰ ਟੁਕੜੇ ਕਰ ਦੇਵਾਂਗਾ ਨਹੀਂ ਤਾਂ ਉਸਦੇ ਰੁਪਏ ਦੇ ਦੇਹ ਤਬ ਰਵਿਦਾਸ ਜੀ ਨੇ ਕਹਾ ॥

## ਆਸਾ ॥ ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ ॥

ਕਿਆ ਹੂਆ ਜੋ ਤੇਰੇ ਦਾਸ ਕਾ ਸਰੀਰ (ਛਿਨ ਛਿਨ) ਟੁਕੜੇ ਟੁਕੜੇ ਭੀ ਹੋ ਗਿਆ ॥

## ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ ॥੧॥

ਤੇਰਾ ਦਾਸ ਤੋ ਤਉ ਡਰਤਾ ਹੈ ਜਉ ਪ੍ਰੇਮ ਜਾਤਾ ਰਹੈ ਭਾਵ ਮੈਂ ਭੀ ਸਰੀਰ ਕੇ ਨਾਸ ਤੇ ਨਹੀਂ ਡਰਤਾ ਹੂੰ ॥੧॥

## ਤੁਝਹਿ ਚਰਨ ਅਰ ਬਿੰਦ ਭਵਨ ਮਨੁ ॥

ਹੇ ਸ੍ਵਾਮੀ ਤੇਰੇ ਚਰਨਾਰ ਬਿੰਦ ਮੇਂ ਮੇਰੇ ਮਨ ਨੇ ਘਰ ਪਾਯਾ ਹੈ ਅਰਥਾਤ ਭ੍ਰਮਰ ਰੂਪ ਹੋ ਰਹਾ ਹੈ।

## ਪਾਨ ਕਰਤ ਪਾਇਓ ਪਾਇਓ ਰਾਮਈਆ ਧਨੁ ॥੧॥ਰਹਾਉ॥

ਤਰੇ ਚਰਨੋਂ ਕਮਲੋਂ ਕੇ ਰਸ ਕੋ ਪਾਨ ਕਰਤਾ ਹੈ ਅਰ ਹੇ ਰਮਈਆ ਤੇਰੇ ਕੋ ਹੀ ਧਨ ਰੂਪ ਕਰਕੇ ਪਾਇਆ ਹੈ ॥੧॥

## ਸੰਪਤਿ ਬਿਪਤਿ ਪਟਲ ਮਾਇਆ ਧਨੁ ॥

ਸੰਪਤਿ ਕਾਲ ਮੈਂ ਧਨ ਕਾ ਪ੍ਰਾਪਤ ਹੋਨਾ ਵਾ ਬਿਪਤ ਕਾ ਪ੍ਰਾਪਤ ਹੋਨਾ ਯਹ ਮਾਯਾ ਕਾ (ਪਟਲੁ) ਪੜਦਾ ਹੈ।

## ਤਾ ਮਹਿ ਮਗਨ ਹੋਤ ਨ ਤੇਰੋ ਜਨੁ ॥੨॥

ਇਸ ਮਾਇਆ ਮੇਂ ਤੇਰਾ ਜਨੁ ਮਗਨ ਨਹੀਂ ਹੋਤਾ ਹੈ ॥੨॥

## ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ ॥

ਤੇਰਾ ਜੋ ਦਾਸ ਹੈ ਤਿਸਨੇ ਤੇਰੇ ਕੋ ਪ੍ਰੇਮ ਕੀ ਡੋਰੀ ਕਰਕੇ ਬਾਂਧਿ ਲੀਆ ਹੈ।

## ਕਹਿ ਰਵਿਦਾਸ ਛੂਟਿਬੋ ਕਵਨ ਗੁਨ ॥੩॥੪॥

ਸ੍ਰੀ ਰਵਿਦਾਸ ਜੀ ਕਹਿਤੇ ਹੈਂ ਭਲਾ ਅਬ (ਗੁਨ) ਬੀਚਾਰ ਤੋ ਸਹੀ ਤੇਰਾ ਛੂਟਨਾ ਕਿਸ ਪ੍ਰਕਾਰ ਹੋ ਸਕਤਾ ਹੈ ਐਸੀ ਪ੍ਰੇਮ ਮਈ ਬਾਣੀ ਸ੍ਰਵਨ ਕਰਕੇ ਅਰ ਸਾਖਯਾਤ ਪ੍ਰਗਟ ਹੋ ਕਰ ਗਲ ਸੇ ਲਗਾਇ ਲੀਆ ਔਰ ਕਹਾ ਹੇ ਭਗਤਮੈਂ ਤੇਰੇ ਪ੍ਰੇਮ ਕੀ ਪ੍ਰੀਖਯਾ ਲੇਤਾ ਥਾ ॥੩॥੪॥

## ਆਸਾ ॥ ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥

ਮਨ ਬਾਣੀ ਤਨ ਕਰਕੇ ਜਿਨ੍ਹੋਂ ਨੇ ਹਰਿ ਹਰਿ ਨਾਮ ਉਚਾਰਨ ਕੀਆ ਹੈ (ਸੋ ਹਰੇ) ਅਨੰਦਵਾਨ ਹੂਏ ਹੈਂ।

## ਹਰਿ ਸਿਮਰਤ ਜਨ ਗਏ ਨਿਸਤਰਿ ਤਰੇ॥੧॥ਰਹਾਉ॥

ਹਰਿ ਸਿਮਰਨ ਕਰ ਜੋ ਜਨ (ਨਿਸਤਰਿ) ਕਬੀ ਨਹੀਂ ਤਰਨੇ ਜੋਗ ਥੇ ਸੋ ਭੀ ਤਰ ਗਏ ਹੈਂ। ਤਿਸ ਪਰ ਦ੍ਰਿਸ਼ਟਾਂਤ ਕਹਿਤੇ ਹੈਂ।

## ਹਰਿ ਕੇ ਨਾਮ ਕਬੀਰ ਉਜਾਗਰ॥

ਦੇਖੋ ਹਰਿ ਕੇ ਨਾਮ ਜਪਨੇ ਕਰ ਕਬੀਰ ਜੀ ਪ੍ਰਗਟ ਹੋ ਗਏ ਹੈਂ।

## ਜਨਮ ਜਨਮ ਕੇ ਕਾਟੇ ਕਾਗਰ ॥ ੧ ॥

ਕਬੀਰ ਜੀਉ ਕੇ ਜਨਮ ੨ ਕੇ ਹਿਸਾਬ ਕੇ (ਕਾਗਰ) ਕਾਗਜ਼ ਕਾਟੇ ਗਏ ॥

## ਨਿਮਤ ਨਾਮ ਦੇਉ ਦੂਧੁ ਪੀਆਇਆ ॥

ਨਾਨੇ ਕੇ ਗਰਾਮ ਜਾਨੇ ਕੇ ਨਮਿਤ ਕਰਕੇ ਨਾਮ ਦੇਉ ਜੀ ਠਾਕੁਰ ਪੂਜਾ ਕਰਨੇ ਗਏ ਔਰ ਠਾਕੁਰ ਜੀ ਕੋ ਸਾਖਯਾਤ ਦੂਧ ਪਿਲਾਯਾ।

## ਤਉ ਜਗ ਜਨਮ ਸੰਕਟ ਨਹੀ ਆਇਆ ॥ ੨ ॥

ਤਉ ਪ੍ਰੇਮ ਕਰ ਨਾਮ ਦੇਉ ਜੀ ਫਿਰ ਸੰਸਾਰ ਮੇਂ ਜਨਮ ਮਰਨ ਕੇ ਸੰਕਟ ਮੇਂ ਨਹੀਂ ਆਯਾ ॥੨॥

ਜਨ ਰਵਿਦਾਸ ਰਾਮ ਰੰਗਿ ਰਾਤਾ ॥

ਗੁਰੋਂ ਕੀ ਕ੍ਰਿਪਾ ਸੇ ਮੈਂ ਰਵਿਦਾਸ ਜਨ ਰਾਮ ਜੀ ਕੇ ਪ੍ਰੇਮ ਮੇਂ ਮਸਤ ਹੂਆ ਹੂੰ।

ਇਉ ਗੁਰਪ੍ਰਸਾਦਿ ਨਰਕ ਨਹੀ ਜਾਤਾ ॥ ੩ ॥ ੫ ॥

(ਇਉ) ਇਸੀ ਤੇ ਮੈਂ ਨਰਕੋਂ ਕੋ ਨਹੀਂ ਜਾਤਾ ਹੂੰ। ਭਾਵ ਯਹ ਕਿ ਰਾਮ ਰੂਪ ਹੀ ਹੋ ਗਯਾ ਹੂੰ॥ ੩ ॥ ੫ ॥ ਸੰਸਾਰ ਕੋ ਬਾਜੀਗਰ ਕੀ ਖੇਲ ਸਮ ਮਿਥ੍ਯਾ ਦਿਖਾਵਤੇ ਹੈਂ।

ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥

ਦੇਖੋ ਹੇ ਸੰਤੋ ਯਹ ਮਾਟੀ ਕਾ ਪੁਤਲਾ ਬਨਾ ਹੂਆ ਜੋ ਸਰੀਰ ਹੈ ਸੋ ਕੈਸੇ ਨਾਚਤਾ ਹੈ।

ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥ ੧ ॥ ਰਹਾਉ ॥

ਇਧਰ ਉਧਰ ਦੇਖਤਾ ਹੈ ਸੁਨਤਾ ਹੈ ਬੋਲਤਾ ਹੈ ਦੌੜਾ ਫਿਰਤਾ ਹੈ ਭਾਵ ਯਹ ਕਿ ਜੜ੍ਹ ਹੋ ਕਰ ਚੈਤਨ੍ਯ ਸਤਾ ਸੇ ਚੈਤਨ੍ਯ ਵਤ ਚੇਸਟਾ ਕਰ ਰਹਾ ਹੈ। ਵਾ ਏਕ ਪੁਰਖ ਕਹੀਂ ਜਾ ਕਰ ਏਕ ਪਦਾਰਥ ਕੋ ਦੇਖਤਾ ਹੈ ਅਰ ਦੂਸਰੇ ਪਾਸ ਬੋਲਤਾ ਅਰਥਾਤ ਕਹਿਤਾ ਹੈ ਫਿਰ ਵਹੁ ਦੂਸਰਾ ਪੁਰਸ਼ ਸੁਨਤਾ ਹੈ ਪੁਨਾ ਵਹੁ ਦੌੜਤਾ ਹੈ ਫਿਰ ਜਾਕਰ ਤਿਸ ਕੋ ਦੇਖਤਾ ਹੈ ਬਹੁਰੋ (ਫਿਰਤੁ) ਮੁੜ ਆਵਤਾ ਹੈ।

ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥

ਜਬ ਇਹੁ ਜੀਵ ਕੁਛ ਧਨੁ ਪਾਵਤਾ ਹੈ ਤਬ ਹੰਕਾਰ ਕਰਤਾ ਹੈ।

ਮਾਇਆ ਗਈ ਤਬ ਰੋਵਨ ਲਗਤ ਹੈ ॥ ੧ ॥

ਜਬ ਮਾਯਾ ਚਲੀ ਗਈ ਤਬ ਰੋਨੇ ਲਗਤਾ ਹੈ॥ ੧ ॥

ਮਨ ਬਚ ਕ੍ਰਮ ਰਸ ਕਸਹਿ ਲੁਭਾਨਾ ॥

ਮਨਸਾ ਬਾਚਾ ਕਰਮਨਾ ਕਰਕੇ ਰਸ ਜੋ (ਕਸਹਿ) ਅਪਨੀ ਓਰ ਖੀਂਚਨੇ ਵਾਲੇ ਥੇ ਤਿਨ ਮੇਂ (ਲੁਭਾਨਾ) ਫੂਸਾ ਰਹਿਤਾ ਹੈ।

ਬਿਨਸਿ ਗਇਆ ਜਾਇ ਕਹੂੰ ਸਮਾਨਾ ॥ ੨ ॥

ਜਬ ਪੁਤਰਾ ਬਿਨਸ ਗਯਾ ਤਬ ਵਾਸ਼ਨਾ ਅਨੁਸਾਰ ਜਾਇ ਕਰ ਕਾਹੂੰ ਦੂਸਰੇ ਸਰੀਰ ਮੇਂ ਸਮਾਇ ਗਿਆ॥ ੨ ॥

ਕਹਿ ਰਵਿਦਾਸ ਬਾਜੀ ਜਗੁ ਭਾਈ ॥

ਸ੍ਰੀ ਰਵਿਦਾਸ ਜੀ ਕਹਿਤੇ ਹੈਂ ਹੇ ਭਾਈ ਯਹ ਸੰਸਾਰ ਬਾਜੀ ਹੈ।

ਬਾਜੀ ਗਰ ਸਉ ਮੋਹਿ ਪ੍ਰੀਤਿ ਬਨਿ ਆਈ ॥ ੩ ॥ ੬ ॥

ਜਗਤ ਰੂਪ ਖੇਲਕੇ ਕਰਤਾ ਪਰਮੇਸ਼੍ਵਰ ਸੇ ਮੇਰੀ ਪ੍ਰੀਤਿ ਬਨ ਆਈ ਹੈ॥ ੩ ॥ ੬ ॥

ਆਸਾ ਬਾਣੀ ਭਗਤ ਧੰਨੇ ਜੀ ਕੀ ॥

ੴ ਸਤਿਗੁਰਪ੍ਰਸਾਦਿ ॥

ਅਪਨੇ ਪ੍ਰਥਾਇ ਜੀਵੋਂ ਕਾ ਹਾਲੁ ਕਹਿਤੇ ਹੈਂ।

ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ ॥

ਚੌਰਾਸੀ ਲਾਖ ਜੋਨ ਮੇਂ ਭ੍ਰਮਤੇ ਹੁਏ ਬਹੁਤ ਸੇ ਜਨਮ (ਬਿਲਾਨੇ) ਬਤੀਤ ਭਏ ਹੈਂ (ਤਨੁ) ਸੂਖਮ ਜੋ ਮਨੁ ਹੈ ਸੋ ਧਾਨ

ਕੀ ਤ੍ਰਿਸਨਾ ਸੇ ਧੀਰਜ ਕੋ ਨਹੀਂ ਪ੍ਰਾਪਤ ਹੋਤਾ ਹੈ ਵਾ। ਤਨੁ ਮਨੁ ਧਨੁ ਤੀਨੋਂ ਹੀ ਚਲਾਇ ਮਾਨ ਹੈਂ।

**ਲਾਲਚ ਬਿਖੁ ਕਾਮ ਲੁਬਧੁ ਰਾਤਾ ਮਨਿ ਬਿਸਰੇ ਪ੍ਰਭ ਹੀਰੇ ॥ ੧ ॥ ਰਹਾਉ ॥**

ਲਾਲਚ ਕਰ (ਕਾਮ) ਕਾਮਨਾ ਸਹਿਤ (ਲੁਬਧੁ) ਲੋਭਾਇ ਮਾਨ ਹੂਆ ਹੂਆ ਬਿਖਯੋ ਮੇਂ (ਰਾਤਾ) ਮਸਤ ਹੂਆਹੈ ਔਰ ਹੀਰੇ ਕੇ ਸਮ ਪ੍ਰਭੂ ਜੀ ਮਨ ਸੇ ਵਿਸਰ ਗਏ ਹੈਂ।

**ਬਿਖੁ ਫਲੁ ਮੀਠ ਲਗੇ ਮਨ ਬਉਰੇ ਚਾਰ ਬਿਚਾਰ ਨ ਜਾਨਿਆ॥**

(ਬਿਖੁ ਫਲੁ) ਜਿਨ ਪਦਾਰਥੋਂ ਕਾ ਫਲ ਬਿਖ ਰੂਪ ਹੈ ਸੋ ਇਸ ਬਉਰੇ ਮਨ ਕੋ ਮੀਠੇ ਲਗੇ ਹੈਂ ਔਰ ਬੀਚਾਰ ਕਰ ਚਾਰ ਬੇਦੋਂ ਕੇ ਸਿਧਾਂਤ ਕੋ ਜਾਨਿਆਂ ਨਹੀਂ।

**ਗੁਨ ਤੇ ਪ੍ਰੀਤਿ ਬਢੀ ਅਨਭਾਂਤੀ ਜਨਮ ਮਰਨ ਫਿਰ ਤਾਨਿਆ ॥ ੧।**

ਤਿਨ (ਗੁਨ) ਬਿਸਜੋਂ ਤੇ ਔਰ ਪ੍ਰਕਾਰ ਕੀ ਭਾਵ ਸੰਸਾਰ ਕੀ ਪ੍ਰੀਤੀ ਬੜ੍ਹ ਗਈ ਇਸੀ ਕਰ ਜਨਮ ਮਰਨ ਮੇਂ ਤਨਿਆਂ ਫਿਰਤਾ ਹੈ। ਵਾ ਜਨਮ ਮਰਨ ਮੇਂ (ਫਿਰ) ਬਹੁੜੇ ਔਰ ਖੈਂਚ ਦੀਆ ਹੈ॥ ੧ ॥

**ਜੁਗਤਿ ਜਾਨਿ ਨਹੀ ਰਿਦੈ ਨਿਵਾਸੀ ਜਲਤ ਜਾਲ ਜਮਫੰਧ ਪਰੇ॥**

ਹਰਿਕੇ ਜਾਨਨੇ ਕੀ ਜੁਗਤ ਰਿਦੈ ਮੇਂ ਨਿਵਾਸ ਨਾ ਕਰਤੀ ਭਈ ਅਰ ਈਹਾਂ ਵਾਸਨਾ ਕਰਕੇ ਜਲਤੇ ਹੈਂ ਔਰ ਮਰ ਕਰ ਪਰਲੋਕ ਮੇਂ ਸਮੂੰਹ ਵਾ ਮੰਦ ਪੁਰਸ਼ ਜਮਕੇ ਫੰਧੇ ਮੈਂ ਪੜ ਜਾਤੇ ਹੈਂ।

**ਬਿਖੁ ਫਲ ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ॥**

ਬਿਖਜੋਂ ਕਾ ਜੋ ਫਲ ਦੁਖ ਹੈ ਤਿਸਕੋ (ਸੰਚ) ਇਕਤ੍ਰ ਕਰਕੇ (ਮਨ) ਅੰਤਸ਼ਕਰਨ ਭਰੇ ਹੈਂ (ਐਸੇ) ਇਸ ਪ੍ਰਕਾਰ ਪਰਮ ਪੁਰਖ ਪ੍ਰਭੂ ਜੀ ਅੰਤਸ਼ਕਰਨ ਸੇ ਬਿਸਰ ਗਏ ਹੈਂ।

**ਗਿਆਨ ਪ੍ਰਵੇਸ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ॥**

ਏਹ ਤੋ ਮਨਮੁਖੋਂ ਕੀ ਦਸ਼ਾ ਕਹੀ ਹੈ ਔਰ ਜੋ ਗੁਰਮੁਖ ਹੈਂ ਜਿਨਕੋ ਗੁਰੋਂ ਨੇ ਪਰੋਖ ਗਿਆਨ ਕੀ ਪ੍ਰਾਪਤੀ ਰੂਪ ਧਨ ਕਾ ਪ੍ਰਵੇਸ਼ ਅੰਤਸ਼ਕਰਨ ਮੇਂ ਦੀਆ ਹੈ ਤਿਸ ਉਪਦੇਸ਼ ਦੁਆਰੇ ਧਿਆਨ ਕਰ ਜਬ ਮਨ ਮੇਂ ਮਨਨ ਕੀਆ ਤਬ ਅਪਰੋਖ ਗਿਆਨ ਕਰ (ਏਕ ਮਏ) ਪਰਮਾਤਮਾਂ ਸਾਥ ਏਕ ਰੂਪ ਹੋ ਗਏ ਭਾਵ ਅਭੇਦ ਹੋ ਗਏ ਹੈਂ ਜੇ ਕਹੋ ਕਿਸ ਸਾਧਨ ਸੇ ਅਭੇਦ ਹੂਏ ਅਰ ਕਬ ਅਭੇਦ ਹੂਏ ਸੋ ਕਹਿਤੇ ਹੈਂ। ਕਹੇ ਅਰਥ ਕੋ ਸਪਸ਼ਟ ਕਰਤੇ ਹੈਂ।

**ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ॥**

ਜਬ ਪ੍ਰੇਮ ਭਗਤੀ (ਮਾਨੀ) ਨਿਸਚੇ ਕਰੀ ਤਬ ਬ੍ਰਹਮ ਸੁਖ ਕੋ ਜਾਨਿਆਂ ਹੈ ਸੋ ਗੁਰਮੁਖ ਇਸ ਲੋਕ ਕੇ ਸੁਖ ਸੇ ਤ੍ਰਿਪਤ ਹੋ ਗਏ ਹੈਂ ਅਰ ਪਰਲੋਕ ਕੇ ਸੁਖ ਸੇ ਭੀ ਅਘਾਇ ਗਏ ਹੈਂ ਇਸ ਰੀਤ ਮੇਂ ਮੁਕਤ ਹੂਏ ਹੈਂ॥ ੩ ॥

**ਜੋਤਿ ਸਮਾਇ ਸਮਾਨੀ ਜਾਕੈ ਅਛਲੀ ਪ੍ਰਭੁ ਪਹਿਚਾਨਿਆ॥**

ਜੋ (ਜੋਤਿ) ਚੇਤਨ ਸਤਾ ਸਰਬ ਸਮਾਇ ਰਹੀ ਹੈ ਜਿਸਕੇ ਰਿਦੇ ਮੇਂ ਸਮਾਈ ਹੈ ਭਾਵ ਚਿੰਤਨ ਕੀਆ ਹੈ ਵਾ ਨਿਰਛਲ ਬੁਧੀ ਕਰ ਹੈ ਤਿਸਨੇ ਅਛਲ ਪ੍ਰਭ ਕੋ ਪਛਾਨਿਆਂ ਹੈ।

**ਧੰਨੈ ਧਨੁ ਪਾਇਆ ਧਰਨੀ ਧਰੁ ਮਿਲਿ ਜਨ ਸੰਤ ਸਮਾਨਿਆ॥ ੪ ॥ ੧ ॥**

ਮੈਂ ਧੰਨੇ ਨੇ ਜਬ ਸੰਤੋਂ ਕੇ ਸਾਥ ਮਿਲ ਕਰ ਸਮਤਾ ਰੂਪ ਸਾਧਨ ਕੋ ਰਿਦੇ ਮੇਂ (ਆਨਿਆ) ਲਿਆਂਦਾ ਹੈ ਤਬ ਧਰਨੀ ਧਰ ਪਰਮੇਸ਼੍ਵਰ ਧਨ ਮੈਨੇ ਪਾਇਆ ਹੈ॥ ੪ ॥ ੧ ॥

ਮਹਲਾ ੫॥ ਸ੍ਰੀ ਗੁਰੂ ਜੀ ਭਗਤੋਂ ਕੀ ਬਾਨੀ ਸੇ ਆਪਣੀ ਬਾਨੀ ਕੀ ਅਭੇਦਤਾ ਜਨਾਉਤੇ ਹੂਏ ਧੰਨੇ ਕੋ ਸਿਰੋਪਾਉ ਰੂਪ ਸਬਦ ਬਾਣੀ ਮੈਂ ਦੇਤੇ ਭਏ।

ਮਹਲਾ ੫ ॥ ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥

ਸ੍ਰੀ ਗੁਰ ਅਰਜਨ ਸਾਹਿਬ ਜੀ ਕਹਿਤੇ ਹੈਂ ਹੇ ਭਾਈ ਸਿਖੋ ਨਾਮਦੇਉ ਮਨਤਨ ਸਰੀਰ ਕਰ ਗੋਬਿੰਦ ਮੇਂ ਲੀਨ ਹੋਤਾ ਭਯਾ।

ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥ ੧ ॥ ਰਹਾਉ ॥

ਤਿਸਕਾ ਫਲ (ਆਢ ਦਾਮ ਕੋ) ਆਧੇ ਦਾਮ ਕਾ ਅਰਥਾਤ ਏਕ ਕੌਡੀ ਕਾ ਛੀਪਾ ਥਾ ਸੋ ਲਾਖੋਂ ਕਾ ਹੋਗਿਆ ਭਾਵ ਸੋ ਅਮੋਲਕ ਹੋ ਗਿਆ।

ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥

ਕਬੀਰ ਜੀ ਅਪਨਾ ਬੁਨਨਾ ਤਨਨਾ ਤਿਆਗ ਕਰਕੇ ਅਕਾਲ ਪੁਰਖ ਕੇ ਚਰਨੋਂ ਮੇਂ ਪ੍ਰੀਤੀ ਕਰਤਾ ਭਇਆ

ਨੀਚ ਕੁਲਾ ਜੁਲਾਹਰਾ ਭਇਓ ਗੁਣੀ ਗਹੀਰਾ ॥ ੧ ॥

ਜਦਯਪ ਨੀਚ ਕੁਲ ਕਾ ਜੁਲਾਹਾ ਥਾ ਪਰੰਤੂ ਗੁਨੋਂ ਕਾ (ਗਹੀਰਾ) ਸਮੁੰਦਰ ਹੋਗਿਆ।

ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥

ਰਵਿਦਾਸ ਚਮਾਰ ਥਾ (ਢੋਰ) ਮਰੇ ਹੂਏ ਪਸ਼ੂਓਂ ਕੋ ਨਿਤ ਹੀ ਢੋਵਤਾ ਥਾ ਜਬ ਉਸਨੇ ਮਾਇਆ ਤਿਆਗ ਦਈ।

ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥ ੨ ॥

ਤਬ ਸਾਧ ਸੰਗਤ ਮੈਂ ਪ੍ਰਗਟ ਹੋਇਆ ਅਰ ਤਿਸ ਨੇ ਹਰੀ ਕਾ ਦਰਸਨ ਪਾਇਆ।

ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥

ਸੈਨ ਨਾਈ (ਬੁਤਕਾਰੀਆ) ਜਜਮਾਨੋਂ ਕੀਆਂ ਤੁਤੀਆਂ ਕਰਨੇ ਵਾਲਾ ਥਾ ਅਰ ਓਹੁ ਘਰ ਘਰਮੈਂ ਸੁਨਿਆਹੂਆ ਥ

ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥ ੩ ॥

ਜਬ ਤਿਸ ਕੇ ਹਿਰਦਯ ਮੇਂ ਪਾਰਬ੍ਰਹਮ ਬਸਾ ਤਬ ਵੋਹੁ ਭਗਤੋਂ ਮੇਂ ਗਿਨਾ ਗਿਆ ॥ ੩ ॥

ਇਹ ਬਿਧਿ ਸੁਨਿਕੈ ਜਾਟਰੋ ਉਠਿ ਭਗਤੀ ਲਾਗਾ ॥

ਇਸ ਪੂਰਬੋਕਤ (ਬਿਧਿ) ਰੀਤੀ ਕੋ ਸੁਨ ਕਰ ਧੰਨਾ ਜਟ ਭੀ ਭਗਤੀ ਕਰਨ ਮੇਂ ਉਠਕੈ ਲਾਗਾ ਭਾਵ ਸਾਵਧਾਨ ਹੋ ਕਰ ਲਗ ਪੜਾ ਵਾ ਇਹੁ ਰੀਤੀ ਸੁਨ ਕਰ ਧੰਨਾ ਜਟ ਰੋ ਉਠਾ ਔਰ ਭਗਤੀ ਮੇਂ ਲਗ ਪਿਆ।

ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥ ੪ ॥ ੨ ॥

ਧੰਨੇ ਕੋ ਪ੍ਰਤਖ਼ਯ ਆ ਕਰ ਗੁਸਾਈਂ ਜੀ ਮਿਲੇ ਇਸੀ ਤੇ ਧੰਨਾ ਵਡੇ ਭਾਗੋਂ ਵਾਲਾ ਹੋਤਾ ਭਯਾ ॥ ੪ ॥ ੨ ॥

ਅਪਨੇ ਚਿਤ ਕੇ ਪ੍ਰਥਾਇ ਔਰੋਂ ਕੋ ਉਪਦੇਸ਼ ਕਹਿਤੇ ਹੈਂ।

ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ ॥

ਰੇ ਚਿਤ ਦਯਾਲ ਦਮੋਦਰ ਕਾ ਸਿਮਰਨ ਕਿਉ ਨਹੀਂ ਕਰਤਾ ਭਾਵ (ਬਿਬਹਿ) ਦੂਸਰਾ ਹੋਰ ਕੋਈ ਤੇਰੇ ਹ੍ਰਿਦਯ ਕੇ ਹਾਲ ਕੋ ਨਹੀਂ ਜਾਨਤਾ ਵਾ (ਸਿ) ਤੀਨ ਲੋਕ ਮੇਂ ਹੋਈ ਦੂਸਰਾ ਨਾ ਜਾਨ।

ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ ॥ ੧ ॥ ਰਹਾਉ ॥

ਜੌ ਤੂੰ ਬ੍ਰਹਮੰਡਾਂਤਰ ਗਤਿ ਸਭ ਖੰਡੋਂ ਮੇਂ ਫਿਰੇ ਤੌ ਭੀ ਜੋ ਕਰਤਾ ਪੁਰਖ ਕਰੇਗਾ ਸੋਈ ਹੋਇਗਾ ਭਾਵ ਯਹ ਕਿ ਤੂੰ ਅਪਣੀ ਕਲਪਨਾ ਕੋ ਤਿਆਗ।

ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ ॥

ਪ੍ਰਸ਼ਨ—ਜੋ ਭਜਨ ਮੇਂ ਲਗ ਜਾਊਂਗਾ ਤੋ ਖਾਨ ਪਾਨ ਕੈਸੇ ਚਲੇਗਾ? ਉਤਰ—ਹੇ ਮਨ ਮਾਤਾ ਕੇ ਉਦਰ ਜੋ (ਉਦਕ) ਜਲ ਹੈ ਤਿਸ ਜਲ ਮੇਂ ਜਿਸਨੇ ਦਸਾ ਦੁਆਰ ਕਾ ਭਾਵ ਦਸ ਇੰਦ੍ਰੀਓਂ ਵਾਲਾ (ਪਿੰਡ) ਰਸੀਰ ਕੀਆ

ਵਾ ਮਾਤਾ ਕੇ ਉਦਰ ਕੇ (ਉਦਕ) ਜਾਲੇ ਮੇਂ ਜਿਸਨੇ ਸਰੀਰ ਕੀਆ ਹੈ।

**ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ ॥੧॥**

ਪੁਨਾ ਉਸ ਜਾਲੇ ਵਾ ਜਲ ਕੇ ਅੰਤਰ ਅਹਾਰ ਦੇਕਰ ਤਿਸ ਗਰਭ ਅਗਨੀ ਸੇ ਰਖਯਾ ਕਰਤਾ ਹੈ ਐਸਾ ਸਮਰਥ ਹਮਾਰਾ ਸਵਾਮੀ ਹੈ ਕਯਾ ਸੋ ਅਬ ਨ ਦੇਗਾ ਭਾਵ ਦੇਵੇਹੀਗਾ ॥ ਪ੍ਰਸ਼ਨ ॥ ਉਸਕੋ ਤੋ ਮਾਤਾ ਕੇ ਭੋਜਨ ਕਾ ਨਾੜੂਏ ਦ੍ਵਾਰਾ ਰਸ ਪਹੁੰਚਤਾ ਹੈ ਸੋ ਪ੍ਰਕਾਰਾਂਤ੍ਰ ਸੇ ਦ੍ਰਿੜਤਾ ਕਰਾਵਤੇ ਹੁਏ ਪਰਮੇਸ੍ਵਰ ਕੋ ਪ੍ਰਤਿਪਾਲਕੁ ਜਨਾਵਤੇ ਹੈਂ।

**ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ੍ ਨਾਹੀ ॥**

(ਕੁੰਮੀ) ਕਛੂ ਕੁੰਮੀ ਜਲ ਮੇਂ ਰਹਿਤੀ ਹੈ ਅਰੁ ਤਿਸਕੇ (ਤਨੁ) ਪੁਤ੍ਰ ਬਾਹਿਰ ਰੇਤੀ ਮੇਂ ਰਹਿਤੇ ਹੈਂ ਨ ਕੁੰਮੀ ਕੋ ਦੁਧ ਹੋਤਾ ਹੈ ਕਿ ਪਿਲਾਇ ਆਵੈ ਨ ਬਚੋਂ ਕੋ ਪੰਖ ਹੋਤੇ ਹੈਂ ਕਿ ਉਡਕੇ ਖਾਇ ਆਵੈ।

**ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ ॥੨॥**

ਪਰੰਤੂ ਹੇ ਚਿਤ ਜੋ ਪਰਮਾਨੰਦ ਮਨੋਹਰ ਪਰਮਾਤਮਾਂ ਸਰਬ ਸਥਾਨੋ ਮੇਂ ਪੂਰਨ ਹੈ ਸੋ ਵਹਾਂ ਹੀ ਉਨਕਾ ਪਾਲਨਾ ਵਾ ਪਰਮਾਨੰਦ ਮਨੋਹਰ ਪੂਰਨ ਭਾਵ ਤ੍ਰਿਪਤੀ ਕਰਤਾ ਹੈ ਦ੍ਰਿਸ਼ਟਾਂਤ ਕੋ ਮਨ ਮੇਂ ਸਮਝ ਕਰ ਦੇਖੁ।੨। ਜੇ ਕਹੈ ਵਹੁ ਤੋਂ ਬਰੇਤੀ ਮੈਂ ਹੈ ਕੋਈ ਚੋਗਾ ਪਾਇ ਆਵਤਾ ਹੋਵੇਗਾ ਤਿਸ ਪਰ ਕਹਿਤੇ ਹੈਂ।

**ਪਾਖਾਣਿ ਕੀਟੁ ਗੁਪਤੁ ਹੋਇ ਰਹਿਤਾ ਤਾਚੋ ਮਾਰਗੁ ਨਾਹੀ ॥**

ਪ੍ਰਥਮੇਂ ਕੀੜਾ ਗੁਪਤ ਹੋਕਰ ਰਹਿਤਾ ਹੈ (ਤਾਚੋ) ਤਿਸਕੋ ਬਾਹਰ ਜਾਨੇ ਕੋ ਵਾ ਤਿਸ ਪਾਸੁ ਅਹਾਰ ਆਉਨੇ ਕੋ ਰਸਤਾ ਨਹੀਂ ਹੈ।

**ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ ॥੩॥੩॥**

ਧੰਨਾ ਜੀ ਕਹਿਤੇ ਹੈਂ ਤਿਸਕੋ ਭੀ ਪਰਮਾਤਮਾ ਪੂਰਨ ਕਰਤਾ ਹੈ ਹੇ (ਜੀਉ) ਚਿਤ ਤੂੰ ਨਾ ਡਰੀ ਤੇਰੀ ਭੀ ਪਾਲਨਾ ਕਰੇਗਾ ॥੩॥੩॥

## ਆਸਾ ਸੇਖ ਫਰੀਦ ਜੀਉ ਕੀ ਬਾਣੀ ॥

## ੧ ਓ ਸਤਿਗੁਰਪ੍ਰਸਾਦਿ ॥

**ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥**

ਚਿਤ ਸੇ ਜਿਨਕੇ ਪ੍ਰੇਮ ਹੈ ਸੋ ਸਚੇ ਹੈਂ।

**ਜਿਨ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧॥**

ਜਿਨਕੇ ਮਨ ਮੇਂ ਔਰ ਹੈ ਮੁਖ ਕਰਕੇ ਔਰ ਕਥਨ ਕਰਤੇ ਹੈਂ ਵਹੁ ਪ੍ਰੇਮੀ ਨਹੀਂ ਹੈਂ ਕਚੇ (ਕਾਂਢੇ) ਕਹੀਦੇ ਹੈਂ ॥੧॥

**ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥**

ਜੋ ਖੁਦਾਇ ਕੇ ਦੀਦਾਰ ਕੇ ਇਸ਼ਕ ਮੇਂ ਰਤੇ ਹੈਂ ਤਿਨਕੋ (ਰੰਗੁ) ਆਨੰਦ ਪ੍ਰਾਪਤਿ ਹੂਆ ਹੈ।

**ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ ॥੧॥**

ਜਿਨ੍ਹਾਂ ਕੋ ਨਾਮ ਵਿਸਰਾ ਹੈ ਸੋ ਭੂਮੀ ਕੋ ਭਾਰੁ ਰੂਪ ਹੁਏ ਭਾਵ ਅਤੀ ਪਾਪੀ ਹੈਂ।

**ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥**

ਜ ਤੈਨੇ ਆਪ ਅਪਨੇ ਲੜ ਲਗਾਇ ਲੀਏ ਹੈਂ ਸੋ ਤੇਰੇ ਦਰ ਕੇ ਦਰਵੇਸ਼ ਹੂਏ ਹੈਂ।

**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥ ੨ ॥**

ਤਿਨਕੋ ਉਤਪੰਨ ਕਰਨੇਹਾਰੀ ਮਾਤਾ ਭੀ ਧੰਨ ਹੈ ਅਰ ਵਹੁ ਸੰਸਾਰ ਮੈਂ ਆਏ ਸਫਲ ਹੈਂ।

**ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥**

ਹੇ (ਪਰਵਦਗਾਰ) ਪਾਲਨਾ ਕਰਨੇ ਹਾਰੇ ਤੂੰ ਅਗਮ ਅਪਾਰ ਬੇਅੰਤ ਹੈਂ।

**ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥ ੨ ॥**

ਹੇ ਸਚ ਸਰੂਪ ਜਿਨ੍ਹਾਂ ਨੇ ਤੇਰੇ ਕੋ ਪਛਾਨਾ ਹੈ ਤਿਨਕੇ ਪੈਰੋਂ ਕੋ (ਮੂੰ) ਮੈਂ ਚੁਮਤਾ ਹਾਂ।

**ਤੇਰੀ ਪਨਹ ਖੁਦਾਇ ਤੂੰ ਬਖਸੰਦਗੀ ॥**

ਹੇ ਖੁਦਾਇ ਮੈਨੇ ਤੇਰੀ ਓਟ ਲਈ ਹੈ ਅਰ ਤੂੰ ਬਖਸਨੇ ਯੋਗ ਹੈਂ।

**ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥ ੪ ॥ ੧ ॥**

ਫਰੀਦ ਜੀ ਕਹਿਤੇ ਹੈਂ ਮੈਨੂੰ ਅਪਨੀ ਬੰਦਗੀ ਭਗਤੀ ਰੂਪ ਭਿੱਖਜਾ ਦੇਹ ॥ ੪ ॥ ੧ ॥

**ਆਸਾ ॥ ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ ॥**

ਸੇਖ ਫਰੀਦ ਜੀ ਕਹਿਤੇ ਹੈਂ ਹੇ ਪਿਆਰੇ ਅਲਹ ਕੀ ਬੰਦਗੀ ਮੇਂ ਲਗੇ ਰਹੋ।

**ਇਹੁ ਤਨੁ ਹੋਸੀ ਖਾਕੁ ਨਿਮਾਣੀ ਗੋਰ ਘਰੇ ॥ ੨ ॥**

ਇਹ ਸਰੀਰ ਅੰਤ ਕੋ ਖਾਕ ਹੋ ਜਾਇਗਾ ਔਰ ਜੋ ਨਿਮਾਣੀ ਜਿੰਦ ਹੈ ਸੋ ਕਿਆਮਤ ਤਕ (ਗੋਰ) ਕਬਰ ਰੂਪ ਘਰ ਮੇਂ ਰਹੇਗੀ ਯਹ ਮਤ ਮੁਸਲਮਾਨੋਂ ਕਾ ਹੈ।

**ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆਹ ਮਨਹੁ ਮਚਿੰਦੜੀਆ ॥ ੧ ॥ ਰਹਾਉ ॥**

ਸੇਖ ਫਰੀਦ ਜੀ ਕਹਿਤੇ ਹੈਂ (ਆਜ) ਭਾਵ ਮਨੁਖ ਸਰੀਰ ਮੇਂ ਅਲਾਹ ਸੇ ਮਿਲਾਪ ਹੋਤਾ ਹੈ ਪਰੰਤੂ ਜੋ ਟਾਕਿਮ ਰੋਕੋ ਵਾ ਜਿਨੋਂ ਕਾ ਮਿਲਾਪ ਹੂਆ ਹੈ ਤਿਨਕੀਆਂ ਇੰਦ੍ਰੀਆਂ ਟਹਿਕ ਆਈਆਂ ਹੈਨ ਅਰ ਮਨਚਿੰਦੜੀਆਂ ਮਨ ਕੀਆਂ ਇਛਾਂ ਪੂਰਨ ਭਈ ਹੈਂ (ਕੂੰਜੜੀਆ) ਇੰਦ੍ਰੀਆਂ ਵਾ ਬਾਸ਼ਨਾ ਕੋ ਮਨਹੁ ਮਚਿੰਦੜੀਆ ਜੋ ਮਨ ਕੋ ਮਚਲਾਉਨੇ ਵਾਲੀਆਂ ਹੈਂ ਭਾਵ ਪ੍ਰਫੁਲਤ ਕਰਨੇ ਵਾਲੀਆਂ ਹੈਂ।

**ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ ॥**

ਜੇਕਰ ਇਸ ਬਾਤ ਕੋ ਜਾਨੀਏ ਵਾ ਜਾਨਾ ਜਾਏ ਕਿ ਅਵਸਜ ਮਰ ਜਾਈਤਾ ਹੈ ਔਰ (ਘੁਮਿ) ਫਿਰਕੇ ਸੰਸਾਰ ਮੇਂ ਨਹੀਂ ਆਵੀਤਾ ਹੈ।

**ਝੂਠੀ ਦੁਨੀਆ ਲਗਿ ਨ ਆਪੁ ਵਞਾਈਐ ॥ ੨ ॥**

ਹੇ ਭਾਈ ਇਸ ਝੂਠੀ ਦੁਨੀਆਂ ਮੇਂ ਲਗ ਕਰਕੇ ਆਪਨੇ ਆਪਕੋ ਨ (ਵਞਾਈਏ) ਖੋਈਏ ॥ ੨ ॥

**ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥**

ਧਰਮ ਕੇ ਸਾਥ ਮਿਲਾ ਹੂਆ ਸਚ ਬੋਲੀਏ ਝੂਠ ਤੋ ਕਭੀ ਭੀ ਨਾ ਬੋਲੀਐ।

**ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥ ੩ ॥**

ਜੋ ਗੁਰੂ ਰਸਤਾ ਬਤਲਾਵੇ ਉਸੀ ਰਸਤੇ (ਮੁਰੀਦ) ਚੇਲੇ ਵਾ ਸਿਖੋਂ ਕੋ (ਜੋਲੀਐ) ਚਲਨਾ ਚਾਹੀਏ।

**ਛੈਲ ਲਘੰਦੇ ਪਾਰ ਗੋਰੀ ਮਨੁ ਧੀਰਿਆ ॥**

(ਛੈਲ) ਵਿਰਕਤ ਵਾ ਗਿਆਨਵਾਨੋਂ ਕੋ ਸੰਸਾਰ ਸਮੁੰਦ੍ਰ ਸੇ ਪਾਰ ਜਾਤੇ ਦੇਖਕਰ (ਗੋਰੀ) ਜਗਜਾਸੀ ਕਾ ਮਨ ਧੀਰਜ ਕੋ ਪ੍ਰਾਪਤ ਹੋਤਾ ਹੈ।

**ਕੰਚਨ ਵੰਨੇ ਪਾਸੇ ਕਲਵਤਿ ਚੀਰਿਆ ॥ ੪ ॥**

(ਕੰਚਨ) ਮਾਯਾ ਕੋ ਜੋ (ਵੰਨੇ) ਓਰ ਹੁਏ ਹੈਂ ਤਿਨ ਕੇ ਸਰੀਰ ਕੇ (ਪਾਸੇ)ਅੰਗੋਂ ਕੋ ਜਮਦੂਤੋਂ ਨੇ (ਕਲਵਤ) ਆਰੇ ਕਰ ਚੀਰਾ ਹੈ ਅਰਥਾਤ ਨਰਕੋਂ ਮੇਂ ਪੜੇ ਹੈਂ।

**ਸੇਖ ਹਯਾਤੀ ਜਗਿ ਨ ਕੋਈ ਥਿਰ ਰਹਿਆ ॥**

ਸੇਖ ਜੀ ਕਹਿਤੇ ਹੈਂ ਕੋਈ ਭੀ (ਹਯਾਤੀ) ਅਮਰ ਹੋਕਰ ਸੰਸਾਰ ਮੇਂ ਥਿਰ ਨਹੀਂ ਰਿਹਾ।

**ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥ ੫ ॥**

ਜਿਸ (ਆਸਣਿ) ਸਥਾਨ ਭਾਵ ਪ੍ਰਿਥਵੀ ਪਰ ਹਮ ਬੈਠੇ ਹੈਂ ਤਿਸ ਆਸਣ ਪਰ ਕਿਤਨੇ ਹੀ ਜੀਓਂ ਕਾ ਸਮਦਾਇ ਆਗੇ ਬੈਠਕਰ ਚਲਾ ਗਿਆ ਹੈ ॥ ੫ ॥

**ਕਤਕਿ ਕੂੰਜਾ ਚੇਤ ਡਉ ਸਾਵਣਿ ਬਿਜੁਲੀਆਂ ॥**

ਕਾਤਿਕ ਮੇਂ ਜੈਸੇ ਕੂੰਜਾਂ ਅਵਸ਼ਯ ਆਵਤੀ ਹੈਂ ਚੇਤਕੇ ਮਹੀਨੇ ਮੇਂ ਜੰਗਲੋਂ ਮੇਂ ਆਗਲਗਤੀਹੈ ਸਾਵਨ ਮੇਂ ਬਿਜਲੀਆਂ ਚਮਕਤੀ ਹੈਂ ਸੀਆਲੇ।

**ਸੀਆਲੇ ਸੋਹੰਦੀਆ ਪਿਰ ਗਲਿ ਬਾਹੜੀਆ ॥੬॥**

ਸਯਾਲ ਮੇਂ ਇਸਤ੍ਰੀਓਂ ਕੀਆਂ ਬਾਹਾਂ ਪਤਿ ਕੇ ਗਲ ਮੇਂ ਪੜੀ ਹੁਈ ਸੋਭਾਇਮਾਨ ਹੋਤੀ ਹੈਂ ਭਾਵ ਯਹ ਆਪਨੇ ਸਮਯ ਮੇਂ ਅਵਸ਼ਯ ਮਰਨਾਂ ਹੋਤਾ ਹੈ ॥

**ਚਲੇ ਚਲਣ ਹਾਰ ਵਿਚਾਰਾ ਲੇਇ ਮਨੋ ॥**

ਇਸ ਬਾਤ ਕੋ ਆਪਨੇ ਮਨ ਮੇਂ ਭਲੀ ਭਾਂਤਿ ਬਿਚਾਰ ਕਰ ਲੋ ਕਿ ਸਭ ਜੀਵ ਚਲੇ ਜਾਨੇ ਵਾਲੇ ਜੋ ਹੈਂ ਸੋ ਚਲੇ ਜਾਤੇ ਹੈਂ।

**ਗੰਢੇਦਿਆਂ ਛਿਆ ਮਾਹ ਤੁੜੰਦਿਆ ਹਿਕੁ ਖਿਨੋ ॥੭॥**

ਦੇਖੋ ਜਬ ਯਹ ਪਿੰਡ ਮਾਤਾ ਕੇ ਗਰਭ ਮੇਂ ਬਨਤਾ ਹੈ ਤਬ ੬ ਮਹੀਨੇ ਇਸਕੋ (ਗੰਢੇਦਿਆ) ਬਨਾਉਤੇ ਲਗੇ ਹੈਂ (ਤੁੜੰਦਿਆਂ) ਤੋੜ ਦੇਨੇ ਮੇਂ ਇਕ ਖਯਣ ਲਗਤਾ ਹੈ ਭਾਵ ਏਹ ਕਿ ਐਸੇ ਸਰੀਰ ਕਾ ਕਿਆ ਭਰੋਸਾ ਹੈਂ ਤਾਂਤੇ ਕਿਆ ਮੋਹ ਕਰਨਾ ਹੈ ॥੭॥

**ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ ॥**

ਫਰੀਦ ਜੀ ਕਹਿਤੇ ਹੈਂ ਇਤਨਾ ਸੁਨ ਕਰਕੇ (ਜਿਮੀ) ਪ੍ਰਿਥਵੀ ਸਮਾਨ ਧੀਰਜ ਵਾਲਾ ਜਗਯਾਸੀ ਅਕਾਸ ਸਮਨਿਰਲੇਪ ਗੁਰੋਂ ਕੋ ਪੂਛਤਾ ਭਯਾ ਕਿ ਜੋ ਬਡੇ ਬਡੇ ਪ੍ਰਿਥਵੀ ਮੇਂ ਸੰਸਾਰ ਕੇ ਕਾਰਜ ਸਧਨ ਕਰਨਮੇ ਤਤਪਰ ਪ੍ਰਿਥੂ ਆਦਕੋਂ ਵਤ ਮਲਾਹ ਥੇ ਸੋ ਕਹਾਂ ਗਏ ॥ ਉਤਰ ॥

**ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥੮॥੨॥**

ਹੇ ਭਾਈ ਦੇਹ ਤਿਆਗ ਕਰ ਰੂਹਾਂ ਕਬਰਾਂ ਕੇ ਸਾਥ ਸਮਾ ਬਤੀਤ ਕਰਤੀ ਹੈਂ ਫਿਰ ਕਿਆਮਤ ਕੇ ਸਮੇਂ ਜੀਵ ਅਪਨੇ ੨ ਕਰਮੋਂ ਅਨੁਸਾਰ ਪ੍ਰਲੋਕ ਮੇਂ ਉਲਾਮੇ ਸਹਾਰੇਂਗੇ ਮੁਸਲਮਾਨੋ ਕੇ ਮਤਿ ਮੇਂ ਕਿਆਮਤ ਅਰਥਾਤ ਪਰਲੋ ਕੇ ਸਮਯ ਹਿਸਾਬ ਦੇਨਾ ਲਿਖਾ ਹੈ ॥ ਵਾ ਹਿੰਦੂ ਤੋਂ ਚਿਖਾ ਮੇਂ ਸਰੀਰ ਕੋ ਜਲਾਇ ਦੇਤੇ ਹੈਂ ਔਰ ਮੁਸਲਮਨਾ

ਗੋਰਾਂ ਨਾਲ ਮਿਲਾਇ ਦੇਤੇ ਹੈਂ ਔਰ ਪ੍ਰਲੋਕ ਮੈਂ ਦੋਨੋਂ, ਕਾ ਜੀਉ ਉਲਾਮੇ ਸਹਾਰਤਾ ਹੈ ਅਰ ਪੁੰਨਵਾਨ ਉਤਮ ਪਦ ਕੋ ਪ੍ਰਾਪਤਿ ਹੋਤਾ ਹੈ ਭਾਵ ਇਹ ਕਿ ਨਾਮ ਜਪ ਕਰ ਐਸੇ ਪਦ ਕੋ ਪ੍ਰਾਪਤਿ ਹੋਹੁ ਜੋ ਪ੍ਰਲੋਕ ਮੇਂ ਤਾਨਾ ਨ ਮਿਲੈ ਆਦਰ ਮਿਲੈ ਮਰਨਾ ਔਰ ਵਹਾਂ ਜਾਨਾ ਤੋ ਅਵਸ਼ਜ ਹੈ ॥੮॥੨॥

ਇਤਿ ॥

# ਜ਼ਰੂਰੀ ਬੇਨਤੀ

ਸਭ ਸੰਗਤਾਂ ਪ੍ਰਤੀ ਪ੍ਰਗਟ ਕੀਤਾ ਜਾਂਦਾ ਹੈ ਕਿ ਮੈਂ ਇਸ ਗ੍ਰੰਥ ਦੇ ਸਭ ਹੱਕ ਹਕੂਕ ਟੀਕਾ ਕਰਾਨ ਅਤੇ ਪ੍ਰਕਾਸ਼ਤ ਕਰਨ ਵਾਲੇ ਭਾਈ ਸੰਤ ਸਿੰਘ ਜੀ ਨਕਸ਼ਾ ਨਵੀਸ ਨੂੰ ਦੇ ਦਿਤੇ ਹਨ। ਉਨ੍ਹਾਂ ਤੋਂ ਬਿਨਾਂ ਇਸ ਗ੍ਰੰਥ ਨੂੰ ਛਾਪਣ ਅਤੇ ਛਪਵਾਣ ਦਾ ਕਿਸੇ ਨੂੰ ਹੱਕ ਨਹੀਂ ਅਰ ਨਾ ਹੀ ਉਨ੍ਹਾਂ ਦੀ ਆਗਿਆ ਤੋਂ ਬਿਨਾ ਇਸਨੂੰ ਕੋਈ ਵੇਚ ਸਕਦਾ ਹੈ। ਕੋਈ ਸਜਨ ਭਾਈ ਸਾਹਿਬ ਦੀ ਪੂਰਨ ਆਗਿਆ ਤੋਂ ਬਿਨਾ ਇਸ ਤਰ੍ਹਾਂ ਕਰਨ ਦੀ ਗਲਤੀ ਅਤੇ ਭੁੱਲ ਨਾ ਕਰੇ।

ਦਾਸ--ਟੀਕਾ ਕਾਰਕ

ਨੋਟ:--[੧] ਚੌਥਾ ਭਾਗ ਵੀ ਛੱਪ ਰਿਹਾ ਹੈ। ਜਲਦੀ ਤਿਆਰ ਹੋ ਜਾਵੇਗਾ ਸੰਗਤਾਂ ਉਸ ਨੂੰ ਮੰਗਵਾਕੇ ਲਾਭ ਉਠਾਣ।

[੨] ਭਾਈ ਲਾਭ ਸਿੰਘ ਜੀ ਗਿਆਨੀ (ਜੋ ਪਰਕ੍ਰਮਾਂ ਸ੍ਰੀ ਹਰਿਮੰਦਰ ਸਾਹਿਬ ਜੀ ਵਿੱਚ ਕਥਾ ਕਰਦੇ ਹਨ) ਉਨ੍ਹਾਂ ਨੇ ਇਸ ਗ੍ਰੰਥ ਦੀ ਸੁਧਾਈ ਬੜੀ ਮੇਹਨਤ ਨਾਲ ਕੀਤੀ ਹੈ। ਜੋ ਪੁਛਗਿਛ ਕਰਨੀ ਹੋਵੇ ਉਨ੍ਹਾਂ ਪਾਸੋਂ ਕਰ ਸਕਦੇ ਹੋ।

ਪਤਾ:--

**ਭਾਈ ਸੰਤ ਸਿੰਘ ਨਕਸ਼ੇ ਨਵੀਸ**

ਕਟੜਾ ਆਹਲੂ ਵਾਲੀਆ ਕੂਚਾ ਨਕਾਸ਼ਾਂ

ਸ੍ਰੀ ਅਮ੍ਰਿਤਸਰ ਜੀ

---

"ਆਜ਼ਾਦ ਖਾਲਸਾ ਪ੍ਰਦੇਸੀ ਪ੍ਰੈਸ" ਅਮ੍ਰਿਤਸਰ ਵਿਚ ਸਰਦਾਰ ਪੂਰਨ ਸਿੰਘ ਮੈਨੇਜਰ ਤੇ ਪ੍ਰਿੰਟਰ ਦੇ ਪ੍ਰਬੰਧ ਹੇਠ ਛਪਿਆ।